# 'ਕੱਖ ਕੰਡੇ'

(ਨਿੱਜ ਤੋਂ ਹਕੀਕਤ ਵੱਲ...)

## ਕਦਰਾਂ ਕੀਮਤਾਂ

ਸਾਹਿਤ ਕਿਸੇ ਵੀ ਧਰਮ ਤੇ ਜਾਤ ਦਾ ਨਹੀ,
ਇਹ ਤਾਂ ਹੁੰਦਾ ਏ ਸ਼ਹਿਦ-ਸਵਾਦ ਵਰਗਾ।
ਫਿਰ ਵੀ ਵੰਡੇ ਗਏ ਹਰਫਾਂ ਦੇ ਭੇਦ ਸਾਂਝੇ,
ਕੰਮ ਕਰਿਆ ਜ਼ਹਿਰੀਲੇ ਨਾਗ ਵਰਗਾ।
ਸੀਮਾ ਬਣੀਆਂ ਬਣਾਈਆਂ ਡਾਹਢੇ ਲੋਕਾਂ
ਸੋਹਣਾ ਕੋਈ ਨਹੀਂ ਸਾਡੇ ਸਮਾਜ ਵਰਗਾ
ਸਾਹਿਤ ਦਲਿਤ, ਬ੍ਰਾਹਮਣ ਨਾ ਹੋਰ ਕੋਈ
ਸਾਹਿਤ ਮਿੱਠਾ ਪ੍ਰਭਾਤ ਦੇ ਰਾਗ ਵਰਗਾ।

*- ਗੁਰਨਾਮ ਅਕੀਦਾ*



GURNAM AQIDA
**KAKH KANDE**
(From Self Towards Reality)



Title : **ਸੁਖਵੰਤ**

ਸਾਲ **: ਅਪ੍ਰੈਲ 2007**

ਪ੍ਰਕਾਸ਼ਕ :
**ਤਰਕ ਭਾਰਤੀ ਪ੍ਰਕਾਸ਼ਨ,**
**ਤਰਕਸ਼ੀਲ ਨਿਵਾਸ,**
**ਕੱਚਾ ਕਾਲਜ ਰੋਡ, ਬਰਨਾਲਾ**
**ਫੋਨ : 01679-233244,**
**ਫੈਕਸ : 241744**
e-mail : tarksheel@yahoo.com
web : www.tarksheel.com

Type Setting
**Art-Baljinder**
**745/5, Ranjit Nagar-A**
**Bhadson Road, Patiala.**
**M. 92167-29598**

ਛਾਪਕ :

ਕੀਮਤ
**120 ਰੁਪਏ ਜਿਲਦ**
**90 ਰੁਪਏ ਸਾਦੀ ਜਿਲਦ**



# ਕੱਖ ਕੰਡੇ

(ਨਿੱਜ ਤੋਂ ਹਕੀਕਤ ਵੱਲ...)


## ਗੁਰਨਾਮ ਅਕੀਦਾ

e-mail : aqida40@yahoo.co.in
aqida897@rediffmail.com
**ਮੋਬਾਇਲ ਨੰਬਰ : 098156-06897**
**ਫੋਨ ਨੰਬਰ :** 0175 5051897 **(ਘਰ)**



## ਪ੍ਰਕਾਸ਼ਕ

## ਤਰਕ ਭਾਰਤੀ (ਬਰਨਾਲਾ)




## ਸਮਰਪਣ

ਜਗਤੇ ਭਗਤੇ ਤੋਂ ਚੰਗੇ ਮੇਰੇ ਮਾਪਿਆਂ ਨੂੰ
ਜਿਨ੍ਹਾਂ ਮੈਨੂੰ ਦੁਨੀਆਂ ਦਿਖਾ ਕੇ ਦੁਨੀਆਂ ਵਿਚ
ਵਿਚਰਣ ਦਾ ਮੁਢਲਾ ਵਲ ਸਿਖਾਇਆ।
ਮਾਪਿਆਂ ਦਾ ਕਰਜ਼ ਕੋਈ ਨਹੀਂ ਉਤਾਰ ਸਕਦਾ।



ਮੇਰੇ
ਜਨਮ
ਦਾਤਿਓ
ਤੁਹਾਨੂੰ
ਪ੍ਰਣਾਮ !



ਸਵ. ਬਾਪੂ ਖਿਉਣ ਸਿੰਘ

ਬੇਬੇ ਭਾਗ ਕੌਰ (102 ਸਾਲ)

ਲੇਖਕ ਦੀਆਂ ਹੋਰ ਪੁਸਤਕਾਂ :

- ਕਤਲ ਹੋਇਆ ਰੱਬ (ਨਾਵਲ) 1995

ਛਪਣ ਅਧੀਨ ਪੁਸਤਕਾਂ :

- ਸ਼ੌਕਣ ਮਾਂ (ਨਾਵਲ)
- ਸੱਟਾਂ (ਕਹਾਣੀ ਸੰਗ੍ਰਹਿ)

## ਤਰਤੀਬ





## ਮੁੱਖ ਬੰਧ

### ਸ਼ਬਦਾਂ ਦਾ ਫ਼ਾਸਫ਼ੋਰਸ

ਸਾਡੇ ਸਮਾਜ ਵਿਚ ਸਦੀਆਂ ਤੋਂ ਬੰਦੇ ਦੀ ਆਜ਼ਾਦੀ ਅਤੇ ਛੂਆਛਾਤ ਵਿਚਕਾਰ ਚਲ ਰਹੇ ਦਸਤਪੰਜੇ ’ਤੇ ਕੇਂਦਰਿਤ ਸਵੈ-ਜੀਵਨੀ ਮੂਲਕ ਇਹ ਕਿਤਾਬ ਸ਼ਾਇਦ ਪੰਜਾਬੀ ਪਾਠਕ ਜਗਤ ਵਿਚ ਉਸ ਬੰਦੇ ਦੀ ਨਿਆਈਂ ਦਾਖਲ ਹੋਵੇ ਜੋ ਕਿਸੇ ਸਟੇਜ ’ਤੇ ਧੱਕੇ ਨਾਲ ਜਾ ਚੜ੍ਹਦਾ ਹੈ-ਪਹਿਲਾਂ ਸਰੋਤੇ ਉਸ ਨੂੰ ਪਰਵਾਨ ਨਹੀਂ ਕਰਦੇ ਪਰ ਮਗਰੋਂ ਮੌਲਕਿਤਾ ਦੇ ਮੰਤਰ ਦੀ ਪਕੜ ਵਿਚ ਆ ਜਾਣ ਕਾਰਨ ਉਸ ਨੂੰ ਸਟੇਜ ਤੋਂ ਉਤਰਨ ਨਹੀਂ ਦਿੰਦੇ।

‘ਅਕੀਦਾ’ ਦੀ ਇਹ ਕਿਤਾਬ ਨਾ ਸਿਰਫ਼ ਸਵੈਜੀਵਨੀਆਂ ਦੇ ਰੂਪ ਤੇ ਨਿਭਾ ਬਾਰੇ ਬਣੀਆਂ ਕੁਝ ਧਾਰਨਾਵਾਂ ਨੂੰ ਤੋੜਦੀ ਹੈ ਸਗੋਂ ਇਹ ਇਕ ਅਜਿਹੀ ਰਚਨਾ ਦੇ ਰੂਬਰੂ ਵੀ ਕਰਾਉਂਦੀ ਹੈ ਜੋ ਲੇਖਕ ਦੇ ਪਿੰਡੇ ਨਾਲੋਂ ਮਾਸ ਦੀ ਉਸ ਛਿਲਤਰ ਵਾਂਗ ਲਹੀ ਹੁੰਦੀ ਹੈ ਜਿਸ ਨਾਲ ਲਗਿਆ ਲਹੂ ਹਾਲੀ ਗਿੱਲਾ ਹੁੰਦਾ ਹੈ।

ਜਾਤਿ ਪਾਤ ਕਾਰਨ ਪੈਦਾ ਹੋਣ ਵਾਲੇ ਸਮਾਜਿਕ ਸਬੰਧਾਂ ਤੇ ਦਵੰਧਾਂ ਬਾਰੇ ਅੱਵਲ ਤਾਂ ਪੰਜਾਬੀ ਵਿਚ ਬਹੁਤਾ ਲਿਖਿਆ ਹੀ ਨਹੀਂ ਗਿਆ, ਜੋ ਕੁਝ ਲਿਖਿਆ ਵੀ ਗਿਆ ਹੈ ਉਹ ਵਿਸ਼ੇ ਪ੍ਰਤੀ ਭਾਵਕ ਪਹੁੰਚ ਅਤੇ ਸਿਰਫ਼ ਸਿਆਹ ਤੇ ਸਫ਼ੇਦ ਰੰਗਾਂ ਨਾਲ ਹੀ ਨਿਪਟਾਏ ਜਾਣ ਕਰਕੇ ਸਤਹੀ ਹੋ ਨਿਬੜਿਆ ਹੈ। ਰੰਗਾਂ ਦੀ ਥਾਂ ਰੰਗਾਂ ਦੇ ਪਰਛਾਵੇਂ- ਜਿਨ੍ਹਾਂ ਵਿਚ ਮੌਲਿਕ ਰਚਨਾਵਾਂ ਪਲਸੇਟੇ ਮਾਰ ਰਹੀਆਂ ਹੁੰਦੀਆਂ ਹਨ, ਇਨ੍ਹਾਂ ਕਲਮਕਾਰਾਂ ਦੀ ਪਹੁੰਚ ਤੋਂ ਦੂਰ ਹੀ ਰਹਿੰਦੇ ਰਹੇ ਹਨ। ਵੈਸੇ ਵੀ, ਇਸ ਵਿਸ਼ੇ ਤੇ ਹੁਣ ਤਕ ਆਈਆਂ ਰਵਾਇਤੀ ਚੌਖਟੇ ਤੇ ਦਿਹਾਤੀ ਪਛੋਕੜ ’ਚ ਫ਼ਿੱਟ ਕੀਤੀਆਂ ਬਹੁਤੀਆਂ ਰਚਨਾਵਾਂ ਨਾ ਸਿਰਫ਼ ਬੁੱਣਤਰ ਪੱਖੋਂ ਇਕਹਰੀਆਂ ਰਹਿੰਦੀਆਂ ਰਹੀਆਂ ਹਨ ਸਗੋਂ ਕਿਧਰੇ ਇਹ ਆਪਣੇ ਕਰਤਿਆਂ ਦੇ ਪੂਰਵਗ੍ਰਹਿ ਦੇ ਭਾਰ ਹੇਠ ਵੀ ਨਪੀੜੀਆਂ ਮਿਲਦੀਆਂ ਰਹੀਆਂ ਹਨ। ਪਰ ‘ਅਕੀਦਾ’ ਦੀ ਇਹ ਕਿਤਾਬ ਅਜੋਕੇ ਪੰਜਾਬ ਵਿਚ ਜਾਤਿ ਪਾਤ ਦੇ ਢਹਿ ਰਹੇ ਕਿਲਿਆਂ, ਭੁੱਰ ਰਹੇ ਡੰਗਾਂ ਤੇ ਫ਼ਿੱਕੀ ਪੈ ਰਹੀ ਸ਼ਾਨ ਤੇ ਫ਼ਿਟਕਾਰ

ਨੂੰ ਸਵੈ ਬਿਰਤਾਂਤ ਰਾਹੀਂ ਸਮਝਣ ਦਾ ਅਜਿਹਾ ਨਿਝੱਕ ਤੇ ਦਲੇਰ ਯਤਨ ਹੈ ਜਿਸ ਵਿਚ ਕਲੇਸ਼ ਦਾ ਡੌਰੂ ਬਰਾਬਰ ਵਜਦਾ ਰਹਿੰਦਾ ਹੈ।

ਆਰਥਿਕਤਾ ਦੇ ਤੇਜ਼ੀ ਨਾਲ ਬਦਲ ਰਹੇ ਗੇਅਰਾਂ ਕਾਰਨ ਜਿਥੇ ਅਜੋਕੇ ਪੰਜਾਬ 'ਚ ਪਿੰਡ ਤੇ ਸ਼ਹਿਰ ਵਿਚਕਾਰਲੀ ਵੰਡ ਰੇਖਾ ਤੇਜ਼ੀ ਨਾਲ ਮਿਟ ਰਹੀ ਹੈ ਉਥੇ ਜਾਤਿ ਅਧਾਰਤ ਕਿੱਤਾ ਵੰਡ ਵੀ ਚਿਰਮਿਰਾ ਗਈ ਹੈ। ਕਿੱਤੇ ਤੇ ਜਾਤਿ ਦਾ ਸਬੰਧ ਟੁੱਟਣਾ ਇਕ ਖਾਮੋਸ਼ ਸਮਾਜਿਕ ਇਨਕਲਾਬ ਕਿਹਾ ਹੈ। ਇਹ ਪੁਸਤਕ ਇਸੇ ਇਨਕਲਾਬ ਨੂੰ ਇਕ ਅਜਿਹੇ ਸੰਵੇਦਨਸ਼ੀਲ ਦਲਿਤ ਦੇ ਸਵੈ ਬਿਰਤਾਂਤ ਦੁਆਰਾ ਸਮਝਣ ਦੀ ਕੋਸ਼ਿਸ਼ ਹੈ ਜੋ ਕਥਿਤ ਸਵਰਨਾ ਵਲੋਂ ਪੇਸ਼ ਕੀਤੀ ਸਮਾਜਿਕ ਹਰਡਲ ਰੇਸ ਨੂੰ ਜਿੱਤਣ ਦਾ ਨਿਸਚੈ ਕਰੀ ਬੈਠਾ ਹੈ ।

ਸਵੈ ਜੀਵਨੀ ਮੂਲਕ ਰਚਨਾ ਦੀ ਚੂਲ ਲੇਖਕ ਦਾ ਇਕਬਾਲ ਹੁੰਦਾ ਹੈ। ਇਹ ਕਿਤਾਬ ਇਕ ਦਲਿਤ ਪੱਤਰਕਾਰ/ਲੇਖਕ ਦਾ ਅਜਿਹਾ ਇਕਬਾਲ ਹੈ ਜੋ ਸ਼ਾਇਦ ਕੁਝ ਪਾਠਕਾਂ ਲਈ ਅੰਨ੍ਹੇਰੀ ਰਾਤ ਵਿਚ ਫ਼ਾਸਫ਼ੋਰਸ ਦੀ ਤਰ੍ਹਾਂ ਮੱਚ ਉੱਠੇ।

**- ਸਿੱਧੂ ਦਮਦਮੀ**
**ਸੰਪਾਦਕ, ਪੰਜਾਬੀ ਟ੍ਰਿਬਿਊਨ।**
**ਮਾਰਚ** 5, 2007



## ਦੁੱਖਾਂ ਤੇ ਸੰਘਰਸ਼ਾਂ ਦਾ ਦਸਤਾਵੇਜ਼

'ਗੁਰਨਾਮ ਅਕੀਦਾ' ਇਸ ਕਿਤਾਬ ਵਿਚ ਆਪਣੇ ਜੀਵਨ ਦੀਆਂ ਕਹਾਣੀਆਂ ਲਿਖਦਾ ਲਿਖਦਾ ਸਾਡੇ ਸਮਾਜ ਦੇ ਕਿੰਨੇ ਹੀ ਕਰੂਰ ਪਹਿਲੂਆਂ ਤੇ ਟਿੱਪਣੀ ਕਰ ਰਿਹਾ ਹੈ। ਇਸ ਕਿਤਾਬ ਦੀ ਕਹਾਣੀ ਇਕ ਅਜਿਹੇ ਦਲਿਤ ਨੌਜਵਾਨ ਦੀ ਕਹਾਣੀ ਹੈ ਜਿਸਨੇ ਅਣਹੋਇਆਂ ਦੀ ਤਰਾਂ ਆਪਣਾ ਜੀਵਨ ਸ਼ੁਰੂ ਕੀਤਾ। ਆਪਣੀ ਜਦੋਜਹਿਦ ਨਾਲ ਜੀਵਨ ਵਿਚ ਆਪਣੀ ਥਾਂ ਬਣਾਈ। ਉਸ ਦੇ ਬਚਪਨ ਤੋਂ ਲੈਕੇ ਪੱਤਰਕਾਰੀ ਵਿਚਲੇ ਉਸ ਦੇ ਮੌਜੂਦਾ ਜੀਵਨ ਤਕ ਕਿੰਨੇ ਹੀ ਅਜਿਹੇ ਪਹਿਲੂ ਹਨ, ਜਿਨਾਂ ਰਾਹੀਂ ਸਾਡੇ ਜਾਤੀ ਸਮਾਜ ਦੀਆਂ ਕਿੰਨੀਆਂ ਹੀ ਘਿਨਾਉਣੀਆਂ ਪਰਤਾਂ ਦੇ ਦਰਸ਼ਨ ਹੁੰਦੇ ਹਨ। ਉਸ ਦੀ ਇਹ ਕਿਤਾਬ ਸਾਡੇ ਦਲਿਤ ਸਮਾਜ ਦੇ ਦੁਖਾਂ ਅਤੇ ਸੰਘਰਸ਼ਾਂ ਦਾ ਇਕ ਦਸਤਾਵੇਜ਼ ਹੈ। ਉਸ ਨੂੰ ਜਾਣਨ ਲਈ ਇਹ ਨਹੀਂ ਦੇਖਣਾ ਚਾਹੀਦਾ ਕਿ ਉਹ ਅੱਜਕਲ੍ਹ ਕੀ ਹੈ, ਬਲਕਿ ਇਹ ਜਾਣਨਾ ਜ਼ਰੂਰੀ ਹੈ ਕਿ ਉਸ ਨੇ ਆਪਣਾ ਜੀਵਨ ਸ਼ੁਰੂ ਕਿੱਥੋਂ ਕੀਤਾ। ਉਸ ਨੂੰ ਇਸ ਥਾਂ ਤੇ ਆਉਣ ਲਈ ਸਾਡੇ ਬਹੁਤ ਸਾਰਿਆਂ ਨਾਲੋਂ ਕਿਤੇ ਲੰਬਾ ਅਤੇ ਕਿਤੇ ਦੁਸ਼ਵਾਰ ਸਫਰ ਤਹਿ ਕਰਨਾ ਪਿਆ ਹੈ। ਉਸ ਦੀ ਕਥਾ ਸਾਡੇ ਦਲਿਤ ਸਮਾਜ ਦੇ ਹੌਸਲੇ ਦਾ ਪ੍ਰਤੀਕ ਹੈ।

**- ਸ਼ਮੀਲ**
**ਸੰਪਾਦਕ ਦੇਸ਼ ਸੇਵਕ**

# ਕਰੂਰ ਸਮਾਜ ਦਾ ਸੱਚ

**'ਕੱਖ ਕੰਡੇ'** ਪਛੜੇ ਸਮਝੇ ਜਾਂਦੇ ਇਲਾਕੇ ਪੁਆਧ ਦੇ ਆਮ ਜਿਹੇ ਪਿੰਡ ਦੀ ਨੀਵੀਂ ਸਮਝੀ ਜਾਂਦੀ ਚਮਾਰ ਜਾਤ ਦੇ ਜੁੱਤੀਆਂ ਸੀਣ ਵਰਗੇ ਮਾੜੇ ਸਮਝੇ ਜਾਂਦੇ ਕੰਮ ਕਰਦੇ ਅਨਪੜ੍ਹ ਬਾਪੂ ਖਿਉਣੇ ਦੇ ਕੱਖ ਵਰਗੇ ਪੁੱਤਰ **ਗਾਮੇ** ਦਾ ਆਪਣੀ ਪੜ੍ਹਾਈ ਮਿਹਨਤ ਅਤੇ ਲਿਆਕਤ ਨਾਲ ਰਾਜਿਆਂ-ਮਹਾਰਾਜਿਆਂ ਦੇ ਸ਼ਹਿਰ ਪਟਿਆਲੇ ਦੇ ਪੌਸ਼ ਇਲਾਕੇ ਵਿਚ ਰਹਿਣ ਵਾਲੇ ਅਤੇ ਸਾਹਿਤ ਸਭਿਆਚਾਰ ਖਾਸ ਕਰਕੇ ਪੱਤਰਕਾਰੀ ਦੇ ਖੇਤਰ ਵਿਚ ਕੰਡਾ ਬਣ ਕੇ ਵਿਚਰਣ ਵਾਲੇ **ਗੁਰਨਾਮ ਅਕੀਦੇ** ਦੀ ਸੰਘਰਸ਼ਮਈ ਗਾਥਾ ਹੈ। ਆਮ ਦਲਿਤ ਜੀਵਨੀਆਂ ਆਪਣੇ ਉੱਤੇ ਹੋਏ ਸਵਰਨ ਜਾਤੀਆਂ ਦੇ ਜ਼ੁਲਮਾਂ ਦੀ ਦਾਸਤਾਨ ਸੁਣਾ ਕੇ ਤਰਸ ਮੰਗਦੀਆਂ ਹਨ। ਉਨ੍ਹਾਂ ਦੀ ਟੇਕ ਕਰੁਣਾ ਉੱਪਰ ਹੁੰਦੀ ਹੈ। ਇਸ ਜੀਵਨੀ ਵਿਚ ਜ਼ੁਲਮ ਵਿਰੁੱਧ ਗੁੱਸੇ ਦੀ ਸੁਰ ਭਾਰੂ ਹੈ ਅਤੇ ਤਥਾ ਕਥਿਤ ਪਤਵੰਤਿਆਂ 'ਤੇ ਵਿਅੰਗ ਹੈ। ਸਮੁੱਚੀ ਜੀਵਨੀ ਨਾਵਲੀ ਰਸ ਨਾਲ ਭਰਪੂਰ ਹੈ। ਪਹਿਲੇ ਭਾਗ ਵਿਚ ਪੁਆਧੀ ਉਪ ਭਾਸ਼ਾ ਦਾ ਖ਼ੂਬਸੂਰਤ ਪ੍ਰਯੋਗ ਹੈ। ਜੀਵਨੀ ਡੂੰਘੇ ਵਿਸ਼ਲੇਸ਼ਣ ਦੀ ਥਾਵੇਂ ਅਨੁਭਵੀ ਸੱਚ ਨੂੰ ਕਰੂਰ ਭਾਸ਼ਾ ਵਿਚ ਪੇਸ਼ ਕਰਦੀ ਹੈ। ਲੇਖਕ ਨੇ ਆਪਣਾ ਸੱਚ ਪੇਸ਼ ਕਰ ਦਿੱਤਾ ਹੈ। ਸੱਚ ਦੇ ਬਹੁਤ ਸਾਰੇ ਪਸਾਰ ਹੋਰ ਵੀ ਹੋਣਗੇ।

**- ਡਾ. ਰਾਜਿੰਦਰ ਪਾਲ ਸਿੰਘ ਬਰਾੜ**
**ਪੰਜਾਬੀ ਯੂਨੀਵਰਸਿਟੀ, ਪਟਿਆਲਾ**



# ਇਸ ਕਿਤਾਬ ਬਾਰੇ

ਮੈਨੂੰ ਬੜੀਆਂ ਚਿੱਠੀਆਂ ਆਈਆਂ ਜਿਨ੍ਹਾਂ ਵਿਚ ਇਹੋ ਗੱਲ ਹੁੰਦੀ ਰਹੀ ਕਿ ਨਾਵਲ 'ਕਤਲ ਹੋਇਆ ਰੱਬ' ਛਪਣ ਤੋਂ ਬਾਅਦ ਅੱਗੇ ਕੋਈ ਕਿਤਾਬ ਨਹੀਂ ਲਿਖੀ। 12 ਸਾਲ ਦੇ ਲੰਮੇ ਵਕਫ਼ੇ ਵਿਚ ਲੇਖਕ ਵਲੋਂ ਕੋਈ ਰਚਨਾ ਨਾ ਲਿਖਣਾ ਕਈ ਵਾਰੀ ਲੇਖਕ ਪ੍ਰਤੀ ਪਾਠਕਾਂ ਦੀਆਂ ਬਣੀਆਂ ਸੰਭਾਵਨਾਵਾਂ ਨੂੰ ਰੱਦ ਕਰ ਦਿੰਦਾ ਹੈ। ਹਥਲੀ ਕਿਤਾਬ ਮੈਂ ਪਾਠਕਾਂ ਦੇ ਸਪੁਰਦ ਕਰਨ ਸਮੇਂ ਕਹਿਣਾ ਚਾਹੁੰਦਾ ਹਾਂ ਕਿ ਇਹ ਕਿਤਾਬ ਲਿਖਣ ਤੋਂ ਪਹਿਲਾਂ ਮੈਨੂੰ ਬਹੁਤ ਸੋਚਣਾ ਵਿਚਾਰਨਾ ਪਿਆ। ਨਾਵਲਾਂ ਕਹਾਣੀਆਂ, ਕਵਿਤਾਵਾਂ ਲਿਖਣੀਆਂ ਵੀ ਜ਼ਰੂਰੀ ਹਨ ਪਰ ਕੁਝ ਅਜਿਹਾ ਲਿਖਿਆ ਜਾਵੇ ਜਿਸ ਵਿਚ ਸੱਚ ਦਾ ਝਲਕਾਰਾ ਪੈਂਦਾ ਹੋਵੇ ਤਾਂ ਮੈਨੂੰ ਆਤਮ ਪ੍ਰਕਾਸ਼ ਨੇ ਕਿਹਾ ਕਿ ਜਿੰਨੀਆਂ ਵੀ ਮੇਰੀ ਜ਼ਿੰਦਗੀ ਵਿਚ ਵਾਪਰੀਆਂ ਹੋਈਆਂ ਕੌੜੀਆਂ-ਕਸ਼ੈਲੀਆਂ, ਖੱਟੀਆਂ-ਮਿੱਠੀਆਂ ਅਹਿਮ ਘਟਨਾਵਾਂ ਹਨ, ਉਨ੍ਹਾਂ ਨੂੰ ਕਿਤਾਬੀ ਰੂਪ ਵਿਚ ਪੇਸ਼ ਕੀਤਾ ਜਾਵੇ।

ਮੈਂ ਦੋ ਸਾਲ ਲਗਾਤਾਰ ਰੋਜ਼ਾਨਾ ਦੀਆਂ ਖ਼ਬਰਾਂ ਤੋਂ ਇਲਾਵਾ ਕੋਈ ਸਾਹਿਤਕ ਕਿਤਾਬ ਨਹੀਂ ਪੜ੍ਹੀ ਕਿਉਂਕਿ ਮੈਂ ਸੋਚਦਾ ਹਾਂ ਕਿ ਲਗਾਤਾਰ ਕਿਤਾਬਾਂ ਪੜ੍ਹਨ ਤੋਂ ਬਾਅਦ ਕਈ ਵਾਰੀ ਲੇਖਕ ਆਪਣੀ ਰਚਨਾ ਉਤੇ ਪੜ੍ਹੀਆਂ ਹੋਈਆਂ ਕਿਤਾਬਾਂ ਦਾ ਪ੍ਰਭਾਵ ਵੀ ਛੱਡਦਾ ਹੈ। ਸਮੇਂ ਅਨੁਸਾਰ ਮੈਂ ਇਹ ਕਿਤਾਬ ਲਿਖਣ ਵੱਲ ਕਦਮ ਵਧਾਇਆ ਪਰ ਮੈਂ ਲਿਖ ਨਹੀਂ ਸਕਿਆ ਕਿਉਂਕਿ ਰੋਜ਼ਾਨਾ ਖ਼ਬਰਾਂ-ਖੋਜ ਖ਼ਬਰਾਂ ਲਿਖਣ ਦਾ ਵਜ਼ਨ ਮੇਰੀ ਮੌਲਿਕਤਾ ਉਤੇ ਪ੍ਰਸ਼ਨਚਿੰਨ੍ਹ ਲਗਾ ਰਿਹਾ ਸੀ। ਸਮਾਂ ਘੱਟ ਹੋਣ ਕਾਰਨ ਮੈਂ ਕਿਤਾਬ ਲਿਖਣ ਤੋਂ ਅਸਮਰਥ ਜਿਹਾ ਬਣ ਗਿਆ ਸਾਂ। ਇਸੇ ਦੌਰਾਨ ਮੇਰਾ ਗ੍ਰਾਫਿਕਸ ਡਿਜ਼ਾਇਨਰ ਬਲਜਿੰਦਰ ਸਿੰਘ ਨਾਲ ਸੰਪਰਕ ਹੋਇਆ। ਮੇਰੇ ਲਈ ਚੰਗਾ ਇਹ ਵੀ ਸੀ ਕਿ ਮੇਰੇ ਘਰ ਤੋਂ ਬਲਜਿੰਦਰ ਸਿੰਘ ਦਾ ਘਰ ਕੁਝ ਹੀ ਦੂਰੀ ਤੇ ਸੀ। ਕਿਤਾਬ ਲਿਖਣੀ ਸ਼ੁਰੂ ਹੋਈ, ਲਿਖਣੀ ਨਹੀਂ ਸਗੋਂ ਬੋਲਣੀ ਸ਼ੁਰੂ ਹੋਈ। ਰੋਜ਼ਾਨਾ ਸਵੇਰੀ ਕਿਤਾਬ 'ਤੇ ਕੰਮ ਹੁੰਦਾ। ਮੈਂ ਅੱਖਾਂ ਮੀਟ ਕੇ ਬੋਲਦਾ ਰਹਿੰਦਾ ਤੇ ਬਲਜਿੰਦਰ ਸਿੰਘ ਨਾਲੋਂ-ਨਾਲ ਆਪਣੀ ਫਰਾਟੇ ਜਿਹੀ ਤੇਜ਼ ਸਪੀਡ ਨਾਲ ਕੰਪੋਜ਼ ਕਰਦਾ ਰਹਿੰਦਾ। ਕਿਤਾਬ ਪੂਰੀ ਹੋਈ ਪਰ ਇਹ ਕਿਤਾਬ ਲਿਖਣ/ਬੋਲਣ ਅਤੇ ਕਿਤਾਬ ਛਪਣ ਤੱਕ ਮੈਨੂੰ ਬਹੁਤ ਸਾਰੇ ਔਖੇ ਤੇ ਅਕਾਉ ਰਸਤਿਆਂ ਵਿਚ ਨੂੰ ਗੁਜ਼ਰਨਾ ਪਿਆ।

ਇਸ ਕਿਤਾਬ ਵਿਚ ਮੈਂ ਕੁਝ ਅਜਿਹੇ ਪਾਤਰ ਚੁਣੇ ਜਿਨ੍ਹਾਂ ਦਾ ਇਸ ਰਚਨਾ ਨੂੰ ਸੰਪੂਰਨ ਕਰਨ ਵਿਚ ਪੂਰਾ ਪੂਰਾ ਹੱਥ ਰਿਹਾ ਹੈ। ਇਸ ਕਿਤਾਬ ਵਿਚ ਮੈਂ ਅਜਿਹੇ ਲੋਕਾਂ ਦੇ ਵਿਚਾਰ ਪਾਏ ਹਨ ਜੋ ਧਰਤੀ ਨਾਲ ਜੁੜੇ ਹੋਏ ਹਨ, ਜੋ ਮਿੱਟੀ ਨਾਲ ਜੁੜੇ ਹੋਏ ਹਨ, ਜੋ ਹੱਡ ਮਾਸ ਦੇ ਲੋਕ ਹਨ, ਜਿਨ੍ਹਾਂ ਦੀ ਜ਼ਬਾਨ ਵਿਚੋਂ ਆਪਣੀ ਮਿੱਟੀ ਦੀ ਖੁਸ਼ਬੂ ਆਉਂਦੀ ਹੈ, ਜੋ ਅੱਜ ਦੇ ਸਮੇਂ ਦੇ ਹਾਣੀ ਬਣਨਾ ਲੋਚਦੇ ਹਨ, ਮੈਂ ਨਹੀਂ ਵੇਖਿਆ ਕਿ ਇਸ ਵਿਅਕਤੀ ਦੀ ਸਮਾਜ ਵਿਚ ਜਗ੍ਹਾ ਕਿਥੇ ਹੈ, ਮੈਂ ਸਿਰਫ਼ ਇਹ ਵੇਖਿਆ ਕਿ ਇਸ ਵਿਅਕਤੀ ਦੇ ਵਿਚਾਰ ਕਿੰਨੇ ਮਹਾਨ ਹਨ। ਇਸ ਕਿਤਾਬ ਨੂੰ ਪੂਰੀ ਕਰਨ ਲਈ ਮੈਂ ਇਸ ਕਿਤਾਬ ਵਿਚ 'ਚੂੜ੍ਹਾ' ਅਤੇ 'ਚਮਾਰ' ਲਫ਼ਜ਼ ਕਈ ਜਗ੍ਹਾ ਵਰਤਿਆ ਹੈ, ਮੇਰੀ ਮਜ਼ਬੂਰੀ ਸੀ ਕਿ ਇਹ ਲਫ਼ਜ਼ ਵਰਤਣ ਤੋਂ ਬਿਨਾਂ ਮੈਂ ਕੋਈ ਵੀ ਗੱਲ ਪੂਰੀ ਤਰ੍ਹਾਂ ਕਹਿਣ ਦੇ ਅਸਮਰਥ ਸਾਂ। ਇਨ੍ਹਾਂ ਲਫ਼ਜ਼ਾਂ ਨਾਲ ਜੇ ਕਿਸੇ ਦੇ ਮਨ ਨੂੰ ਠੇਸ ਪੁੱਜਦੀ ਹੈ ਤਾਂ ਮੈਨੂੰ ਅਫ਼ਸੋਸ ਹੋਵੇਗਾ ਜਿਸ ਦੀ ਮੈਂ ਮੁਆਫ਼ੀ ਵੀ ਮੰਗਦਾ ਹਾਂ। ਇਸ ਕਿਤਾਬ ਵਿਚ ਕੁਝ ਪਾਤਰ ਸੱਚੇ ਹਨ, ਕੁਝ ਮਨਘੜਤ ਵੀ ਕਿਉਂਕਿ ਸੱਚੀਆਂ ਘਟਨਾਵਾਂ ਵਿਚ ਪਾਤਰਾਂ ਦੇ ਸਹੀ ਨਾਂ ਕਈ ਵਾਰੀ ਕਿਸੇ ਦੀ ਜ਼ਿੰਦਗੀ 'ਤੇ ਪ੍ਰਸ਼ਨਚਿੰਨ੍ਹ ਵੀ ਲਗਾ ਸਕਦੇ ਹਨ। ਬਹੁਤ ਸਾਰੇ ਵਿਅਕਤੀਆਂ ਬਾਰੇ ਮੈਂ ਕਿਤਾਬ ਵਿਚ ਲਿਖਿਆ ਹੈ ਉਹ ਵਿਅਕਤੀ ਹੁਣ ਮੇਰੇ ਬਹੁਤ ਚੰਗੇ ਮਿੱਤਰ ਵੀ ਹਨ, ਇਹ ਕਿਤਾਬ ਛਪਵਾਉਣ ਵਿਚ ਉਨ੍ਹਾਂ ਨੇ ਮੇਰੀ ਹਰ ਪੱਖੋਂ ਮਦਦ ਵੀ ਕੀਤੀ ਹੈ ਪਰ ਸਮੇਂ ਨੇ ਉਨ੍ਹਾਂ ਮਿੱਤਰਾਂ ਤੋਂ ਮੇਰੀ ਜ਼ਿੰਦਗੀ ਵਿਚ ਕਈ ਘਟਨਾਵਾਂ ਅਜਿਹੀਆਂ ਕਰਵਾਈਆਂ ਜਿਹੜੀਆਂ ਜੇਕਰ ਮੈਂ ਨਾ ਲਿਖਦਾ ਤਾਂ ਕਿਤਾਬ ਅਧੂਰੀ ਸਮਝੀ ਜਾਣੀ ਸੀ। ਜੇਕਰ ਉਨ੍ਹਾਂ ਮਿੱਤਰਾਂ ਨੂੰ ਇਨ੍ਹਾਂ ਘਟਨਾਵਾਂ ਪ੍ਰਤੀ ਕੋਈ ਦੁੱਖ ਹੁੰਦਾ ਹੈ ਤਾਂ ਮੈਂ ਉਨ੍ਹਾਂ ਤੋਂ ਮੁਆਫ਼ੀ ਵੀ ਮੰਗਦਾ ਹਾਂ ਕਿਉਂਕਿ ਇਤਿਹਾਸ ਕਦੇ ਵੀ ਝੂਠੇ ਨਹੀਂ ਲਿਖੇ ਜਾਂਦੇ। ਇਹ ਘਟਨਾਵਾਂ ਉਤੇ ਲਿਖੀ ਕਿਤਾਬ ਹੈ ਜੇਕਰ ਇਕ ਘਟਨਾ ਕੋਈ ਵਿਆਕਤੀ ਆਇਆ ਭਾਵੇਂ ਉਹ ਮੈਨੂੰ ਜਾਣਦਾ ਹੈ ਭਾਵੇਂ ਨਾ ਉਹ ਉਸ ਘਟਨਾ ਵਿਚ ਦਰਜ ਕੀਤਾ ਗਿਆ ਹੈ।

ਇਸ ਕਿਤਾਬ ਨੂੰ ਲਿਖਣ ਤੇ ਛਪਵਾਉਣ ਤੱਕ ਮੇਰੀ ਸਰਬਜੀਤ ਉਖਲਾ (ਕੈਨੇਡਾ), ਰਣਦੀਪ ਸਿੰਘ ਸੰਧੂ (ਕੈਨੇਡਾ), ਜੈ ਸਿੰਘ (ਫਿਲੌਰ), ਡਾ. ਨੀਰਜ਼ ਕੁਮਾਰ ਸ਼ੇਰਪੁਰ ਪੱਕਾਂ (ਹੁਸ਼ਿਆਰਪੁਰ),ਕਬੀਰ ਦਾਸ ਰਵੀਦਾਸ ਨਗਰ ਪਟਿਆਲਾ, ਮਹਿੰਦਰ ਸਿੰਘ ਸਕੱਤਰ ਜ਼ਿਲ੍ਹਾ ਪ੍ਰੀਸ਼ਦ (ਪਟਿਆਲਾ), ਡਾ. ਵਰਿੰਦਰ ਮੋਹੀ ਆਦਿ ਹੋਰ ਬਹੁਤ ਸਾਰੇ ਮਿੱਤਰਾਂ, ਸੁਨੇਹੀਆਂ ਨੇ ਮੇਰੀ ਹਰ ਪੱਖੋਂ ਮਦਦ ਕੀਤੀ। ਸੋ ਮੈਂ ਆਸ ਕਰਦਾ ਹਾਂ ਕਿ ਇਹ ਕਿਤਾਬ ਪੜ੍ਹਨ ਤੋਂ ਬਾਅਦ ਤੁਸੀਂ ਮੈਨੂੰ ਰਾਇ ਜ਼ਰੂਰ ਭੇਜੋਗੇ ਕਿਉਂਕਿ ਲੇਖਕ ਦੀ ਰਚਨਾ ਪ੍ਰਤੀ ਪਾਠਕਾਂ ਦੀ ਰਾਇ ਮਾਂ ਦੀਆਂ ਝਿੜਕਾਂ ਅਤੇ ਮਾਂ ਦੀ ਸੁਖਦਾਇਕ ਗੋਦ ਵਰਗੀ ਹੁੰਦੀ ਹੈ।


**- ਗੁਰਨਾਮ ਅਕੀਦਾ**
**49-ਐਫ, ਰਣਜੀਤ ਨਗਰ,**
**ਨੇੜੇ ਸਿਊਨਾ ਚੌਂਕ, ਪਟਿਆਲਾ**
**aqida40@yahoo.co.in**
**mob: 098156-06897**




## ਸਲਾਹਕਾਰ

ਸ੍ਰੀ ਜਸਵੀਰ ਸਿੰਘ ਸ਼ਮੀਲ (ਸੰਪਾਦਕ : ਦੇਸ਼ ਸੇਵਕ)
ਡਾ. ਮੋਹਨ ਰਾਮ ਬੰਗਾ (ਡਾਇਰੈਕਟਰ ਭਾਸ਼ਾ ਵਿਭਾਗ, ਪੰਜਾਬ)
ਪ੍ਰੋ. ਅਨੂਪ ਵਿਰਕ (ਸ਼੍ਰੋਮਣੀ ਕਵੀ)
ਡਾ. ਰਾਜਿੰਦਰਪਾਲ ਸਿੰਘ ਬਰਾੜ (ਪੰਜਾਬੀ ਯੂਨੀਵਰਸਿਟੀ, ਪਟਿਆਲਾ)
ਸ੍ਰੀ ਜੈ ਸਿੰਘ (ਫਿਲੌਰ) ਮੁਖੀ ਦਲਿਤ ਦਸਤਾ ਵਿਰੋਧੀ ਅੰਦੋਲਨ
ਸ੍ਰੀ ਸਰਬਜੀਤ ਉਖਲਾ (ਕੈਨੇਡਾ)
ਪ੍ਰੋ. ਚਰਨਜੀਤ ਕੌਰ ਚੰਨੀ (ਖ਼ਾਲਸਾ ਕਾਲਜ, ਪਟਿਆਲਾ)
ਪ੍ਰੋ. ਹਰਨੇਕ ਸਿੰਘ (ਬਿਕਰਮ ਕਾਲਜ, ਪਟਿਆਲਾ)
ਸ੍ਰੀ ਜਗਦੀਪ ਸਿੰਘ ਚੌਹਾਨ (ਜੋਇੰਟ ਡਇਰੈਕਟਰ, ਡੀ. ਪੀ. ਆਰ. ਪੰਜਾਬ)
ਸ੍ਰੀ ਪ੍ਰਵੇਸ਼ ਸ਼ਰਮਾ (ਏ. ਐਨ. ਆਈ. ਆਲ ਇੰਡੀਆ ਰੇਡੀਓ)
ਸ੍ਰੀ ਸ਼ੇਰ ਸਿੰਘ ਮਾਹਮਦਪੁਰ (ਲੈਕਚਰਾਰ ਅਰਥ ਸ਼ਾਸਤਰ)
ਸ੍ਰੀ ਰਾਮ ਸਿੰਘ ਬੰਗ (ਤਰਕਸ਼ੀਲ)
ਸ੍ਰੀ ਜਨਕ ਰਾਜ (ਤਰਕਸ਼ੀਲ)


ਪਰੂਫ਼ ਰੀਡਰ
**ਸ੍ਰੀ ਪ੍ਰਵੇਸ਼ ਸ਼ਰਮਾ**
ਆਲ ਇੰਡੀਆ ਰੇਡੀਓ

# ਪੌੜੀ

ਧਰਮ ਗ੍ਰੰਥਾਂ ਵਿਚ ਹੈ ਲਿਖਿਆ, ਕਣ ਕਣ ਦੇ ਵਿਚ ਰੱਬ ਹੈ ਵਸਿਆ,
ਵੰਡੀ ਗਈ ਮਨੁੱਖਤਾ ਫਿਰ ਵੀ, ਹਰ ਇਕ ਹੈ ਹੰਕਾਰ 'ਚ ਫਸਿਆ।
ਰੱਬ ਇਕੋ ਹਰ ਧਰਮੀ ਕਹਿੰਦਾ, ਆਪ ਹੀ ਵਿਚ ਜੰਜ਼ੀਰਾਂ ਕਸਿਆ,
ਢੌਂਗੀ ਬੰਦੇ ਰੱਬ ਰੱਬ ਕਰਦੇ, ਕੁੱਲ ਧਰਮ ਦਲ ਦਲ ਵਿਚ ਫਸਿਆ।

***ਬਾਪੂ ਨੇ ਕਿਹਾ ਸੀ,*** "ਸਮਾਜਿਕ ਤੇ ਸਿਆਸੀ ਵਰਤਾਰਾ ਹੀ ਇਨਸਾਨ ਦੀਆਂ ਵੰਡੀਆਂ ਪਾਉਣ ਵਿਚ ਮੁੱਖ ਰੋਲ ਨਿਭਾ ਰਿਹਾ ਹੈ।"

***ਮੈਂ ਆਮ ਕਰਕੇ ਦੇਖਦਾ ਰਹਿੰਦਾ,*** ਸਾਡੇ ਘਰ ਵਿਚ ਵੱਡੇ-ਵੱਡੇ ਲੋਕਾਂ ਦਾ ਆਉਣਾ ਬਣਿਆ ਰਹਿੰਦਾ। ਵੱਡੇ-ਵੱਡੇ ਲੋਕ ਅਸੀਂ ਉਨ੍ਹਾਂ ਨੂੰ ਕਹਿੰਦੇ ਸੀ ਜਿਹੜੇ ਲੋਕ ਸਾਡੇ ਘਰ ਵਿਚ ਆ ਕੇ ਸਾਡੇ ਮੰਜੇ ਉੱਤੇ ਬਹਿ ਕੇ ਸਾਡੇ ਘਰ ਦੀ ਬਣੀ ਹੋਈ ਚਾਹ ਵੀ ਨਹੀਂ ਸਨ ਪੀਂਦੇ ਜਾਂ ਕਈ ਵਾਰੀ ਬਾਪੂ ਇਹ ਵੀ ਕਹਿੰਦੇ ਸਨ ਕਿ ਨੈਣਾਂ ਵਾਲਾ ਸਰਦਾਰ, ਛੋਟੀ ਮਜ਼ਾਲ ਵਾਲਾ ਕਾਕਾ ਇਹ ਵੀ ਵੱਡੇ ਸਰਦਾਰ ਨੇ। ਪਰ ਇਹ ਵੱਡੇ ਸਰਦਾਰ ਸਾਡੇ ਮੰਜੇ ਉੱਤੇ ਆ ਕੇ ਬਹਿ ਜਾਂਦੇ ਸਨ। ਬੜੀ ਮਜ਼ਾਲ ਦੇ ਗਿੰਦਰ ਜੱਟ ਦਾ ਬਾਪੂ ਕੋਲੇ ਆਉਣਾ ਜਾਣਾ ਬਣਿਆ ਰਹਿੰਦਾ। ਸਾਰੇ ਕਹਿੰਦੇ ਵੀ ਸਨ ਪਰ ਸੱਚੀਂ ਮੁੱਚੀਂ ਬਾਪੂ ਜੁੱਤੀ ਬੜੀ ਕਮਾਲ ਦੀ ਕਰਦਾ ਸੀ। ਦੂਰ-ਦੂਰ ਤੱਕ ਧੁੰਮਾਂ ਸਨ ਬਾਪੂ ਦੇ ਹੱਥ ਦੀ ਬਣੀ ਹੋਈ ਜੁੱਤੀ ਦੀਆਂ।

ਬਾਪੂ ਮੈਨੂੰ ਇਹ ਗੱਲ ਸੁਣਾਉਣ ਤੋਂ ਬਾਅਦ ਆਪਣੇ ਆਪ ਨੂੰ ਸੁਰਖ਼ਰੂ ਜਿਹਾ ਮਹਿਸੂਸ ਕਰਦੇ, "ਜੁੱਤੀ ਬਨਾਣੀ ਵੀ ਭਾਈ ਬੜੀ ਕਲਾ ਕਾ ਕੰਮ ਐ, ਊਂ ਤਾਂ ਸਹੁਰਾ ਜਣਾ ਖਣਾ ਜੁੱਤੀ ਬਣਾਈ ਜਹਾ, ਹੁਣ ਤੋਂ ਮੇਰੀ ਬਾਤ ਸੁਣ, ਚਮਾਰ ਮਾਜਰੀ (ਹੁਣ ਰਵਿਦਾਸ ਨਗਰ) ਪਟਿਆਲਾ ਵਿਚ ਨਾ ਅਮੀ ਚੰਦ, ਮੁਨਸ਼ੀ ਰਾਮ, ਬੇਲੀ ਰਾਮ, ਮਾਘੀ ਰਾਮ, ਰਾਈਅਤ ਰਾਮ, ਭਗਵਾਨ ਦਾਸ, ਜਗੀਰ, ਹਰੀ ਚੰਦ ਮਸ਼ੂਰ ਬੰਦੇ ਆਂ, ਜਿਹੜੇ ਨਾ ਚਮੜਾ ਰੰਗਣ ਕਾ ਕੰਮ ਕਰਾਂ, ਸੌ-ਡੇਢ ਸੌ ਕੁੰਡ ਆ, ਜਿਥਾ ਚਮੜੇ ਕੀ ਰੰਗਾਈ ਹੋਆ" ਜਦੋਂ ਮੈਂ ਇਸ ਗੱਲ ਨੂੰ ਵਿਸਥਾਰ ਨਾਲ ਪੁੱਛਿਆ ਕਿ ਅਕਸਰ ਚਮੜੇ ਦੀ ਰੰਗਾਈ ਹੋਣ ਦਾ ਕੰਮ ਹੁੰਦਾ ਕਿਵੇਂ ਐ? ਬਾਪੂ ਨੇ ਮੈਨੂੰ ਵਿਸਥਾਰ ਵਿਚ ਕਹਾਣੀ ਸੁਣਾਈ, ਕਹਾਣੀ ਸੁਣਦਾ ਹੋਇਆ ਮੈਂ ਜਾਣੀ ਚਮੜਾ ਰੰਗਣ ਵਾਲੀਆਂ ਕੁੰਡਾਂ ਵਿਚ ਖੜ੍ਹ ਗਿਆ ਸਾਂ।

***ਕਰਮਜਾਤ*** : ਕਈ ਵਾਰੀ ਮੈਂ ਗੁਰਦੁਆਰਾ ਦੂਖਨਿਵਾਰਨ ਸਾਹਿਬ ਵਾਲੇ ਪਾਸੇ



ਜਾਂਦਾ ਹੋਇਆ ਦੇਖਦਾ ਸੱਜੇ ਹੱਥ ਵਾਲੇ ਪਾਸੇ ਟੋਏ ਜਿਹੇ ਬਣਾ ਕੇ ਉਨ੍ਹਾਂ ਵਿਚ ਕਾਲੇ ਭੂਰੇ ਰੰਗ ਦਾ ਪਾਣੀ ਤੇ ਉਪਰ ਡੰਡਿਆਂ ਨਾਲ ਟਿਕਾ ਕੇ ਚਮੜੇ ਟੰਗੇ ਹੁੰਦੇ। ਚਮੜਾ ਗੋਲ ਕਰਕੇ ਉਹਦੇ ਵਿਚ ਕੁਝ ਨਾ ਕੁਝ ਭਰਕੇ ਉਹ ਨੂੰ ਬਾਹਰੋਂ ਸਿਉਂਕੇ ਟੰਗਿਆ ਹੋਇਆ ਹੁੰਦਾ, ਜਿਸ ਵਿਚੋਂ ਕਿ ਭੂਰੇ ਰੰਗ ਦਾ ਪਾਣੀ ਸਿੰਮ ਰਿਹਾ ਹੁੰਦਾ। ਚਮੜਾ ਰੰਗਣ ਦਾ ਇਹ ਕਰਮ ਇਨ੍ਹਾਂ ਦੀ ਜਾਤ ਨੂੰ ਹੋਰ ਵੀ ਉਭਾਰਦਾ ਸੀ।

***ਬਾਪੂ ਕਹਿੰਦਾ :*** ਸਾਡੇ ਕੋਲ ਹਰੀ ਚੰਦ, ਬੇਲੀ ਰਾਮ, ਅਮੀ ਚੰਦ ਵਾਰ ਵਾਰ ਗੇੜਾ ਮਾਰ ਕੇ ਪਿੰਡਾਂ ਵਿਚੋਂ ਮਰੇ ਹੋਏ ਡੰਗਰ ਇਕੱਠੇ ਕਰਨ ਲਈ ਕਹਿੰਦੇ, ਚਾਰ ਪੈਸੇ ਵੀ ਵੱਧ ਦਿੰਦੇ। ਸਾਡੇ ਵਿਚੋਂ ਬਹੁਤ ਸਾਰੇ ਚਮਾਰ ਪਿੰਡਾਂ ਵਿਚੋਂ ਮਰੇ ਹੋਏ ਡੰਗਰਾਂ ਨੂੰ ਛਿੱਲ ਕੇ ਉਸ ਦੇ ਚਮੜੇ ਨੂੰ ਵੇਚਣ ਦਾ ਕੰਮ ਕਰਨ ਲੱਗ ਪਏ ਸਨ।

***ਡਾ. ਵਰਿੰਦਰ ਸਿੰਘ ਮੋਹੀ ਕਹਿੰਦੈ :*** ਮੈਨੂੰ ਯਾਦ ਹੈ ਜਦੋਂ ਮੇਰੇ ਦਾਦੇ ਦੇ ਮੋਢੇ ਉੱਤੇ ਇਕ ਡੂੰਘ ਦਾ ਨਿਸ਼ਾਨ ਪਿਆ ਹੋਇਆ ਮੈਂ ਤੱਕਦਾ ਹੋਇਆ ਉਸ ਨੂੰ ਪੁੱਛਦਾ ਸਾਂ ਤਾਂ ਉਨ੍ਹਾਂ ਕਹਿਣਾ ਕਿ ਮਰੇ ਹੋਏ ਡੰਗਰ ਚੁੱਕਣ ਵੇਲੇ ਜਦੋਂ ਅਸੀਂ ਡੰਗਰ ਦੀਆਂ ਲੱਤਾਂ ਨੂੰ ਬੰਨ੍ਹ ਕੇ ਉਨ੍ਹਾਂ ਲੱਤਾਂ ਵਿਚ ਤਾੜ ਫਸਾ ਕੇ ਮੋਢੇ ਉੱਤੇ ਚੁੱਕ ਕੇ ਹੱਡਵਾਰਾਂ ਵਿਚ ਲਿਜਾਂਦੇ ਸਾਂ ਤਾਂ ਸਾਡੇ ਮੋਢੇ ਵਿਚ ਡੂੰਘ ਪੈ ਜਾਂਦੇ ਸਨ। ਇਹ ਡੂੰਘ ਵੀ ਉਸੇ ਦੀ ਨਿਸ਼ਾਨੀ ਹੈ।

***ਲੱਜਾ ਰਾਮ ਨੇ ਕਿਹਾ,*** (ਚਮਾਰ ਮਾਜਰੀ ਪਟਿਆਲਾ ਚੋਂ) ਪਹਿਲਾਂ ਤਾਂ ਅਸੀਂ ਆਲੇ ਦੁਆਲੇ ਪਿੰਡਾਂ ਵਿਚੋਂ ਕੱਚਾ ਮਾਲ ਇਕੱਠਾ ਕਰਨ ਲਈ ਫਿਰਦੇ। ਇਲਾਕੇ ਵਿਚ ਅਸੀਂ ਪੈਸਾ ਵੰਡ ਦਿੰਦੇ ਕਿ ਜਦੋਂ ਵੀ ਕੋਈ ਡੰਗਰ ਮਰੇ ਤਾਂ ਉਸ ਦਾ ਚਮੜਾ ਸਾਨੂੰ ਹੀ ਵੇਚਣਾ ਹੈ ਫਿਰ ਉਸ ਚਮੜੇ ਨੂੰ ਖਰੀਦ ਕੇ ਉਸ ਵਿਚ ਲੂਣ ਲਾ ਕੇ ਉਹਨੂੰ ਰੱਖ ਦਿੱਤਾ ਜਾਂਦਾ ਤਾਂ ਜੋ ਕੱਚਾ ਚਮੜਾ ਖਰਾਬ ਨਾ ਹੋ ਜਾਵੇ। ਫਿਰ ਅਸੀਂ ਉਸ ਨੂੰ ਚੂਨਾ ਅਤੇ ਰੇਹੀ ਮਿੱਟੀ (ਕੱਲਰ ਦੀ ਮਿੱਟੀ) ਦੇ ਵਿਚ ਰੱਖਣਾ ਜਿਸ ਨਾਲ ਕਿ ਚਮੜਾ ਨਰਮ ਹੋ ਜਾਂਦਾ। ਇਹ ਕੰਮ ਇਕ ਹਫ਼ਤੇ ਦਾ ਹੁੰਦਾ, ਜਦੋਂ ਕੱਚੇ ਚਮੜੇ ਦੇ ਵਾਲ ਉਤਰ ਜਾਂਦੇ ਤੇ ਉਸ ਵਿਚੋਂ ਮੁਸ਼ਕ ਮਾਰਨੀ ਬੰਦ ਹੋ ਜਾਂਦੀ ਤਾਂ ਫਿਰ ਅਸੀਂ ਉਸ ਨੂੰ ਕੱਢ ਕੇ ਕਿੱਕਰ ਦੇ ਸੱਕ ਵਿਚ ਕਰੀਬ 6-7 ਦਿਨ ਲਈ ਰੱਖਣਾ, ਜਦੋਂ ਚਮੜੇ ਵਿਚ ਚਮਕ ਮਾਰਨੀ ਸ਼ੁਰੂ ਹੁੰਦੀ ਤਾਂ ਉਸ ਚਮੜੇ ਨੂੰ ਮੁੰਝ ਦੀ ਸਿਲਾਈ ਨਾਲ ਸੀ ਕੇ ਉਸ ਵਿਚ ਕਿੱਕਰ ਦਾ ਬਾਰੀਕ ਬੁਰਾਦਾ ਭਰ ਕੇ ਉਸ ਨੂੰ ਲੱਕੜ ਦੇ ਉੱਤੇ ਟੰਗ ਦੇਣਾ ਅਤੇ ਉਸ ਵਿਚ ਕਿੱਕਰ ਦੇ ਸੱਕ ਦਾ ਪਾਣੀ ਵੀ ਪਾਉਣਾ। ਜਦੋਂ 48 ਘੰਟਿਆਂ ਤੋਂ ਬਾਅਦ ਉਹ ਚਮੜਾ ਤਿਆਰ ਹੁੰਦਾ ਤਾਂ ਕਿੱਕਰ ਸੱਕ ਦੇ ਬਾਰੀਕ ਬੁਰਾਦੇ ਵਿਚ ਨਮਕ ਮਿਲਾ ਕੇ ਉਸ ਨਾਲ ਉਸ ਚਮੜੇ ਦੀ ਮਾਲਸ਼ ਕੀਤੀ ਜਾਂਦੀ, ਚਮੜਾ ਤਿਆਰ ਹੋ ਜਾਂਦਾ।

***ਕਬੀਰ ਦਾਸ ਨੇ ਵੀ ਕਿਹਾ,*** (ਚਮਾਰ ਮਾਜਰੀ ਪਟਿਆਲਾ ਚੋ) ਪਟਿਆਲੇ ਵਿਚ ਸਾਡੇ ਚਮੜਾ ਖਰੀਦਣ ਵਾਲੇ ਦੋ ਕੁ ਹੀ ਵਪਾਰੀ ਸਨ। ਇਕ ਤੋਪਖਾਨਾ ਮੋੜ ਪਟਿਆਲਾ ਵਿਚ ਅਤੇ ਇਕ ਅਨਾਰਦਾਨਾ ਚੌਂਕ ਵਿਚ। ਤੋਪਖਾਨੇ ਮੋੜ ਦਾ ਸਾਡਾ ਵਪਾਰੀ ਖੱਤਰੀ ਜਾਤ ਨਾਲ ਸਬੰਧਤ ਅਮਰਨਾਥ ਨਾਂ ਦਾ ਸੀ। ਬੇਸ਼ੱਕ ਉਹ ਖੱਤਰੀ ਸੀ ਪਰ ਕੰਮ ਉਹ ਸਾਡੇ ਵਾਲਾ ਹੀ ਕਰਦਾ, ਉਸ ਨਾਲ ਕੋਈ ਉਚੀ ਜਾਤ ਵਾਲਾ ਭਿੱਟ ਵੀ ਨਹੀਂ ਕਰਦਾ ਸੀ।

***ਬਾਪੂ ਕਹਿੰਦੈ,*** ਜਦੋਂ ਮੈਂ ਚਮਾਰ ਮਾਜਰੀ ਦੇ ਕੁਝ ਬੰਦਿਆਂ ਨੂੰ ਸਿਰ ਉੱਤੇ ਪੱਕਾ ਚਮੜਾ ਚੁੱਕੀ ਲੈਜਾਂਦਿਆਂ ਨੂੰ ਤੋਪਖਾਨੇ ਮੋੜ ਅਤੇ ਅਨਾਰਦਾਨਾ ਚੌਂਕ ਵਿਚ ਵੇਖਦਾ ਤਾਂ ਉਨ੍ਹਾਂ ਦੇ ਗੰਦੇ ਕੱਪੜੇ ਵੇਖ ਮੇਰਾ ਵੀ ਦਿਲ ਘਟ ਜਾਂਦਾ, ਪਰ ਇਹ ਸਾਡਾ ਕੰਮ ਸੀ। ਚਮੜਾ

ਰੰਗਣ ਵਾਲਿਆਂ ਦੇ ਨੌਂਹ ਵੀ ਕਾਲੇ ਹੋ ਜਾਂਦੇ ਕਿਉਂਕਿ ਕਿੱਕਰ ਦੇ ਸੱਕ ਵਿਚ ਨੌਂਹ ਕਾਲੇ ਹੋਣਾ ਸੁਭਾਵਿਕ ਸੀ।

ਲੱਜਾ ਰਾਮ ਨੇ ਇਹ ਵੀ ਕਿਹਾ, ਚਮਾਰ ਮਾਜਰੀ ਵਿਚ ਡੇਢ ਸੌ ਦੇ ਕਰੀਬ ਕੁੰਡਾਂ ਲਗਦੀਆਂ। ਕੁੰਡਾਂ ਦੇ ਵਿਚ ਪੈਂਦੇ ਮਟੀਰੀਅਲ ਕਰਕੇ ਸਾਨੂੰ ਅਤੇ ਸਾਡੇ ਬਜ਼ੁਰਗਾਂ ਨੂੰ ਦੋ ਬਿਮਾਰੀਆਂ ਨੇ ਜਕੜ ਲਿਆ ਸੀ ਇਕ ਟੀ. ਬੀ. ਅਤੇ ਇਕ ਅਸਥਮਾ। ਬਿਮਾਰੀਆਂ ਤਾਂ ਸਾਨੂੰ ਹੋਰ ਵੀ ਕਈ ਲਗਦੀਆਂ ਸਨ ਪਰ ਇਹ ਦੋ ਬਿਮਾਰੀਆਂ ਦਾ ਹੀ ਸਾਨੂੰ ਪਤਾ ਲੱਗ ਸਕਿਆ ਸੀ ਜਿਹੜੀਆਂ ਕਿ ਚਮੜਾ ਰੰਗਣ ਕਾਰਨ ਸਾਡੇ ਉੱਤੇ ਕਾਬਜ਼ ਹੋ ਰਹੀਆਂ ਸਨ।

ਲੱਜਾ ਰਾਮ ਨੇ ਅੱਗੇ ਵੀ ਕਿਹਾ, ਚਮੜਾ ਰੰਗਣ ਵਾਲੀਆਂ ਕੁੰਡਾਂ ਦੇ ਪਾਣੀ ਨਾਲ ਕਈ ਬਿਮਾਰੀਆਂ ਠੀਕ ਵੀ ਹੁੰਦੀਆਂ ਸਨ। ਅਸੀਂ ਉਦੋਂ ਬੜਾ ਹੈਰਾਨ ਹੁੰਦੇ ਜਦੋਂ ਸਵੇਰੇ-ਸ਼ਾਮ ਸਾਨੂੰ ਨਫ਼ਰਤ ਕਰਨ ਵਾਲੇ, ਸਾਨੂੰ ਭਿੱਟ ਕਰਨ ਵਾਲੇ ਉਚੀਆਂ ਜਾਤੀਆਂ ਦੇ ਲੋਕ ਕੁੰਡ ਦਾ ਪਾਣੀ ਲੈਣ ਲਈ ਖੜ੍ਹੇ ਹੁੰਦੇ। ਸਾਡਾ ਇਹ ਪਾਣੀ ਲੈਣ ਲਈ ਜੱਟਾਂ ਜ਼ਿਮੀਦਾਰਾਂ ਤੋਂ ਇਲਾਵਾ ਬ੍ਰਾਹਮਣ-ਬਾਣੀਏ ਵੀ ਆਮ ਆਉਂਦੇ ਸਨ ਕਿਉਂਕਿ ਕੁੰਡ ਦੇ ਪਾਣੀ ਨਾਲ ਡਾਕਟਰਾਂ ਵਲੋਂ ਉਸ ਵੇਲੇ ਲਾਇਲਾਜ ਹੋਈ ਬਿਮਾਰੀ ਕਾਲੀ ਖੰਘ ਦਾ ਪੱਕਾ ਇਲਾਜ ਹੁੰਦਾ ਸੀ। ਚਮੜਾ ਰੰਗਣ ਵਾਲੀ ਕੁੰਡ ਦਾ ਪਾਣੀ ਉਹ ਸ਼ੀਸ਼ੀ ਭਰ ਕੇ ਲੈ ਜਾਂਦੇ ਤੇ ਕੌਲੀ ਵਿਚ ਪਾ ਕੇ ਅੱਗ ਉੱਤੇ ਛਣਨ ਛਣਨ ਦੀ ਆਵਾਜ਼ ਆਉਣ ਤੋਂ ਬਾਅਦ ਉਸ ਪਾਣੀ ਨੂੰ ਕਾਲੀ ਖੰਘ ਦੇ ਰੋਗੀ ਨੂੰ ਪਿਲਾਇਆ ਜਾਂਦਾ। ਤਿੰਨ ਚਾਰ ਖੁਰਾਕਾਂ ਦੇਣੀਆਂ ਤੇ ਕਾਲੀ ਖੰਘ ਠੀਕ ਹੋ ਜਾਂਦੀ। ਇਸੇ ਤਰ੍ਹਾਂ ਕੁੰਡ ਦੇ ਪਾਣੀ ਨਾਲ ਸਖ਼ਤ ਤੋਂ ਸਖ਼ਤ ਹੋਏ ਚਮੜੀ ਦੇ ਰੋਗਾਂ ਨੂੰ ਵੀ ਪੂਰੀ ਤਰ੍ਹਾਂ ਠੀਕ ਕੀਤਾ ਜਾਂਦਾ। ਜਿੰਨੀ ਵੀ ਖਾਜ ਖੁਰਕ ਹੁੰਦੀ ਕੁੰਡ ਦੇ ਪਾਣੀ ਵਿਚ ਚਮੜੀ ਦੇ ਰੋਗੀ ਨੂੰ ਇਕ ਹਫ਼ਤਾ ਹਰ ਰੋਜ਼ ਨਵ੍ਹਾਇਆ ਜਾਂਦਾ ਤਾਂ ਉਸ ਦੇ ਚਮੜੀ ਦੇ ਰੋਗ ਰਫ਼ੂਚੱਕਰ ਹੋ ਜਾਂਦੇ। ਕੁੰਡਾਂ ਦੇ ਪਾਣੀ ਵਿਚ ਨਹਾਉਣ ਲਈ ਵੀ ਵੱਡੀਆਂ-ਵੱਡੀਆਂ ਜਾਤਾਂ ਦੇ ਲੋਕ ਆਉਂਦੇ।

ਅੱਜ ਕੱਲ੍ਹ ਚਮਾਰ ਮਾਜਰੀ ਵਿਚ ਚਮੜਾ ਨਹੀਂ ਰੰਗਿਆ ਜਾਂਦਾ ਪਰ ਇਥੇ ਕੱਚਾ ਚਮੜਾ ਖਰੀਦਿਆ ਜਾਂਦਾ ਹੈ ਜਿਸ ਨੂੰ ਫਿਲੌਰ, ਬੂਟਾ ਮੰਡੀ (ਜਲੰਧਰ) ਲਿਜਾਇਆ ਜਾਂਦਾ ਹੈ। ਬੂਟਾ ਮੰਡੀ ਵਿਖੇ ਤਾਂ ਇਕ ਸਤਪਾਲ ਨਾਂ ਦਾ ਕਰੋੜਾਂਪਤੀ ਵਿਅਕਤੀ ਹੈ ਜਿਸ ਨੇ ਕਿ ਚਮੜੇ ਦੀ ਰੰਗਾਈ ਨਾਲ ਆਪਣਾ ਕਾਰੋਬਾਰ ਵਧਾਇਆ।

***ਬਾਪੂ ਕਹਿੰਦਾ,*** ਚਮਾਰ ਮਾਜਰੀ ਤੋਂ ਅਸੀਂ ਵੀ ਪੱਕਾ ਚਮੜਾ ਧਾਓੜੀ, ਕਰੋਮ, ਤਲੇ ਲਈ ਮੱਝ ਦਾ ਬਣਿਆ ਚਮੜਾ ਖਰੀਦ ਕੇ ਲਿਆਉਂਦੇ ਅਤੇ ਉਸ ਤੋਂ ਬਾਅਦ ਜੁੱਤੀਆਂ ਬਣਾਉਣ ਦਾ ਕੰਮ ਸ਼ੁਰੂ ਹੁੰਦਾ। ਜੇਕਰ ਕੋਈ ਜੁੱਤੀ ਕਢਾਈ ਵਾਲੀ ਬਣਾਉਣੀ ਚਾਹੁੰਦਾ ਤਾਂ ਕਢਾਈ ਲਈ ਤੋਪਖਾਨੇ ਮੋੜ ਪਟਿਆਲਾ ਵਿਚ ਜਾਣਾ ਪੈਂਦਾ ਜਿਥੇ ਕਿ ਬਹੁਤ ਸਾਰੀਆਂ ਔਰਤਾਂ ਜੁੱਤੀ 'ਤੇ ਕਢਾਈ ਕਰਦੀਆਂ। ਉਂਝ ਕਢਾਈ ਤੇਰੀ ਬੇਬੇ ਵੀ ਕਰ ਲੈਂਦੀ।

ਅੱਜ ਵੀ ਹੋਰਾਂ ਦੀ ਤਰ੍ਹਾਂ ਗਿੰਦਰ ਨੇ ਵੀ ਸਾਡੇ ਵਿਹੜੇ ਤੋਂ ਬਾਹਰੋਂ ਹੀ ਬਾਪੂ ਨੂੰ ਆਵਾਜ਼ ਮਾਰੀ ਸੀ, "... ਓ ਖੀਣਿਆਂ" ਸਾਡੇ ਘਰ ਦੇ ਸਾਰੇ ਜੀਆਂ ਦਾ ਧਿਆਨ ਉਧਰ ਹੋ ਗਿਆ, ਸਾਡੀ ਕੁੱਤੀ ਰੁਬੀ ਨੇ ਵੀ ਕੰਨ ਚੁੱਕ ਕੇ ਭੌਂਕਣਾ ਸੁਰੂ ਕਰਿਆ, ਕੁੱਤਿਆਂ ਤੋਂ ਬਚਣ ਲਈ ਗਿੰਦਰ ਜੱਟ ਨੇ ਚੁੱਕੀ ਛੋਟੀ ਜੇਹੀ ਛਟੀ ਨਾਲ ਕੁੱਤੀ ਨੂੰ ਡਰਾਇਆ। ਬੇਬੇ ਘਰ ਦਾ ਓਹੜ-ਪੋਹੜ ਕਰਦੀ ਬਾਪੂ ਕੋਲ ਆਮ ਵਾਂਗ ਇਹ ਦੱਸਣ ਲਈ ਜਾਂਦੀ, "ਜੀ



ਮਾਇਕ ਬਾਪ! ਬਾਹਰ ਗਿੰਦਰ ਜੱਟ ਆਇਆ।" ਬੇਬੇ ਮਾਇਕ ਬਾਪ ਮੇਰੇ ਬਾਪੂ ਨੂੰ ਕਿਉਂ ਕਹਿੰਦੀ ਸੀ ਇਹ ਮੈਨੂੰ ਬਾਅਦ ਵਿਚ ਪਤਾ ਲੱਗਿਆ ਕਿ ਮੇਰੀ ਵੱਡੀ ਭੈਣ ਦਾ ਨਾਂ ਮਾਇਆ ਹੈ। ਮਾਇਆ ਕੇ ਬਾਪ ਨੂੰ ਛੋਟਾ ਕਰਕੇ ਬੇਬੇ ਮੇਰੇ ਬਾਪੂ ਨੂੰ ਮਾਇਕ ਬਾਪ ਕਹਿ ਕੇ ਹੀ ਬੁਲਾਉਂਦੀ। ਬਾਪੂ ਨੇ ਹੱਥ ਵਿਚ ਫੜੀ ਹੋਈ ਆਰ, ਪੱਥਰ 'ਤੇ ਪਈ ਹੋਈ ਰੰਬੀ ਨੂੰ ਅਤੇ ਰੰਬੀ ਨਾਲ ਚਮੜਾ ਕੱਟਣ ਵਰਤੀ ਜਾਂਦੀ ਫਲ਼ੀ ਨੂੰ ਇਕ ਪਾਸੇ ਰੱਖਿਆ,ਕੋਲ ਪਾਣੀ ਦੀ ਭਰੀ ਹੋਈ ਕੁੰਡੀ ਵਿਚ ਹੱਥ ਧੋਏ, ਸਾਹਮਣੇ ਦੀਵਾਰ ਤੇ ਲਗੀ ਗੁਰੂ ਰਵੀਦਾਸ ਦੀ ਤਸਵੀਰ ਅਗੇ ਸਿਰ ਝੁਕਾਇਆ ਤੇ ਗਿੰਦਰ ਦਾ ਸਵਾਗਤ ਕਰਨ ਲਈ ਘਰ ਤੋਂ ਬਾਹਰ ਆ ਗਿਆ। ਗਿੰਦਰ ਨੂੰ ਆਦਰ ਸਹਿਤ ਅੰਦਰ ਬੁਲਾਇਆ। ਲੋਹੇ ਦੀ ਬਣੀ ਹੋਈ ਪੁਰਾਣੀ ਕੁਰਸੀ 'ਤੇ ਬਾਪੂ ਨੇ ਗਿੰਦਰ ਨੂੰ ਬਿਠਾ ਕੇ ਲਫ਼ਜ਼ੀ ਆਓ-ਭਗਤ ਕੀਤੀ। ਚਾਹ ਪੀਣ ਲਈ ਬਾਪੂ ਉਸ ਨੂੰ ਸਰਸਰੀ ਕਿਹਾ ਕਰਦਾ ਸੀ ਕਿਉਂਕਿ ਚਾਹ ਸਾਡੇ ਘਰ ਦੀ ਗਿੰਦਰ ਨੇ ਕਦੇ ਪੀਤੀ ਨਹੀਂ ਸੀ। ਬਾਪੂ ਕੋਲ ਗਿੰਦਰ ਨੂੰ ਲੋੜ ਹੁੰਦੀ ਸੀ, ਬਾਪੂ ਜੁੱਤੀਆਂ ਵਧੀਆ ਕਰਦਾ ਸੀ, ਇਸੇ ਕਰਕੇ ਬਾਪੂ ਕੋਲੇ ਗਿੰਦਰ ਜਿਹੇ ਬਹੁਤ ਸਾਰੇ ਅਮੀਰ-ਗਰੀਬ ਲੋਕ ਆਉਂਦੇ ਰਹਿੰਦੇ ਸਨ, ਪਰ ਸਾਡੇ ਘਰ ਦੀ ਬਣੀ ਚਾਹ ਨੂੰ ਕਦੇ ਕਿਸੇ 'ਵੱਡੇ ਬੰਦੇ' ਨੇ 'ਭਾਗ' ਨਹੀਂ ਲਾਏ ਜਾਂ ਇੰਜ ਕਹਿ ਲਓ ਕਿ ਸਾਡੇ ਘਰ ਦੀ ਚਾਹ ਕਿਸੇ ਕਿਸੇ ਨੂੰ ਹੀ ਨਸੀਬ ਹੁੰਦੀ, ਉਂਜ ਜੁੱਤੀਆਂ ਸਾਡੇ ਘਰ ਦੀਆਂ ਬਣੀਆਂ ਹੋਈਆਂ ਇਲਾਕੇ ਦੇ ਬ੍ਰਾਹਮਣ ਵੀ ਪਾਉਂਦੇ। ਜੁੱਤੀ ਬਨਾਉਣ ਵਾਲੇ ਤੋਂ ਭਿੱਟ ਹੁੰਦੀ ਪਰ ਜੁੱਤੀ ਤੋਂ ਨਹੀਂ।

ਇਕ ਦਿਨ ਮੇਰਾ ਬਾਪੂ ਸਾਡੇ ਪਿੰਡ ਦੇ ਹੀ ਬਾਰੂ ਚੂੜ੍ਹੇ ਦੇ ਘਰੇ ਗਿਆ। ਸਬੱਬੀਂ ਮੈਨੂੰ ਵੀ ਬਾਪੂ ਆਪਣੇ ਨਾਲ ਲੈ ਗਿਆ ਸੀ। ਕਿਉਂਕਿ ਸਾਡੇ ਘਰ ਦੇ ਨਾਲ ਇਕ ਕੁੱਤਾ ਮਰ ਗਿਆ ਸੀ, ਉਹ ਕੁੱਤਾ ਚੁਕਾਉਣ ਲਈ ਬਾਪੂ ਬਾਰੂ ਚੂੜ੍ਹੇ ਨੂੰ ਕਹਿਣ ਵਾਸਤੇ ਗਿਆ ਸੀ। ਬਾਰੂ ਚੂੜ੍ਹਾ ਬੜੇ ਹੀ ਸਤਿਕਾਰ ਨਾਲ ਬਾਪੂ ਨੂੰ ਮਿਲਿਆ। ਬਾਰੂ ਦੀ ਘਰਵਾਲੀ ਗਿੰਦੋ ਚੁੱਲੇ 'ਚ ਫੂਕਣੀਆਂ ਮਾਰ-ਮਾਰ ਕੇ ਚਾਹ ਤਿਆਰ ਕਰਨ ਲੱਗੀ ਹੋਈ ਸੀ। ਬੇਸ਼ੱਕ ਸਾਡੇ ਪਿੰਡ ਦੇ ਚੂੜ੍ਹਿਆਂ ਦੇ ਘਰ ਵੀ ਸਾਡੇ ਵਾਂਗ ਕੱਚੇ ਹੀ ਸਨ, ਉਨ੍ਹਾਂ ਦੀ ਚੁੱਲੇ ਨੂੰ ਓਟ ਕਰਨ ਵਾਲੀ ਕੀਤੀ ਹੋਈ ਕੰਧ (ਓਟੀ) ਉੱਤੇ ਪਾਏ ਹੋਏ ਫੁੱਲ ਬੂਟੇ ਘੁੱਗੀਆਂ, ਗਟਾਰਾਂ ਬੜੀਆਂ ਸੋਹਣੀਆਂ ਲੱਗ ਰਹੀਆਂ ਸਨ। ਬਾਰੂ ਨੇ ਬਾਪੂ ਨੂੰ ਕਿਹਾ, "ਲਾਣੇਦਾਰਾ ਚਾਹ ਬਣ ਗਈ, ਪੀ ਲੈ" ਬਾਰੂ ਨੇ ਬਥੇਰੀਆਂ ਮਿੰਨਤਾਂ ਕੀਤੀਆਂ ਬਾਪੂ ਦੀਆਂ ਕਿ ਚਾਹ ਪੀ ਲੈ, ਬਾਪੂ ਨੇ ਚਾਹ ਤਾਂ ਕੀ ਪੀਣੀ ਸੀ ਸਗੋਂ ਉਸ ਦੇ ਮੰਜੇ 'ਤੇ ਵੀ ਨਹੀਂ ਬੈਠਿਆ। ਗਿੰਦੋ ਨੇ ਵੀ ਘੁੰਡ ਵਿਚ ਦੀ ਬਾਪੂ ਨੂੰ ਬੜਾ ਕਿਹਾ, "ਬਾਬਾ ਜੀ ਚਾਹ ਤਾਂ ਬਣੀ ਪਈ ਆ, ਅੱਧੀ ਗਲਾਸੀ ਪੀ ਲੈਂਦਾ", ਬਾਪੂ ਨੂੰ ਜਾਣੀ ਉਥੇ ਖੜ੍ਹਨਾ ਮੁਹਾਲ ਹੋ ਰਿਹਾ ਸੀ। ਉਸ ਨੇ ਆਪਣੇ ਪੈਰ ਪਿੱਛੇ ਨੂੰ ਖਿਸਕਾਉਣੇ ਸ਼ੁਰੂ ਕੀਤੇ ਅਤੇ ਸਨੇਹਾ ਦੇ ਕੇ ਮੇਰਾ ਹੱਥ ਫੜ ਕੇ ਘਰ ਮੁੜ ਆਇਆ। ਬਾਰੂ ਦੇ ਘਰ ਦੀ ਚਾਹ ਮੇਰੇ ਬਾਪੂ ਦੇ ਨਸੀਬ ਵਿਚ ਨਹੀਂ ਸੀ। ਗੱਲ ਇਸ ਤੋਂ ਅੱਗੇ ਦੀ ਵੀ ਕਰਦੇ ਹਾਂ ਸਾਡੇ ਪਿੰਡ ਖੋਤੇ ਖੋਤੀਆਂ ਆਦਿ ਲੈ ਕੇ ਫਿਰਦੇ ਟੱਪਰੀਵਾਸ ਕਿਸਮ ਦੇ ਲੋਕ ਆ ਜਾਂਦੇ। ਸਾਡੇ ਪਿੰਡ ਦੇ ਲੋਕ ਉਨ੍ਹਾਂ ਨੂੰ ਕੱਛੂ ਮਾਰ ਕਿਹਾ ਕਰਦੇ ਸਨ। ਕੱਛੂ ਮਾਰ ਇਸ ਕਰਕੇ ਕਹਿੰਦੇ ਸਨ ਕਿਉਂਕਿ ਉਹ ਸਾਡੇ ਪਿੰਡ ਦੇ ਛੱਪੜ ਦੇ ਕੰਢਿਆਂ ਵਿਚ ਤੁਰਦੇ ਅਤੇ ਕੁਝ ਸਮੇਂ ਬਾਅਦ ਹੀ ਪੰਜ-ਸੱਤ ਕੱਛੂ ਕੱਢ ਲੈਂਦੇ ਤੇ ਸਵੇਰੇ ਅਸੀਂ ਉਨ੍ਹਾਂ ਦੀਆਂ ਕੁੱਲੀਆਂ ਦੇ ਨਾਲ ਪਈਆਂ ਹੋਈਆਂ ਕੱਛੂਆਂ ਦੀਆਂ ਖੋਪੜੀਆਂ ਦੇਖਦੇ। ਬਾਰੂ ਚੂੜ੍ਹਾ ਉਨ੍ਹਾਂ ਦੇ ਕੋਲ ਜਾ ਕੇ

ਉਨ੍ਹਾਂ ਦੇ ਨਾਲ ਗੱਲਾਂ ਤਾਂ ਕਰਦਾ ਪਰ ਉਨ੍ਹਾਂ ਦੀ ਕੁੱਲੀ 'ਚ ਬਹਿ ਕੇ ਉਨ੍ਹਾਂ ਦੇ ਲੱਖ ਕਹਿਣ ਦੇ ਬਾਵਜੂਦ ਵੀ ਉਸ ਨੇ ਉਨ੍ਹਾਂ ਦੀ ਕੁੱਲੀ ਦੀ ਚਾਹ ਕਦੇ ਨਹੀਂ ਪੀਤੀ, ਸ਼ਾਇਦ ਨਸੀਬ ਵਿਚ ਨਹੀਂ ਸੀ।

***ਬਾਪੂ ਕਈ ਵਾਰੀ ਕਹਿੰਦੇ ਸਨ ਕਿ,*** "ਚੂੜ੍ਹਿਆਂ ਦੇ ਘਰ ਚਾਹ ਇਸ ਕਰਕੇ ਪੀਣ ਨੂੰ ਜੀਅ ਨਹੀਂ ਕਰਦਾ ਕਿਉਂਕਿ ਉਹ ਸਫ਼ਾਈ ਨਹੀਂ ਰੱਖਦੇ, ਬੱਕਰੀਆਂ, ਸੂਰ ਉਨ੍ਹਾਂ ਦੇ ਘਰੇ ਕੁਰਬਲ ਕੁਰਬਲ ਕਰਦੇ ਗੰਦ ਫਿਲਾਉਂਦੇ ਫਿਰਦੈ ਨੇ, ਬੜਾ ਮੁਸਕ ਮਾਰਦੈ।" ਇਹ ਗੱਲ ਸ਼ਾਇਦ ਬਾਪੂ ਨੇ ਆਪਣੇ ਆਪ ਨੂੰ ਬਚਾਉਣ ਲਈ ਹੀ ਕੀਤੀ ਹੋਵੇ ਪਰ ਮੈਨੂੰ ਬਾਅਦ ਵਿਚ ਸਮਝ ਆਇਆ ਕਿ ਇਸ ਤਰ੍ਹਾਂ ਸੱਚ ਵੀ ਹੋਵੇਗਾ। ਮੇਰਾ ਪਿੰਡ ਝਿਉਰਾਂ ਦਾ ਪਿੰਡ ਹੈ, ਝਿਉਰ ਦੋ ਤਰ੍ਹਾਂ ਦੇ। ਇਕ ਸਾਡੇ ਪਿੰਡ ਦੇ ਪੱਕੇ ਵਸਨੀਕ, ਇਕ ਝਿਉਰ ਬਾਹਰੋਂ ਆ ਕੇ ਵਸੇ ਹਨ, ਉਨ੍ਹਾਂ ਨੂੰ ਸਾਡੇ ਪਿੰਡ ਦੇ ਲੋਕ ਪਹਾੜੀਪੁਰੀਏ ਝਿਉਰ ਕਹਿੰਦੇ ਹਨ। ਉਂਝ ਸਾਡੇ ਪਿੰਡ ਦੇ ਵਸਨੀਕ ਝਿਉਰਾਂ ਦਾ ਕੰਮਕਾਜ ਕੁਝ ਠੀਕ ਸੀ, ਪਰ ਪਹਾੜੀਪੁਰੀਆਂ ਦਾ ਕੰਮ ਕੁਝ ਉਸੇ ਤਰਾਂ ਦਾ ਸੀ ਜਿਵੇਂ ਝਿਉਰ ਕਰਦੇ ਹੁੰਦੇ ਹਨ। ਇਨ੍ਹਾਂ ਦੋਵੇਂ ਝਿਉਰਾਂ ਦਾ ਆਪਸ ਵਿਚ ਵਰਤਾਰਾ ਹੁਣ ਤੱਕ ਵੀ ਸਹੀ ਨਹੀਂ ਹੋਇਆ। ਪਰ ਜਦੋਂ ਮੇਰਾ ਬਾਪੂ ਇਨ੍ਹਾਂ ਦੋਵੇਂ ਝਿਉਰਾਂ ਦੇ ਕਿਸੇ ਦੇ ਘਰ ਵੀ ਜਾਂਦਾ ਤਾਂ ਬਾਪੂ ਨੂੰ ਬੈਠਨ ਲਈ ਮੰਜਾ ਨਹੀਂ ਸਗੋਂ ਲੱਕੜ ਜਾਂ ਕੋਈ ਹੋਰ ਵਸਤੂ ਦਿੱਤੀ ਜਾਂਦੀ। ਸਾਡੇ ਪਿੰਡ ਵਿਚ ਬਿਰਾਗੀ ਸਾਧ ਵੀ ਵਸਦੇ ਹਨ। ਕਈ ਵਾਰੀ ਦੇਖਣ ਨੂੰ ਮਿਲਿਆ ਕਿ ਬਿਰਾਗੀ (ਵੈਰਾਗੀ) ਸਾਧ ਇਨ੍ਹਾਂ ਝਿਉਰਾਂ ਨੂੰ ਵੀ ਤ੍ਰਿਸ਼ਕਾਰ ਭਰੀਆਂ ਨਜ਼ਰਾਂ ਨਾਲ ਵੇਖਦੇ ਸਨ। ਉਨ੍ਹਾਂ ਨੇ ਵੀ ਕਦੇ ਇਨ੍ਹਾਂ ਝਿਉਰਾਂ ਦੇ ਘਰ ਜਾ ਕੇ ਕੁਝ ਖਾਧਾ ਨਹੀਂ ਸੀ। ਦਿਨ ਪ੍ਰਤੀ ਦਿਨ ਇਹ ਹੋਰ ਵੀ ਪੱਕਾ ਹੁੰਦਾ ਜਾ ਰਿਹਾ ਸੀ। ਸਾਡੇ ਪਿੰਡ ਵਿਚ ਇਕ ਬਾਬਾ ਰਹਿੰਦਾ, ਜਿਸ ਦਾ ਨਾਂ ਹੈ ਸੀਤਾ ਰਾਮ। ਸਾਰਾ ਪਿੰਡ ਉਸ ਨੂੰ ਮੱਥਾ ਟੇਕਦਾ। ਉਹ ਬਾਬਾ 'ਜੈ ਨਰਾਇਣ ਕੀ' ਕਹਿ ਕੇ ਸਾਰਿਆਂ ਨੂੰ ਅਸ਼ੀਰਵਾਦ ਵੀ ਦਿੰਦਾ। ਪਰ ਉਸ ਦੇ ਡੇਰੇ ਵਿਚ ਕਿਸੇ ਵੀ ਚੂੜ੍ਹੇ-ਚਮਾਰ ਨੂੰ ਜਾਣ ਦੀ ਪੂਰੀ ਮਨਾਹੀ ਸੀ। ਮੈਨੂੰ ਬਾਅਦ ਵਿਚ ਪਤਾ ਲੱਗਿਆ ਕਿ ਉਹ ਜਾਤ-ਪਾਤ ਦੀ ਕੋਹੜ ਭਰੀ ਇਸ ਰਵਾਇਤ ਨੂੰ ਹੋਰ ਪੱਕੀ ਕਰਨ ਵਿਚ ਸਹਾਈ ਹੋ ਰਿਹਾ ਹੈ। ਜਿਉਂ ਜਿਉਂ ਮੇਰੀ ਉਮਰ ਵਧਦੀ ਗਈ ਮੈਂ ਉਸ ਬਾਬੇ ਨੂੰ ਮੱਥਾ ਟੇਕਣੋਂ ਬੰਦ ਕਰ ਗਿਆ।

ਮੇਰੇ ਬਾਪੂ ਤੋਂ ਜੁੱਤੀਆਂ ਲੈਣ ਆਉਂਦਾ ਪਰ ਸਾਡੇ ਘਰ ਦੀ ਚਾਹ ਨਾ ਪੀਣ ਵਾਲਾ ਗਿੰਦਰ ਜੱਟ! ਇਕ ਦਿਨ ਸਾਡੇ ਪਿੰਡ ਦੇ ਮੌਜੀ ਬਾਣੀਏ ਦੇ ਘਰੇ ਉਸ ਨੂੰ ਬੈਠਾ ਵੇਖਿਆ। ਮੌਜੀ ਬਾਣੀਆ ਹੁਣ ਆੜ੍ਹਤੀਆ ਜੋ ਬਣ ਗਿਆ ਸੀ, ਗਿੰਦਰ ਮੌਜੀ ਕੋਲੋਂ ਉਧਾਰ ਪੈਸੇ ਲੈਣ ਆਇਆ ਸੀ, ਜਿਮੀਦਾਰਾਂ ਆੜਤੀਆਂ ਤੋਂ ਲੈਂਦੇ ਹੀ ਹਨ ਪਰ ਮੌਜੀ ਬਜ਼ਿੱਦ ਸੀ ਕਿ ਪੈਸੇ ਬਿਨਾ ਕੁਝ ਗਹਿਣੇ ਰੱਖਿਆਂ ਨਹੀਂ ਮਿਲਦੇ। ਗਿੰਦਰ ਮਿੰਨਤਾਂ ਜਿਹੀਆਂ ਕਰ ਰਿਹਾ ਸੀ। ਮੌਜੀ ਕੁਰਸੀ 'ਤੇ ਬੈਠਾ ਹੁਕਮ ਛੱਡੀ ਜਾ ਰਿਹਾ ਸੀ। ਗਿੰਦਰ ਦਾ ਕੰਮ ਤਾਂ ਭਾਵੇਂ ਮੌਜੀ ਨੇ ਕਰ ਦਿੱਤਾ ਸੀ ਜਾਂ ਨਹੀਂ,ਪਰ ਅੱਜ ਮੌਜੀ ਵੀ ਕਿਧਰੇ ਨਜ਼ਰ ਨਹੀਂ ਆਉਂਦਾ। ਪਿੰਡ ਦੇ ਲੋਕ ਕਹਿੰਦੇ ਕਿ ਮੌਜੀ ਆੜ੍ਹਤੀਆ ਬਣਨ ਸਮੇਂ ਸੱਟਾ ਵੀ ਲਾਉਣ ਲੱਗ ਪਿਆ ਸੀ, ਕਿਤੇ ਘਾਟਾ ਪੈ ਗਿਆ ਤਾਂ ਪਤਾ ਲੱਗਿਆ ਕਿ ਮੌਜੀ ਨੂੰ ਵੀ ਉਸ ਦੇ ਵੱਡੇ ਸ਼ਾਹੂਕਾਰ ਨੇ ਆਪਣੇ ਅੰਦਰ ਹੜੱਪ ਕਰ ਲਿਆ ਸੀ। ਉਹ ਵੱਡੇ ਸ਼ਾਹੂਕਾਰ ਦਾ ਕਰਜ਼ਾਈ ਹੋ ਗਿਆ। ਮੌਜੀ ਕਿਸਾਨਾਂ ਦੀ ਫਸਲ ਦੇ ਪੈਸੇ ਮਾਰ ਗਿਆ ਸੀ ਤੇ ਆਪ ਫਿਰ ਰੂਪੋਸ਼ ਹੋ ਗਿਆ, ਪਰਿਵਾਰ



ਕਿਤੇ ਰੁਲਿਆ, ਉਸ ਦੀ ਜ਼ਮੀਨ ਇਕ ਅੜਬ ਜੱਟ ਨੇ ਆਪਣੇ ਨਾਂ ਲਿਖਾ ਲਈ ਸੀ। ਅੱਜ ਕੱਲ੍ਹ ਉਸ ਦਾ ਕੋਈ ਥਹੁ ਪਤਾ ਨਹੀਂ ਕਿ ਉਹ ਕਿਥੇ ਹੈ.....

ਇਕ ਦਿਨ ਮੈਂ ਤੇ ਮੇਰਾ ਬਾਪੂ ਬੈਠੇ ਗੱਲਾਂ ਕਰ ਰਹੇ ਸਾਂ ਤਾਂ ਬਾਪੂ ਨੂੰ ਅਹਿਸਾਸ ਹੋਇਆ ਕਿ ਬਾਰੂ ਚੂੜ੍ਹੇ ਦੀ ਘਰ ਦੀ ਚਾਹ ਨਾ ਪੀਣਾ ਵੀ ਸਾਡੀ ਅਕਲ ਦਾ ਜਨਾਜ਼ਾ ਕੱਢਦਾ ਹੈ। ਬਾਪੂ ਨੇ ਆਖਿਰ ਕਹਿ ਦਿੱਤਾ ਕਿ ***"ਸਮਾਜਿਕ ਵਰਤਾਰਾ ਹੀ ਇਨਸਾਨ ਦੀਆਂ ਵੰਡੀਆਂ ਪਾਉਣ ਵਿਚ ਮੁੱਖ ਰੋਲ ਨਿਭਾ ਰਿਹਾ ਹੈ।"*** ਇਹ ਪੌੜੀ ਦੇ ਡੰਡੇ ਹਨ ਕੋਈ ਉੱਚਾ ਕੋਈ ਨੀਵਾਂ। ਚਮਾਰ ਵੀ ਅੱਗੇ ਤੋਂ ਅੱਗੇ ਸ਼੍ਰੇਣੀਆਂ ਵਿਚ, ਚੂੜ੍ਹੇ ਵੀ ਸ਼੍ਰੇਣੀਆਂ ਵਿਚ ਇਸੇ ਤਰ੍ਹਾਂ ਹਰੇਕ ਜਾਤ ਦੀਆਂ ਵੱਖੋ-ਵੱਖਰੀਆਂ ਸ਼੍ਰੇਣੀਆਂ ਬਣ ਕੇ ਆਪਣੇ ਆਪ ਨੂੰ ਅਤੇ ਦੂਜਿਆਂ ਨੂੰ ਕੋਈ ਉਚਾ ਕੋਈ ਨੀਵਾਂ ਦਰਸਾਉਣ ਲੱਗਿਆ ਹੋਇਆ ਹੈ। ਮਨੂੰ ਦੀ ਕਰੂਰ ਸੋਚ ਦਾ ਨਤੀਜਾ।

• • •



**ਲੇਖਕ ਇਕ ਪੁਰਾਣੀ ਯਾਦਗਾਰ ਫੋਟੋ ਵਿਚ ਆਪਣੇ ਬਾਪੂ ਸ੍ਰ. ਖਿਉਣ ਸਿੰਘ ਤੋਂ ਅਸ਼ੀਰਵਾਦ ਲੈਂਦਾ ਹੋਇਆ।**

# ਮੇਰਾ ਪਿੰਡ

**ਬੁਝੋ ਖਾਂ :**

ਪਿੰਡ ਮੇਰੇ ਦੀ ਹਵਾ ਤੇ ਛੱਪੜ ਸਾਂਝਾ ਨੀਰ ਜਮੀਨ,
ਜਾਤਾਂ ਦੇ ਸਭ ਪਸ਼ੂ ਪੰਖੇਰੂ ਰਲ ਕੇ ਪਾਣੀ ਪੀਣ।
ਛੱਪੜ 'ਚ, ਚਾਰ ਟਾਂਗੇ ਪੇ ਦੋ ਟਾਂਗਾ ਟਾਂਗੇ ਕੇ ਮੂਹ ਬੀਨ,
ਨਹੀਂ ਤਾਂ ਬੁੜੀਆ 'ਕੱਲੀ ਰਹਿ ਗਈ ਨਹੀ ਤਾਂ ਹੋ ਗਏ ਤੀਨ।

ਪਟਿਆਲਾ ਤੋਂ ਚੌਦਾਂ ਕਿਲੋਮੀਟਰ ਦੂਰ ਗੂਹਲਾ ਚੀਕਾ ਰੋਡ 'ਤੇ ਸਫੇੜਾ ਤੋਂ ਅਗਲਾ ਅੱਡਾ ਮਜਾਲ ਦਾ ਆਉਂਦਾ ਹੈ। ਇਹ ਅੱਡਾ ਛੋਟੀ ਮਜਾਲ ਦਾ ਹੈ ਜਾਂ ਵੱਡੀ ਦਾ ਇਹ ਹੁਣ ਤੱਕ ਵੀ ਪਤਾ ਨਹੀਂ ਲੱਗਿਆ, ਪਰ ਲੋਕ ਜ਼ਿਆਦਾਤਰ ਇਸ ਨੂੰ ਛੋਟੀ ਮਜਾਲ ਦਾ ਅੱਡਾ ਹੀ ਕਹਿੰਦੇ ਹਨ। ਇਸ ਅੱਡੇ ਨਾਲ ਕਿਸੇ ਪਿੰਡ ਦੀ ਸੜਕ ਨਹੀਂ ਲੱਗਦੀ। ਬਲਬੀਰ ਸਰਦਾਰ ਨੇ ਇਥੇ ਕੁਝ ਦੁਕਾਨਾਂ ਦੇ ਨਾਲ ਸ਼ਰਾਬ ਦਾ ਠੇਕਾ ਵੀ ਬਣਾ ਦਿੱਤਾ ਸੀ, ਇਸ ਅੱਡੇ 'ਤੇ ਮਹਾਦੀਪੁਰ, ਬਲਾਸਪੁਰ, ਮਜਾਲ ਖੁਰਦ, ਮਜਾਲ ਕਲਾਂ, ਸਲੇਮਪੁਰ ਜੱਟਾਂ, ਸਲੇਮਪੁਰ ਬ੍ਰਾਹਮਣਾ, ਭੱਟੀਆਂ ਅਤੇ ਮੇਰੇ ਪਿੰਡ 'ਅਕਾਲਗੜ੍ਹ' ਦੇ ਲੋਕ ਬੱਸ ਚੜ੍ਹਨ ਲਈ ਆਇਆ ਕਰਦੇ। ਮੇਰੇ ਪਿੰਡ ਵਿਚ ਜੱਟ ਕੋਈ ਨਹੀਂ ਸੀ। ਉਂਝ ਇਥੇ ਬੈਰਾਗੀ ਸਾਧ, ਝਿਉਰ, ਨਾਈ, ਤਰਖਾਣ, ਬਾਲਮੀਕੀਏ, ਰਾਮਦਾਸੀਏ, ਬਾਣੀਏ ਅਤੇ ਅਕਾਲੀ ਰਹਿੰਦੇ ਹਨ, ਅਕਾਲੀਆਂ ਨੂੰ ਅਕਾਲੀ ਪਤਾ ਨਹੀਂ ਕਿਉਂ ਕਿਹਾ ਜਾਂਦਾ ਸੀ। ਉਂਝ ਉਹ ਅਕਾਲੀ ਨਹੀਂ ਹਨ। ਨਾ ਤਾਂ ਉਨ੍ਹਾਂ ਕੋਈ ਅੰਮ੍ਰਿਤ ਛਕਿਆ ਹੈ ਨਾ ਕੋਈ ਦਾੜ੍ਹੀ ਕੇਸ ਰੱਖੇ ਹੋਏ ਹਨ ਨਾ ਕਦੇ ਉਨ੍ਹਾਂ ਪਿੰਡ ਵਿਚ ਕੋਈ ਗੁਰਦੁਆਰਾ ਸਾਹਿਬ ਬਣਾਉਣ ਦੀ ਗੱਲ ਕੀਤੀ। ਉਨ੍ਹਾਂ ਦੇ ਰਿਸ਼ਤੇਦਾਰਾਂ ਤੋਂ ਥੋੜ੍ਹਾ ਭੇਤ ਖੁੱਲ੍ਹਿਆ ਸੀ ਕਿ ਅਸਲ ਵਿਚ ਉਹ ਖੱਤਰੀ ਜਾਤੀ ਦੇ ਹਨ। ਪਿੰਡ ਵਿਚ ਜ਼ਿਆਦਾ ਜ਼ਮੀਨ ਇਨ੍ਹਾਂ ਕੋਲ ਹੀ ਸੀ। ਮੇਰੇ ਬਾਪੂ ਨਾਲ ਇਨ੍ਹਾਂ ਦੇ ਬਜ਼ੁਰਗ ਚਮੇਲਾ ਸਿੰਘ ਦੀ ਕਦੇ ਨਹੀਂ ਬਣੀ। ਪਿੰਡ ਦੇ ਚਾਰ-ਚੁਫੇਰੇ ਦੇਵੀ ਦੇਵਤਿਆਂ ਦੇ ਅਸਥਾਨ ਹਨ ਜਿਨ੍ਹਾਂ ਨੂੰ ਤਿੱਥ-ਤਿਉਹਾਰਾਂ ਮੌਕੇ ਸ਼ਿੰਗਾਰਿਆ ਤੇ ਪੂਜਿਆ ਜਾਂਦਾ ਹੈ। ਉਂਜ ਇਨ੍ਹਾਂ 'ਤੇ ਕੁੱਤੇ ਰਫਾ-ਹਾਜਤ ਕਰਦੇ ਹਨ। ਪਿੰਡ ਦੀ ਜ਼ਮੀਨ ਦਾ ਕੁੱਲ ਮੌਜ਼ਾ (ਰਕਬਾ) 1100 ਬਿੱਘੇ ਦਾ ਹੈ। 80 ਬਿੱਘੇ ਸ਼ਾਮਲਾਤ ਜ਼ਮੀਨ ਹੋਇਆ ਕਰਦੀ ਸੀ ਪਰ ਹੁਣ ਉਹ ਨਹੀਂ ਹੈ। ਇਸ ਜ਼ਮੀਨ ਕਰਕੇ ਹੀ ਬਾਪੂ ਦੀ ਲੜਾਈ ਅਕਾਲੀਆਂ ਨਾਲ ਮਰਦੇ ਦਮ ਤੱਕ ਪੈਂਦੀ ਰਹੀ।

ਸ਼ਾਮਲਾਤ ਜ਼ਮੀਨ! ਪਿੰਡ ਵਿਚ ਇਕ ਪ੍ਰੇਮ ਬਾਣੀਆ ਹੋਇਆ ਕਰਦਾ ਸੀ। ਅੱਜ ਕੱਲ੍ਹ ਪਤਾ ਨਹੀਂ ਉਹ ਕਿਥੇ ਹੈ। ਉਸ ਦੀ ਵੀ ਪਿੰਡ ਵਿਚ ਜ਼ਮੀਨ ਸੀ। ਉਸ ਨੇ ਤਹਿਸੀਲਦਾਰ



ਨਾਲ ਮਿਲ ਕੇ ਸ਼ਰਾਰਤ ਖੇਡੀ। ਪਿੰਡ ਦੇ ਉਨ੍ਹਾਂ ਲੋਕਾਂ ਨੂੰ ਆਪਣੇ ਨਾਲ ਲਾ ਲਿਆ ਜੋ ਜ਼ਮੀਨ ਦੇ ਮਾਲਕ ਸਨ। 80 ਬਿੱਘੇ ਸ਼ਾਮਲਾਤ ਜ਼ਮੀਨ ਆਪਣੇ-ਆਪਣੇ ਹਿੱਸੇ ਕੱਟ ਕੇ ਆਪਣੀਆਂ ਜ਼ਮੀਨਾਂ ਨਾਲ ਰਲਾ ਲਈ। ਜਦੋਂ ਬਾਪੂ ਨੂੰ ਪਤਾ ਲੱਗਿਆ ਤਾਂ ਉਸ ਨੇ ਛੋਟੀ ਨੈਣਾਂ ਦੇ ਆਪਣੇ ਸਭ ਤੋਂ ਨੇੜਲੇ ਸਰਦਾਰ ਰਣਜੀਤ ਸਿੰਘ ਨਾਲ ਗੱਲਬਾਤ ਕੀਤੀ। ਰਣਜੀਤ ਸਿੰਘ ਦੀ ਸਰਕਾਰੇ-ਦਰਬਾਰੇ ਕਾਫ਼ੀ ਬਣਦੀ ਸੀ। ਉਸ ਤੋਂ ਬਾਅਦ ਕੋਰਟ ਕਚਹਿਰੀਆਂ, ਥਾਣੇ, ਪੰਚਾਇਤਾਂ, ਬਹੁਤ ਜ਼ੋਰ ਲੱਗਿਆ, ਜਿਵੇਂ ਸਾਰਾ ਇਲਾਕਾ ਹੀ ਬਾਪੂ ਦੇ ਖਿਲਾਫ਼ ਹੋ ਗਿਆ ਸੀ। ਭਾਵੇਂ ਕਿ ਸਰਦਾਰ ਰਣਜੀਤ ਸਿੰਘ ਨੇ ਬਾਪੂ ਦੀ ਬਹੁਤ ਮਦਦ ਕੀਤੀ ਸੀ ਪਰ ਬਾਪੂ ਕਿਹਾ ਕਰਦੇ ਸਨ, "ਸਰਦਾਰ ਰਣਜੀਤ ਸਿੰਘ ਨੇ ਵੀ ਮੇਰੀ ਮਦਦ ਪੂਰੀ ਤਰ੍ਹਾਂ ਨਹੀਂ ਕੀਤੀ, ਜੇ ਮਦਦ ਕੀਤੀ ਹੁੰਦੀ ਤਾਂ ਅਸੀਂ ਅੱਜ ਬੇਜ਼ਮੀਨੇ ਨਹੀਂ ਹੋਣਾ ਸੀ, ਸਗੋਂ ਪਿੰਡ ਦੀ ਆਬਾਦੀ ਅਨੁਸਾਰ ਸਾਡੇ ਕੋਲ ਵੀ ਸ਼ਾਮਲਾਤ ਦਾ ਤੀਜਾ ਜਾਂ ਚੌਥਾ ਹਿੱਸਾ ਜ਼ਮੀਨ ਵਾਹੁਣ ਜੋਗੀ ਆ ਜਾਣੀ ਸੀ।" ਅਕਾਲੀ ਕਹਾਉਂਦੇ ਨੰਬਰਦਾਰ ਚਮੇਲਾ ਸਿੰਘ, ਜਿਸ ਨੂੰ ਕਿ ਬਾਪੂ ਚਮੇਲਾ ਹੀ ਕਿਹਾ ਕਰਦੇ ਸਨ, ਨੇ ਸਰਕਾਰੇ, ਦਰਬਾਰੇ ਪ੍ਰੇਮ ਬਾਣੀਏ ਨਾਲ ਲੱਗ ਕੇ ਪੂਰਾ ਜ਼ੋਰ ਲਗਾਇਆ। ਪੈਸੇ ਦੀ ਥਾਂ ਪੈਸਾ, ਸਿਫਾਰਸ ਦੀ ਥਾਂ ਸਿਫਾਰਸ਼, ਕਿਤੇ ਜਾਤੀ ਸਟੰਟ ਵਰਤਿਆ, ਇਸੇ ਕਰਕੇ ਅੱਜ ਅਸੀਂ ਜ਼ਮੀਨ ਤੋਂ ਵਾਂਝੇ ਰਹਿ ਗਏ।

***ਜੜ੍ਹਹੀਨ ਬੇਜ਼ਮੀਨੇ ਲੋਕ :*** ਬੇਸ਼ੱਕ ਬਾਪੂ ਪਿੰਡ ਵਿਚ ਮਕਾਨ ਬਣਾ ਕੇ ਰਿਹਾ। ਅਸੀਂ ਵੀ ਰਹਿੰਦੇ ਰਹੇ ਹਾਂ, ਪਰ ਹੈਰਾਨੀ ਦੀ ਗੱਲ ਐ ਕਿ ਸਾਡੇ ਨਾਂ 'ਤੇ ਇਕ ਵੀ ਖੁੱਡ ਜ਼ਮੀਨ ਨਹੀਂ ਹੈ। ਬਾਹਰ ਗੋਹਾ ਕੂੜਾ ਸੁੱਟਣ ਵਾਸਤੇ ਦੋ-ਦੋ ਜ਼ਰੀਬਾਂ ਚੂੜੇ ਚਮਾਰਾਂ ਨੂੰ ਪਿੰਡ ਨੇ ਰਹਿਮਦਿਲੀ ਨਾਲ ਕੱਟ ਕੇ ਦਿੱਤੀਆਂ, ਉਹ ਵੀ ਅੱਜ ਤੱਕ ਸਾਡੇ ਨਾਂ ਨਹੀਂ ਹੋਈਆਂ। ਜਦੋਂ ਚਾਹੁੰਣ ਪਿੰਡ ਦੇ ਅੜਬ ਲੋਕ ਚੂੜੇ ਚਮਾਰਾਂ ਨੂੰ ਪਿੰਡ 'ਚੋਂ ਕੱਢ ਸਕਦੇ ਹਨ। ਗੋਹਾ ਕੂੜਾ ਸੁੱਟਣਾ ਬੰਦ ਕਰ ਸਕਦੇ ਹਨ। ਪਰ ਪਿੰਡ ਦੇ ਜਿਨ੍ਹਾਂ ਲੋਕਾਂ ਕੋਲ ਜ਼ਮੀਨ ਹੈ, ਉਨ੍ਹਾਂ ਦੇ ਨਾਂ 'ਤੇ ਗੋਹਾ ਕੂੜਾ ਸੁੱਟਣ ਦੀ ਥਾਂ ਤੋਂ ਲੈਕੇ ਹਰੇਕ ਜਗ੍ਹਾ ਚੜੀ ਹੋਂਈ ਹੋਈ ਹੈ। ਉਹ ਲੋਨ ਵੀ ਲੈ ਸਕਦੇ ਹਨ, ਪਰ ਬਾਪੂ ਹੋਰਾਂ ਨੇ ਕਦੇ ਲੋਨ ਲਿਆ ਵੀ ਨਹੀਂ ਸੀ, ਕਿਉਂਕਿ ਬਾਪੂ ਹੋਰਾਂ ਨੂੰ ਬਿਨਾ ਗਰੰਟੀ ਤੋਂ ਲੋਨ ਕੋਈ ਬੈਂਕ ਦਿੰਦੀ ਹੀ ਨਹੀਂ। ਜੇ ਇਸ ਬਾਬਤ ਪੁੱਛਿਆ ਗਿਆ ਤਾਂ ਕਹਿੰਦੇ ਬੇਜ਼ਮੀਨਿਆ ਦੇ ਨਾਂ ਜ਼ਮੀਨ ਹੋ ਹੀ ਨਹੀ ਸਕਦੀ।

***ਬਾਪੂ ਕਹਿੰਦੇ :*** ਅੰਗਰੇਜ਼ਾਂ ਵੇਲੇ ਇਕ ਕਾਨੂੰਨ ਸੀ ਜਿਸ ਕਰਕੇ ਨੀਚ ਜਾਤਾਂ ਨੂੰ ਜ਼ਮੀਨ ਖ੍ਰੀਦਣ ਅਤੇ ਜ਼ਮੀਨ ਅਪਣੇ ਨਾਂ ਕਰਾਉਣ ਦੀ ਪਾਬੰਦੀ ਸੀ, ਉਹ ਸਿਰਫ ਪਿੰਡ ਦੇ ਵੱਡੇ ਲੋਕਾਂ ਦੇ ਰਹਿਮੋ ਕਰਮ ਤੇ ਹੀ ਮਕਾਨ ਬਨਾਉਣ ਲਈ ਥਾਂ ਲੈ ਸਕਦੇ ਸਨ, ਇਹ ਵੀ ਉਹਨਾਂ ਦੇ ਨਾਂ ਨਹੀਂ ਸੀ ਚੜ੍ਹਦਾ ਪਰ ਬਾਅਦ ਵਿਚ ਇਹ ਕਾਨੂੰਨ ਕਈ ਵੱਡੇ ਸ਼ੰਘਰਸਾਂ ਕਾਰਨ ਖਤਮ ਕਰ ਦਿਤਾ ਗਿਆ ਸੀ ਜਿਸ ਵਿਚ ਦੁਆਬੇ ਦੇ ਮੰਗੂ ਰਾਮ ਮੂੱਗੋਵਾਲੀਆ ਨੇ ਵੀ ਵਿਸ਼ੇਸ਼ ਯੋਗਦਾਨ ਪਾਇਆ ਸੀ।

ਬਾਪੂ ਨੂੰ ਲਾਲਚ ਦਿੰਦੇ ਸੀ ਕਿ ਤੈਨੂੰ ਦੋ ਕਿਲੇ ਜ਼ਮੀਨ ਦੇ ਦਿੰਦੇ ਹਾਂ, ਪਰ ਤੂੰ ਬਾਕੀ ਚੂੜ੍ਹੇ ਚਮਾਰਾਂ ਦਾ ਸਾਥ ਛੱਡ ਕੇ ਸਾਡੇ ਨਾਲ ਮਿਲ ਜਾ, ਬਾਪੂ ਇਨਸਾਫ਼ ਦਾ ਪੁੱਤਰ ਬਣਿਆ ਇਹ ਬਿਲਕੁਲ ਮੰਨਣ ਲਈ ਤਿਆਰ ਨਹੀਂ ਸੀ, ਕਿਉਂਕਿ ਉਸ ਦੇ ਨਾਲ ਛਿੱਤਰੂ ਰਾਮ ਵੀ ਸੀ, ਚੂੜ੍ਹਿਆਂ ਵਿਚੋਂ ਐਂਤੂ ਰਾਮ ਵੀ ਸੀ, ਇਨ੍ਹਾਂ ਨੂੰ ਵੀ ਉਹ ਬਰਾਬਰ ਦਾ ਹਿੱਸਾ ਦਿਵਾਉਣਾ ਚਾਹੁੰਦੇ ਸੀ। ਉਨ੍ਹਾਂ ਨੂੰ ਵੀ ਜ਼ਮੀਨ ਦਾ ਹਿੱਸੇਦਾਰ ਰੱਖਿਆ ਹੋਇਆ ਸੀ। ਉਹ

ਦਰਦ ਬਾਪੂ ਹੀ ਜਾਣਦੇ ਸਨ ਜੋ ਪਿੰਡ ਦੇ ਲੋਕਾਂ ਨੇ ਉਹਨਾਂ ਨਾਲ ਧੋਖਾ ਕੀਤਾ ਸੀ। ਮੇਰੇ ਨਾਲ ਨਿਭਣ ਦਾ ਵਾਅਦਾ ਕਰਨ ਵਾਲੇ ਜੱਟਵਾੜ ਵੀ ਮੇਰੇ ਨਾਲ ਧੋਖਾ ਕਰ ਗਏ। ਬਾਪੂ ਦੇ ਹੱਥ ਜ਼ਮੀਨ ਨਹੀਂ ਲੱਗਣ ਦਿੱਤੀ।

***ਮੇਰੇ ਪਿੰਡ ਦੀ ਬੋਲੀ :*** ਮੇਰੇ ਪਿੰਡ ਦੀ ਬੋਲੀ ਵੀ ਆਪਣੇ ਆਪ ਵਿਚ ਕਮਾਲ ਦੀ ਹੈ। ਸਾਡੇ ਇਲਾਕੇ ਨੂੰ ਪੁਆਧ ਵੀ ਕਹਿੰਦੇ ਹਨ, ਬਾਂਗਰ ਵੀ ਕਹਿੰਦੇ ਹਨ, ਹੋਰ ਪਤਾ ਨਹੀਂ ਕੀ ਕੁਝ, ਨਾਭੇ ਦੇ ਲੋਕ ਸਾਡੇ ਇਲਾਕੇ ਨੂੰ ਬਾਂਗਰ ਕਹਿੰਦੇ ਹਨ, ਸਾਡੇ ਇਲਾਕੇ ਦੇ ਲੋਕ ਬਲਬੇੜੇ ਇਲਾਕੇ ਨੂੰ ਬਾਂਗਰ ਕਹਿੰਦੇ ਹਨ। ਬਲਬੇੜੇ ਵਾਲੇ ਚੀਕੇ ਨੂੰ ਬਾਂਗਰ ਕਹਿੰਦੇ ਹਨ, ਚੀਕੇ ਵਾਲੇ ਕੈਥਲ ਨੂੰ ਬਾਂਗਰ ਕਹਿੰਦੇ ਹਨ, ਕੈਥਲ ਵਾਲੇ ਅੱਗੇ ਜੀਂਦ 'ਤੇ ਪੁੱਜ ਜਾਂਦੇ ਹਨ। ਬਾਂਗਰ ਕਹਾਉਣ ਲਈ ਕੋਈ ਤਿਆਰ ਨਹੀਂ ਹੈ। ਸ਼ਾਇਦ ਇਸ ਕਰਕੇ ਕਿ ਇਕ ਕਹਾਵਤ ਮਸ਼ਹੂਰ ਹੈ, "ਬਾਂਗਰ ਕੇ ਡਾਂਗਰ", ਕੋਈ ਡੰਗਰ ਬਣਨ ਲਈ ਤਿਆਰ ਨਹੀਂ ਹੈ,ਜਾਂ ਇੰਜ ਕਹਿ ਲਓ ਕਿ ਬਾਂਗਰ ਵੀ ਸਾਡੇ ਸਮਾਜ ਦੀ ਨੀਚ ਜਾਤ ਵਾਂਗ ਕੋਈ ਅਛੂਤਿਆ ਇਲਾਕਾ ਹੈ। ਉਂਜ ਪੁਆਧ ਦਾ ਇਲਾਕਾ ਰੋਪੜ ਤੋਂ ਲੈ ਕੇ ਖਰੜ ਨੂੰ ਹੁੰਦਾ ਹੋਇਆ ਮੋਹਾਲੀ, ਲਾਲੜੂ, ਡੇਹਰਾ ਬਸੀ, ਬਨੂੜ, ਰਾਜਪੁਰਾ, ਘਨੌਰ, ਸਨੌਰ, ਭੁਨਰਹੇੜੀ, ਦੇਵੀਗੜ੍ਹ, ਨਵਾਂ ਗਾਓਂ, ਪਾਤੜਾਂ ਅਤੇ ਖਨੌਰੀ ਤੱਕ ਵੀ ਪੁੱਜਿਆ ਦੱਸਿਆ ਜਾਂਦਾ ਹੈ। ਇਥੇ ਪੰਜਾਬੀ ਬੋਲੀ ਨਹੀਂ ਸਗੋਂ ਹਿੰਦੀ-ਪੰਜਾਬੀ, ਆਦਿ ਹੋਰ ਕਈ ਭਾਸ਼ਾਵਾਂ ਦੀ ਬੋਲੀ ਰਲਗਡ ਕਰਕੇ ਬੋਲੀ ਜਾਂਦੀ ਹੈ। ਜਿਵੇਂ ਕਿ, "ਤੌਂ ਕਿੱਥਾ ਗਿਆ ਤਾ ਰੈ, ਥਾਰਾ ਗਾਂਓ ਕੌਣਸਾ, ਥਮੇ ਕਿੱਥਾ ਰਹਾਂ" ਹੋਰ ਵੀ ਕਈ ਤਰ੍ਹਾਂ ਦੀ ਬੋਲੀ ਬੋਲੀ ਜਾਂਦੀ ਹੈ। ਮਜ਼ਾਲ ਪਿੰਡ ਦੀ ਬੋਲੀ ਕੋਈ ਹੋਰ ਹੈ, ਪੰਜੌਲੇ ਦੀ ਕੋਈ ਹੋਰ। ਉਂਝ ਸਾਡੇ ਪਿੰਡ ਨਾਲ ਭੱਟੀਆਂ ਪਿੰਡ ਦੀ ਬੋਲੀ ਖਾਸੀ ਮਿਲਦੀ ਹੈ।

***ਬਾਪੂ ਕਿਹਾ ਕਰਦੇ*** , "ਲੋਕਾਂ ਨੂੰ 'ਮਾਂ ਬੋਲੀ' ਨੀ ਸਗੋਂ 'ਬਾਪ ਬੋਲੀ ਜਾਂ ਥਾਂ ਬੋਲੀ' ਕਹਿਣਾ ਚਾਹੀਦਾ ਹੈ।" ਪਰ ਫਿਰ ਵੀ ਕਹਾਵਤ ਅਨੁਸਾਰ ਲੋਕ 'ਮਾਂ ਬੋਲੀ' ਹੀ ਕਹਿੰਦੇ ਹਨ। ਮਾਂ ਬੋਲੀ ਸ਼ਾਇਦ ਇਸ ਕਰਕੇ ਵੀ, ਕਿ ਬੱਚਾ ਪਹਿਲੀ ਨਜ਼ਰ ਆਪਣੀ ਮਾਂ ਨੂੰ ਹੀ ਤੱਕਦਾ ਹੈ ਅਤੇ ਮਾਂ ਦੇ ਸਿਖਾਏ ਹੋਏ ਸ਼ਬਦ ਹੀ ਸਿੱਖਦਾ ਹੈ। ਪਰ ਬਾਪੂ ਕਹਿੰਦੈ ਕਿ ਮਾਂ ਤਾਂ ਕਿਤੇ ਹੋਰ ਜਗ੍ਹਾ ਦੀ ਹੁੰਦੀ ਹੈ, ਉਸ ਦੇ ਪੇਕੇ ਕਿਤੇ ਹੋਰ ਹੁੰਦੇ ਹਨ ਤੇ ਸਹੁਰੇ ਕਿਤੇ ਹੋਰ। ਜਾਣੀ ਪੇਕੇ ਬਾਂਗਰ ਦੇ ਜਿਵੇਂ ਕਿ ਬੋਲੀ 'ਕੜਾ ਗਿਆ ਥਾ, ਕਤੌੜ ਗਿਆ ਥਾ' ਆਦਿ ਆਦਿ ਮਾਂ ਬੋਲੀ, ਜਦਕਿ ਬਾਪ ਬੋਲੀ 'ਕਿਥੇ ਗਿਆ ਸੀ' ਬੋਲੀ ਜਾਂਦੀ ਹੈ। ਬੱਚਾ ਹਮੇਸ਼ਾਂ ਹੀ ਜਿਥੇ ਰਹਿੰਦਾ ਹੈ, ਉੱਥੇ ਦੀ ਹੀ ਬੋਲੀ ਬੋਲਦਾ ਹੈ। ਮੈਂ ਪਿੰਡ ਰਹਿੰਦਾ ਸੀ, ਉਦੋਂ ਮੈਂ ਪਿੰਡ ਦੀ ਹੀ ਬੋਲੀ ਬੋਲਿਆ ਕਰਦਾ ਸੀ ਜਿਹੜੀ ਬੋਲੀ ਮੇਰਾ ਬਾਪ ਬੋਲਦਾ ਸੀ। ਪਰ ਹੁਣ ਮੈਂ ਸ਼ਹਿਰ ਵਿਚ ਆ ਗਿਆ ਹਾਂ ਹੁਣ ਮੈਂ ਭਾਵੇਂ ਕਿ ਜਦੋਂ ਪਿੰਡ ਜਾਂਦਾ ਹਾਂ ਤਾਂ ਪਿੰਡ ਦੀ ਬੋਲੀ ਹੀ ਬੋਲਦਾ ਹਾਂ ਪਰ ਆਮ ਬੋਲ ਚਾਲ ਦੀ ਬੋਲੀ ਵਿਚ ਮੈਂ ਕੇਂਦਰੀ ਪੰਜਾਬੀ ਬੋਲੀ ਹੀ ਬੋਲਣੀ ਜ਼ਿਆਦਾ ਠੀਕ ਸਮਝਦਾ ਹਾਂ। ਬਾਪੂ ਬੋਲੀ ਬਾਰੇ ਸਹੀ ਸੀ ਜਾਂ ਗਲਤ ਇਹ ਤਾਂ ਭਾਸ਼ਾ ਵਿਗਿਆਨੀ ਜਾਨਣ, ਪਰ ਮੈਨੂੰ ਲੱਗਿਆ ਕਿ ਬਾਪੂ ਸਹੀ ਸੀ, ਕਿਉਂਕਿ ਮੇਰੀ ਮਾਂ ਜ਼ਿਲ੍ਹਾ ਸੰਗਰੂਰ ਦੇ ਕਸਬਾ ਦਿੜ੍ਹਬਾ ਨੇੜਲੇ ਪਿੰਡ ਸਿਹਾਲ ਦੀ ਜੰਮਪਲ ਹੈ। ਉਥੋਂ ਦੀ ਬੋਲੀ, 'ਕਿਥੇ ਗਿਆ ਤੀ ਵੇ' ਆਦਿ ਬੋਲੀ ਜਾਂਦੀ ਹੈ। ਪਰ ਸਾਡੇ ਪਿੰਡ ਵਿਚ 'ਕਿਥਾ ਗਿਆ ਤਾ ਰੈ' ਹੀ ਚਲਦੀ ਹੈ। ਇਸ ਕਰਕੇ ਮੇਰੀ ਬੋਲੀ ਮੇਰੇ ਬਾਪ ਦੀ ਹੈ ਨਾ ਕਿ ਮੇਰੀ ਮਾਂ ਦੀ। ਉਂਝ ਮੇਰੀ ਮਾਂ



ਵੀ ਅੱਜ ਕੱਲ੍ਹ ਮੇਰੇ ਬਾਪ ਦੀ ਬੋਲੀ ਹੀ ਬੋਲਦੀ ਹੈ। ਕਿਉਂਕਿ ਜੇਕਰ ਉਹ ਆਪਣੇ ਸੰਗਰੂਰ ਜ਼ਿਲ੍ਹੇ ਦੀ ਬੋਲੀ ਨਾਲ ਪਿੰਡ ਵਿਚ ਬੋਲਦੀ ਸੀ ਤਾਂ ਉਸ ਨੂੰ ਉਸ ਦੀਆਂ ਆਂਢਣਾ-ਗੁਆਂਢਣਾਂ ਉਸ ਦੀ ਬੋਲੀ ਬੋਲ ਬੋਲ ਕੇ ਚਿੜਾਉਂਦੀਆਂ ਵੀ ਤੇ ਉਸ ਨੂੰ ਮਜ਼ਾਕ ਵੀ ਕਰਦੀਆਂ। ਭਾਵੇਂ ਕਿ ਮਾਂ ਆਪਣੀ ਬੋਲੀ ਨੂੰ ਬਹੁਤ ਚੰਗੀ ਬੋਲੀ ਸਮਝਦੀ ਸੀ ਪਰ ਫਿਰ ਵੀ ਉਹ ਆਪਣੀਆਂ ਆਂਢਣਾ-ਗੁਆਂਢਣਾਂ ਕੋਲੋਂ ਮਾਤ ਖਾ ਜਾਂਦੀ। ਕਦੇ ਕਦੇ ਉਨ੍ਹਾਂ ਨੂੰ ਉਨ੍ਹਾਂ ਦੀ ਬੋਲੀ ਨਾਲ ਬੇਬੇ ਵੀ ਮਜ਼ਾਕ ਕਰ ਜਾਂਦੀ। ਬੋਲੀ ਤਾਂ ਬੋਲੀ ਹੁੰਦੀ ਹੈ ਕਿਉਂਕਿ ਬੋਲੀ ਨੇ ਇਨਸਾਨ ਨੂੰ ਇਨਸਾਨ ਬਣਾਇਆ ਹੈ। ਪਰ ਭਾਰਤੀ ਲੋਕਾਂ ਦੀ ਗੱਲ ਬੜੀ ਹੈਰਾਨੀ 'ਚ ਪਾਉਣ ਵਾਲੀ ਹੈ। ਕਿਉਂਕਿ ਇਹ ਲੋਕ ਆਪਣੀ ਬੋਲੀ ਨੂੰ ਛੱਡ ਕੇ ਦੂਜਿਆਂ ਦੀ ਬੋਲੀ ਬੋਲਣ ਵਿਚ ਜ਼ਿਆਦਾ ਫ਼ਖ਼ਰ ਸਮਝਦੇ ਹਨ।

***ਜਿਵੇਂ ਕਿ*** ਪੰਜਾਬ ਵਿਚ ਕੰਮ ਕਰਦੇ ਪ੍ਰਵਾਸੀ ਮਜ਼ਦੂਰਾਂ ਨੂੰ ਜਦੋਂ ਪੰਜਾਬੀ ਲੋਕ ਬੁਲਾਉਂਦੇ ਹਨ ਤਾਂ ਉਨ੍ਹਾਂ ਦੀ ਭਾਸ਼ਾ ਵਿਚ ਯਾਨੀਕਿ ਕੱਚੀ ਤੇ ਅਧੂਰੀ ਹਿੰਦੀ ਵਿਚ ਉਨ੍ਹਾਂ ਨੂੰ ਸੰਬੋਧਿਤ ਹੁੰਦੇ ਹਨ। ਭਾਵੇਂ ਕਿ ਪ੍ਰਵਾਸੀਆਂ ਦੀ ਬੋਲੀ ਪੰਜਾਬੀਆਂ ਨੂੰ ਪੂਰੀ ਤਰ੍ਹਾਂ ਆਉਂਦੀ ਵੀ ਨਹੀਂ ਹੁੰਦੀ ਪਰ ਟੁੱਟੀ ਭੱਜੀ ਉਹ ਬੋਲ ਹੀ ਲੈਂਦੇ ਹਨ। ਨਕਲ ਕਰਨਾ ਸਾਡੀ ਪੁਰਾਣੀ ਰੀਤ ਹੈ ਤਾਂ ਹੀ ਤਾਂ ਪਛੜੇ ਮੁਲਕ ਦੇ ਕਹਾਂਉਂਦੇ ਹਾਂ।

***ਇਸੇ ਤਰ੍ਹਾਂ*** ਪੰਜਾਬ ਵਿਚ ਪੰਜਾਬੀ ਬੋਲੀ ਦਾ ਜਿੰਨਾ ਕੁ ਘਾਣ ਇਸ ਸਮੇਂ ਹੋ ਰਿਹਾ ਹੈ ਸ਼ਾਇਦ ਪਹਿਲਾਂ ਕਦੇ ਨਾ ਹੋਇਆ ਹੋਵੇ। ਉਦਾਹਰਣ ਵਜੋਂ ਪੰਜਾਬੀ ਅਖ਼ਬਾਰਾਂ ਨੂੰ ਪੰਜਾਬ ਦੀ ਬਿਊਰੋਕ੍ਰੇਸੀ ਕੋਈ ਵਿਸ਼ੇਸ਼ ਸਥਾਨ ਨਹੀਂ ਦੇ ਰਹੀ। ਪੰਜਾਬੀ ਅਖ਼ਬਾਰਾਂ ਵਿਚ ਲੱਗਦੀਆਂ ਵੱਡੀਆਂ-ਵੱਡੀਆਂ ਰਿਪੋਰਟਾਂ ਅਣਗੌਲ਼ੀਆਂ ਹੋ ਕੇ ਰਹਿ ਜਾਂਦੀਆਂ ਹਨ। ਜਦੋਂਕਿ ਅੰਗਰੇਜ਼ੀ ਅਖ਼ਬਾਰਾਂ ਨੂੰ ਵਿਸ਼ੇਸ਼ ਸਥਾਨ ਦਿੱਤਾ ਜਾ ਰਿਹਾ ਹੈ।

***ਇਕ ਭਾਸ਼ਾ ਵਿਗਿਆਨੀ ਨੇ ਕਿਹਾ :*** ਜਦੋਂ ਤੋਂ ਕਾਂਗਰਸ ਦੀ ਕਮਾਂਡ ਸ੍ਰੀਮਤੀ ਸੋਨੀਆ ਗਾਂਧੀ ਦੇ ਹੱਥ ਵਿਚ ਆਈ ਹੈ ਤਾਂ ਪੰਜਾਬ ਦੇ ਲੀਡਰ ਜ਼ਿਆਦਾਤਰ ਅੰਗਰੇਜ਼ੀ ਅਖ਼ਬਾਰਾਂ ਨੂੰ ਹੀ ਪੂਜਦੇ ਹਨ, ਕਿਉਂਕਿ ਅੰਗਰੇਜੀ ਅਖਬਾਰਾਂ ਵਿਚ ਕੁਝ ਸੱਚੀਆਂ ਕੁਝ ਝੂਠੀਆਂ ਖ਼ਬਰਾਂ ਲਗਾ ਕੇ ਵਾਹ ਵਾਹ ਜੋ ਲੈਣੀ ਹੈ।

ਦੇਖਣ ਵਿਚ ਆਇਆ ਹੈ ਕਿ ਭਰਤਇੰਦਰ ਸਿੰਘ ਚਹਿਲ ਜੋ ਕਿ ਮੁੱਖ ਮੰਤਰੀ ਦੇ ਸਲਾਹਕਾਰਾਂ ਵਜੋਂ ਜਾਣੇ ਜਾਂਦੇ ਹਨ, ਵੀ ਪੰਜਾਬੀ ਅਖ਼ਬਾਰਾਂ ਦੇ ਪੱਤਰਕਾਰਾਂ ਨੂੰ ਤਵੱਜੋ ਨਹੀਂ ਦਿੰਦੇ। ਕਿਸੇ ਵੀ ਸਮਾਗਮ ਵਿਚ ਜਦੋਂ ਉਹ ਪੁੱਜਦੇ ਹਨ ਤਾਂ ਬੈਠੇ ਹੋਏ ਪੱਤਰਕਾਰਾਂ ਨਾਲ ਰਸਮੀ ਜਿਹਾ ਹੱਥ ਮਿਲਾ ਕੇ ਅੰਗਰੇਜ਼ੀ ਅਖ਼ਬਾਰਾਂ ਦੇ ਪੱਤਰਕਾਰਾਂ ਕੋਲ ਡਟ ਕੇ ਬਹਿ ਜਾਂਦੇ ਹਨ। ਉਨ੍ਹਾਂ ਦੀ ਸੇਵਾ ਵੀ ਵੱਖਰੀ ਕੀਤੀ ਜਾਂਦੀ ਹੈ। ਉਨ੍ਹਾਂ ਨੂੰ ਪਾਰਟੀਆਂ ਤੋਂ ਲੈ ਕੇ ਵੱਡੇ-ਵੱਡੇ ਗਿਫਟ ਵੀ ਦਿੱਤੇ ਜਾਂਦੇ ਹਨ। ਪੰਜਾਬੀ ਦਾ ਘਾਣ ਇਸ ਤੋਂ ਉਪਰ ਸ਼ਾਇਦ ਕਦੇ ਨਾ ਹੋਇਆ ਹੋਵੇ। ਭਾਵੇਂ ਕਿ ਗਿਫਟ ਕਲਚਰ ਉਂਜ ਹੀ ਖਤਰਨਾਕ ਹੈ।

***ਇਕ ਯਾਦ :*** ਪਟਿਆਲੇ ਵਿਚ ਇੰਡੋ-ਪਾਕਿ ਖੇਡਾਂ ਹੋ ਰਹੀਆਂ ਸਨ। ਮੰਤਰੀ ਪ੍ਰੈਸ ਨੂੰ ਅੰਗਰੇਜ਼ੀ ਵਿਚ ਸੰਬੋਧਤ ਸੀ। ਪਾਕਿਸਤਾਨ ਦਾ ਇਕ ਪੱਤਰਕਾਰ ਕਹਿਣ ਲੱਗਾ, 'ਤੁਸੀਂ ਪੰਜਾਬੀ ਹੋ ? ਕੀ ਪੰਜਾਬੀ ਜਾਣਦੇ ਹੋ ? ਪੰਜਾਬ ਵਿਚ ਰਹਿਣ ਵਾਲੇ ਹੋ ? ਮੰਤਰੀ ਦੀ ਸਿੱਟੀ-ਬਿੱਟੀ ਗੁੰਮ ਹੋ ਗਈ ਸੀ, ਉਸ ਨੇ ਹਾਂ ਵਿਚ ਸਿਰ ਹਿਲਾਇਆ ਤਾਂ ਪੱਤਰਕਾਰ ਨੇ ਕਿਹਾ, 'ਫਿਰ ਤੁਸੀਂ ਪੰਜਾਬੀ ਬੋਲੀ ਵਿਚ ਗੱਲ ਕਿਉਂ ਨਹੀਂ ਕਰਦੇ।

ਸਾਡੇ ਪੱਤਰਕਾਰ ਮੰਤਰੀਆਂ ਨੂੰ ਅੰਗਰੇਜ਼ੀ ਵਿਚ ਸਵਾਲ ਕਰਦੇ ਹਨ, ਮਜਬੂਰਨ ਮੰਤਰੀਆਂ ਨੂੰ ਵੀ ਅੰਗਰੇਜ਼ੀ ਵਿਚ ਜਵਾਬ ਦੇਣਾ ਪੈਂਦਾ ਹੈ। ਇਕ ਦਿਨ ਇਕ ਪਟਿਆਲੇ ਦਾ ਪੱਤਰਕਾਰ ਦਰਸ਼ਨ ਸਿੰਘ ਖੋਖਰ ਨਟਵਰ ਸਿੰਘ ਨੂੰ, ਜੋ ਕਿ ਅੰਗਰੇਜ਼ੀ ਵਿਚ ਬੋਲ ਰਿਹਾ ਸੀ ਕਹਿਣ ਲੱਗਾ ਕਿ ਹਿੰਦੀ ਜਾਂ ਪੰਜਾਬੀ ਵਿਚ ਬਾਈਟ ਦਿਓ, ਪਟਿਆਲੇ ਦੇ ਕਾਫੀ ਪੱਤਰਕਾਰਾਂ ਨੇ ਉਸ ਪੱਤਰਕਾਰ ਦੇ ਵਿਰੁੱਧ ਖ਼ੂਬ ਪ੍ਰਚਾਰ ਕੀਤਾ।

ਪੰਜਾਬੀ ਬੋਲੀ ਨੂੰ ਪੰਜਾਬ ਦੇ ਵਾਰਸ ਹੀ ਤਬਾਹ ਕਰਨ ਲੱਗੇ ਹੋਏ ਹਨ, ਪੰਜਾਬੀ ਬੋਲਣ ਵਾਲੇ ਲੋਕ ਸੈਮੀਨਾਰਾਂ ਵਿਚ ਅੰਗਰੇਜ਼ੀ ਬੋਲਣਾ ਪਸੰਦ ਕਰਦੇ ਹਨ।

ਨੌਜਵਾਨਾਂ ਦੇ ਲਾਇਬ੍ਰੇਰੀ ਵਿਚ ਰੱਖੇ ਗਏ ਇਕ ਪ੍ਰੋਗਰਾਮ ਵਿਚ ਲਾਇਬ੍ਰੇਰੀ ਤੋਂ ਬਾਹਰ ਟੋਪੀ ਤੋਂ ਬਿਨਾਂ ਖੜ੍ਹੇ ਪੁਲਿਸ ਵਾਲੇ ਨੂੰ ਇਕ 'ਵਾਈ ਪੀ ਐਸ' ਦਾ ਅਧਿਆਪਕ ਅੰਗਰੇਜ਼ੀ ਵਿਚ ਨਸੀਹਤਾਂ ਦੇ ਰਿਹਾ ਸੀ। ਪੁਲਿਸੀਏ ਦੇ ਸਿਰ ਉੱਤੇ ਟੋਪੀ ਨਾ ਹੋਣ ਕਰਕੇ ਉਹ ਉਸ ਨੂੰ ਗੈਰ ਮੁਹੱਜ਼ਬ ਪੁਲਿਸ ਵਾਲਾ ਕਹਿ ਰਿਹਾ ਸੀ। ਆਪ ਖ਼ੁਦ ਉਹ ਅੰਗਰੇਜ਼ੀ ਵਿਚ ਬੋਲ ਰਿਹਾ ਸੀ। ਮੈਂ ਉਸ ਨੂੰ ਕਿਹਾ 'ਤੁਸੀਂ ਪੰਜਾਬੀ ਜਾਣਦੇ ਹੋ?' ਉਹ ਕਹਿੰਦਾ ਹਾਂ ਜਾਣਦਾ ਹਾਂ। ਮੈਂ ਉਸ ਨੂੰ ਕਿਹਾ 'ਫਿਰ ਤੁਸੀਂ ਵੀ ਗੈਰ ਮੁਹੱਜ਼ਬ ਵਿਅਕਤੀ ਹੋ'।

***ਇਕ ਸੱਚ :*** ਇਹ ਵੀ ਸਹੀ ਹੈ ਕਿ ਬੋਲੀ ਇਕ ਦੂਜੇ ਨਾਲ ਸੰਪਰਕ ਕਰਨ ਦਾ ਇਕ ਉਹ ਸਾਧਨ ਹੈ ਜਿਸ ਨਾਲ ਬੰਦੇ ਨੂੰ ਬੰਦਾ ਪਛਾਣਦਾ ਹੈ ਪਰ ਆਪਣੀ ਬੋਲੀ ਨੂੰ ਭੁੱਲਣਾ ਵੀ ਆਪਣੇ ਆਪ ਨਾਲ ਗਦਾਰੀ ਹੈ।

***ਇਕ ਹੋਰ ਗੱਲ :*** ਵੇਖਣ ਵਿਚ ਆਇਆ ਹੈ ਕਿ ਅਖ਼ਬਾਰਾਂ ਨੂੰ ਇਸ਼ਤਿਹਾਰ ਦੇਣ ਵਾਲੀ ਇਕ ਹੀ ਔਰਤ ਕਰੀਬ 8-10 ਸਾਲਾਂ ਤੋਂ ਕੰਮ ਕਰ ਰਹੀ ਹੈ। ਉਹ ਪੰਜਾਬੀ ਨੂੰ ਨਫ਼ਰਤ ਕਰਦੀ ਹੈ, ਸਾਰੇ ਇਸ਼ਤਿਹਾਰ ਉਹ ਅੰਗਰੇਜ਼ੀ ਵਿਚ ਹੀ ਬਣਾਉਂਦੀ ਹੈ।

***ਇਕ ਹੋਰ*** : ਪੰਜਾਬੀ ਯੂਨੀਵਰਸਿਟੀ ਪਟਿਆਲਾ, ਜਿਸ ਦੀ ਕਿ ਆਧਾਰਸ਼ਿਲਾ ਹੀ ਪੰਜਾਬੀ ਦਾ ਵਿਕਾਸ ਕਰਨ 'ਤੇ ਰੱਖੀ ਗਈ ਹੈ, ਉਥੇ ਹੀ ਪੰਜਾਬੀ ਦਾ ਘਾਣ ਹੋ ਰਿਹੈ।

ਅੰਗਰੇਜ਼ੀ ਕੋਈ ਮਾੜੀ ਭਾਸ਼ਾ ਨਹੀਂ ਸਗੋਂ ਅੰਗਰੇਜ਼ ਦਾ ਇਹ ਵੱਡਾ ਦਿਮਾਗ ਵੇਖੋ ਕਿ ਆਪਣੀ ਭਾਸ਼ਾ ਨੂੰ ਦੁਨੀਆ ਭਰ ਵਿਚ ਪ੍ਰਚਾਰਨ ਲਈ ਕਾਮਯਾਬ ਹੋਇਆ ਹੈ ਤੇ ਇਹ ਅੰਤਰਰਾਸ਼ਟਰੀ ਭਾਸ਼ਾ ਬਣ ਚੁੱਕੀ ਹੈ। ਪਰ ਪੰਜਾਬੀ ਭਾਸ਼ਾ ਨੂੰ ਇਹ ਨੀਚਾਂ ਦੀ ਭਾਸ਼ਾ ਬਨਾਉਣ ਲਗੇ ਹੋਏ ਹਨ,ਅਛੂਤੀ ਹੋਈ ਭਾਸ਼ਾ। ਕਹਿੰਦੇ ਅੰਗਰੇਜੀ ਭਾਸ਼ਾ ਵਿਚ ਸਟੈਂਡਰਡ ਹੈ, ਅੰਗਰੇਜੀ ਬੋਲਨ ਵਾਲੇ ਨੂੰ ਇਹ ਉਚੇ ਦਰਜੇ ਦਾ ਹੀ ਨਹੀ ਸਗੋਂ ਉਚੇ ਖਾਨਦਾਨ ਦਾ ਦਸਦੇ ਹਨ, ਅੰਗਰੇਜੀ ਬੋਲਦਾ ਵਿਅਕਤੀ ਇਨ੍ਹਾਂ ਲਈ ਮਹਾਨ ਹੈ, ਪੰਜਾਬੀ ਬੋਲਦਾ ਨੀਚ, ਹੇਠਲੇ ਦਰਜੇ ਦਾ। ਆਪਣੀ ਭਾਸ਼ਾ ਨੂੰ ਹੀ ਇਹਨਾਂ ਨੇ ਨੀਚਾਂ ਦੀ ਭਾਸ਼ਾ ਬਣਾ ਦਿਤਾ ਹੈ, ਆਹ! ਪੰਜਾਬੀਏ ਕੀ ਤੂੰ ਵੀ ਵਿਚਾਰੀ ਦਲਿਤ ਭਾਸ਼ਾ ਹੀ ਹੈਂ ਮੇਰੇ ਵਾਂਗ?

***ਅਨੂਪ ਵਿਰਕ ਕਹਿੰਦੈ*** ਅਮੀਰਾਂ ਲਈ ਕਾਨਵੈਂਟ ਸਕੂਲ ਖੁੱਲ ਗਏ ਹਨ, ਮਾਡਰਨ, ਗਰੀਬਾਂ ਲਈ ਉਹੀ ਸਰਕਾਰੀ ਪ੍ਰਇਮਰੀ ਸਕੂਲ, ਤੱਪੜਾਂ ਅਤੇ ਮਿੱਟੀ ਘੱਟੇ ਵਿਚ ਰੁਲ ਰਹੀ ਜਿੰਦਗੀ, ਜਿੱਥੇ ਪੰਜਾਬੀ ਪੜੀ ਜਾਂਦੀ ਹੈ, ਯੂਨੀਵਰਸਿਟੀਆਂ ਵਿਚ ਕਈ ਕਈ ਵਿਭਾਗ ਪੰਜਾਬੀ ਨਾਲ ਸਬੰਧਤ ਹਨ ਪਰ ਉਹ ਸਿਰਫ ਪੰਜਾਬੀ ਦੇ ਨਾਂ 'ਤੇ ਖਾ ਹੀ ਰਹੇ ਹਨ, ਉਹ ਅੰਗਰੇਜੀ ਦੇ ਪਿਆਰੇ ਵੀ. ਸੀ. ਦੀਆਂ ਚਮਚੀਆਂ ਮਾਰਦੇ ਹੋਏ ਅੰਗਰੇਜੀ ਨੂੰ ਹੀ ਪ੍ਰਫੁੱਲਤ ਕਰਨ ਲਗੇ ਹੋਏ ਹਨ।

• • •



# ਬਗਾਵਤ

ਮਜ਼ਹਬਾਂ ਜਾਤਾਂ ਦੀ ਆੜ ਦੇ ਵਿਚ ਅਸਾਂ ਹੁੰਦਾ ਵੇਖਿਆ ਪ੍ਰੇਮ ਦਾ ਘਾਣ ਲੋਕੋ,
ਰਾਮ ਮੰਦਰ, ਗੁਜਰਾਤ ਜਾਂ ਦਿਲੀ ਦੰਗੇ ਇਨਸਾਨ ਨੇ ਮਾਰੇ ਇਨਸਾਨ ਲੋਕੋ।
ਚੇਤਨ ਛੱਡ ਕੇ ਜੜ੍ਹ ਦੀ ਪੂਜਾ ਕਰਦੇ ਨਹੀਂ ਵੰਡੀਆਂ ਪਾਈਆਂ ਭਗਵਾਨ ਲੋਕੋ,
ਜ਼ੁਲਮ ਸਦਾ ਬਗਾਵਤ ਨੂੰ ਜਨਮ ਦਿੰਦੈ ਖਲਕਤ ਕਦੋਂ ਤਕ ਰਹੇ ਪ੍ਰੇਸਾਨ ਲੋਕੋ।

ਜਾਤ-ਪਾਤ ਦਾ ਕੋਹੜ ਇੰਨਾ ਖਤਰਨਾਕ ਹੈ ਕਿ ਇਨਸਾਨ ਨੂੰ ਇਨਸਾਨ ਵੀ ਸਮਝਣਾ ਮੁਸ਼ਕਿਲ ਹੁੰਦਾ ਹੈ।

***ਬਾਪੂ ਕਿਹਾ ਕਰਦੇ ਸਨ :*** ਪਿੰਡ ਵਿਚ ਡੰਗਰ ਮਰਦਾ ਹੈ, ਮਰੇ ਹੋਏ ਡੰਗਰ ਦਾ ਗੰਦ ਚੁੱਕਣ ਲਈ ਚਮਾਰ ਕੋਲ ਸੁਨੇਹਾ ਆਉਂਦਾ ਹੈ। ਚਮਾਰ ਉਸ ਡੰਗਰ ਨੂੰ ਔਖੇ ਸੌਖੇ ਚੁੱਕਦੇ ਹਨ, ਉਸ ਡੰਗਰ ਦਾ ਚੰਮ ਲਾਹੁੰਦੇ ਹਨ, ਮਾਸ ਗਿਰਝਾਂ ਖਾ ਜਾਂਦੀਆਂ ਹਨ। ਚੰਮ ਅਤੇ ਹੱਡ ਚੁੱਕ ਕੇ ਚਮਾਰ ਸ਼ਹਿਰ ਵਿਚ ਵੇਚਣ ਜਾਂਦਾ ਹੈ। ਪੈਸੇ ਵੱਟ ਕੇ ਉਨ੍ਹਾਂ ਪੈਸਿਆਂ ਦਾ ਘਰ ਸਮਾਨ ਜਿਵੇਂ ਆਟਾ ਦਾਣਾ ਵਗੈਰਾ ਲਿਆ ਕੇ ਆਪਣੇ ਬੱਚਿਆਂ ਦਾ ਪੇਟ ਪਾਲਦਾ ਹੈ, ਉਚੀਆਂ ਜਾਤਾਂ ਦੇ ਲੋਕ ਉਸ ਨੂੰ ਨਫ਼ਰਤ ਕਰਦੇ ਹਨ, ਭਿੱਟ ਕਰਦੇ ਹਨ, ਉਸ ਦੇ ਮੰਜੇ 'ਤੇ ਬਹਿਣਾ ਅਤੇ ਉਸ ਨੂੰ ਮੰਜੇ 'ਤੇ ਬਿਠਾਉਣਾ ਠੀਕ ਨਹੀਂ ਸਮਝਦੇ। ਭਾਂਡੇ ਵੀ ਅੱਡ ਹੀ ਹੁੰਦੇ ਹਨ, ਏਨੀ ਨਫ਼ਰਤ ਇਨਸਾਨ ਦੀ ਇਨਸਾਨ ਦੇ ਨਾਲ? ਉਹ ਵੀ ਉਸ ਇਨਸਾਨ ਨਾਲ ਜਿਹੜਾ ਕਿ ਇਨ੍ਹਾਂ ਦੇ ਘਰ ਦਾ ਮੁਰਦਾਰ ਚੁੱਕ ਕੇ ਇਨ੍ਹਾਂ ਦੇ ਘਰ ਨੂੰ ਸਾਫ਼ ਕਰਦਾ ਹੈ, ਉਸ ਦੇ ਸਹਾਰੇ ਉਹ ਬੱਚਿਆਂ ਦਾ ਪੇਟ ਪਾਲਦਾ ਹੈ।

***ਆਤਮਾ ਪ੍ਰਕਾਸ ਕਹਿੰਦਾ ਹੈ :*** ਜੇਕਰ ਮੁਰਦਾਰ ਨੂੰ ਵੇਚ ਵੱਟ ਕੇ ਬੱਚਿਆਂ ਦਾ ਪੇਟ ਪਾਲਣ ਵਾਲੇ ਨਾਲ ਇਹ ਲੋਕ ਨਫ਼ਰਤ ਕਰਦੇ ਹਨ ਤਾਂ ਉਨ੍ਹਾਂ ਲੋਕਾਂ ਨੂੰ ਨਫ਼ਰਤ ਕਿਉਂ ਨਹੀਂ ਕੀਤੀ ਜਾਂਦੀ ਜੋ ਮੁਰਦਾਰ ਖਾਂਦੇ ਹਨ। ਮੁਰਗੇ ਮਾਰੇ ਜਾਂਦੇ ਹਨ, ਬੱਕਰੇ ਮਾਰੇ ਜਾਂਦੇ ਹਨ, ਭੇਡਾਂ ਮਾਰੀਆਂ ਜਾਂਦੀਆਂ ਹਨ, ਹਿਰਨ ਮਾਰੇ ਜਾਂਦੇ ਹਨ, ਸੂਰ ਮਾਰੇ ਜਾਂਦੇ ਹਨ, ਉਨ੍ਹਾਂ ਨੂੰ ਪਤੀਲਿਆਂ ਕੂੱਕਰਾਂ ਵਿਚ ਪਕਾ ਕੇ ਇਹ ਉਚੀਆਂ ਜਾਤਾਂ ਵਾਲੇ ਲੋਕ ਮਜ਼ੇ ਨਾਲ ਖਾਂਦੇ ਹਨ, ਨਫ਼ਰਤ ਦੇ ਕਾਬਲ ਮੁਰਦਾਰ ਚੁੱਕਣ ਵਾਲਾ ਹੈ ਜਾਂ ਖਾਣ ਵਾਲਾ। ਇਹ ਤਾਂ ਸੂਰ ਨੂੰ ਵੀ ਖਾਂਦੇ ਹਨ। ਸੂਰ ਜਿਹੜਾ ਕਿ ਗੰਦ ਖਾਂਦਾ ਹੈ। ਕਿਹੋ-ਜਿਹਾ ਹੈ ਇਹ ਸਮਾਜ ਦਾ ਵਰਤਾਰਾ? ਜਵਾਬ ਦਿਓ?

***ਬਾਪੂ ਕਹਿੰਦੇ :*** ਮੇਰੇ 'ਗੁਰੂ ਗੁੰਮਦਾਸ' ਨੇ ਮੈਨੂੰ ਪੁੱਛਿਆ ਸੀ ਕਿ ਸਭ ਤੋਂ ਗੰਦੀ ਚੀਜ਼

ਕਿਹੜੀ ਹੈ। ਮੈਂ ਸੋਚੀ ਗਿਆ ਸੀ, ਮੈਨੂੰ ਸਮਝ ਨਹੀਂ ਆਈ ਸੀ ਪਰ ਮੈਂ ਕੁਝ ਸਮੇਂ ਬਾਅਦ 'ਗੁਰੂ ਗੁੰਮਦਾਸ' ਨੂੰ ਕਿਹਾ ਸੀ ਕਿ 'ਸਭ ਤੋਂ ਗੰਦੀ ਚੀਜ਼ ਤਾਂ ਜੰਗਲਪਾਣੀ ਹੁੰਦਾ ਹੈ' ਜੰਗਲਪਾਣੀ ਜਾਣੀ ਕਿ ਮਲ਼ ਮੂਤਰ, ਤਾਂ 'ਗੁਰੂ ਗੁੰਮਦਾਸ' ਨੇ ਕਿਹਾ ਸੀ ਕਿ 'ਜੰਗਲਪਾਣੀ ਨੂੰ ਵੀ ਭਾਈ ਸੂਰ ਖਾ ਜਾਂਦਾ ਹੈ।' ਤਾਂ ਮੈਂ ਕਿਹਾ 'ਫਿਰ ਗੰਦਾ ਤਾਂ ਸੂਰ ਹੋਇਆ ਨਾ ਗੁਰੂ ਜੀ।' ਪਰ 'ਗੁਰੂ ਗੁੰਮਦਾਸ' ਨੇ ਝਟ ਜਵਾਬ ਦਿੱਤਾ, 'ਬੱਚਾ, ਸੂਰ ਨੂੰ ਬੰਦਾ ਖਾ ਜਾਂਦਾ ਹੈ।' ਉਥੋਂ ਮੈਨੂੰ ਸਮਝ ਆਈ, ਅਸਲ ਵਿਚ ਗੰਦਾ ਬੰਦਾ ਹੈ ਜੋ ਕਿ ਆਪਣੀਆਂ ਲੋੜਾਂ ਤੇ ਸਵਾਰਥ ਅਨੁਸਾਰ ਸਮਾਜਿਕ ਵਰਤਾਰਾ ਚਲਾ ਰਿਹਾ ਹੈ। ਫਿਰ ਬੰਦਾ ਜੇ ਨਫ਼ਰਤ ਕਰਦਾ ਹੈ ਤਾਂ ਅਸਲੀ ਥਾਂ ਨਫ਼ਰਤ ਕਿਉਂ ਨਹੀਂ ਕਰਦਾ।" ਇਹੋ ਜਿਹੀਆਂ ਗੱਲਾਂ ਬਾਪੂ ਮੈਨੂੰ ਆਮ ਸੁਣਾਇਆ ਕਰਦੇ। ਕਈ ਵਾਰੀ ਤਾਂ ਬਹੁਤ ਹੀ ਨਿਵ ਕੇ ਗੱਲ ਕਰਦੇ, ਕਈ ਵਾਰੀ ਇਨਕਲਾਬੀ ਬਣ ਜਾਂਦੇ। ਫਿਰ ਡਾਃ ਅੰਬੇਡਕਰ, ਭਗਤ ਸਿੰਘ ਤੋਂ ਲੈ ਕੇ ਗਿਆਨੀ ਦਿੱਤ ਸਿੰਘ ਨੰਦਪੁਰ ਕਲੌੜ, ਬਾਬਾ ਜੈ ਸਿੰਘ ਖਲਕੱਟ ਬਾਰਨ,ਗੁਰੂ ਸਾਹਿਬ ਜੀ ਦਾ ਸ਼ੀਸ਼ ਲਿਆਉਣ ਵਾਲੇ ਮਹਾਨ ਰੰਗਰੇਟੇ ਗੁਰੂ ਕੇ ਬੇਟੇ, ਆਦਿ ਪਤਾ ਨਹੀਂ ਕਿੰਨੇ ਕੁ ਕ੍ਰਾਂਤੀਕਾਰੀਆਂ ਦੇ ਨਾਂ ਗਿਣ ਦਿੰਦੇ।

***ਮੇਰੇ ਪਿੰਡ ਵਿਚ!*** ਮੇਰੇ ਪਿੰਡ ਦੇ ਉੱਚੀ ਜਾਤੀਆਂ ਦੇ ਕਹਾਉਣ ਵਾਲੇ ਲੋਕ ਆਮ ਕਰਕੇ ਸਾਲ ਵਿਚ ਇਕ ਯੱਗ ਕਰਿਆ ਕਰਦੇ ਹਨ ਰੱਬ ਤੋਂ ਮੀਂਹ ਪਵਾਉਣ ਲਈ, ਇੰਦਰ ਦੇਵਤੇ ਨੂੰ ਖੁਸ਼ ਕਰਨ ਲਈ ਤੇ ਪਿੰਡ 'ਚੋਂ ਬੁਰੀਆਂ ਆਤਮਾਵਾਂ ਦਾ ਛਾਇਆ ਦੂਰ ਕਰਨ ਲਈ ਆਦਿ। ਜਿਸ ਯੱਗ ਦੇ ਮੋਹਰੀ ਨੰਬਰਦਾਰ ਦਲੀਪ ਸਿੰਘ, ਸੱਜੂ ਬਰਾਗੀ, ਪਾਲਾ ਬਰਾਗੀ, ਸਰੂਪ ਬਰਾਗੀ ਆਦਿ ਹੋਰ ਵੀ ਕਈ ਜਣੇ ਹੋਇਆ ਕਰਦੇ। ਸਾਰੇ ਪਿੰਡ 'ਚੋਂ ਉਨ੍ਹਾਂ ਨੇ ਦਾਣੇ, ਪੈਸੇ ਵਗੈਰਾ ਇਕੱਠੇ ਕਰਨੇ, ਪਰ ਚੂੜ੍ਹੇ ਚਮਾਰਾਂ ਦੇ ਘਰ ਛੱਡ ਜਾਣੇ। ਐਤਕੀਂ ਵੀ ਯੱਗ ਹੋਣਾ ਸੀ, ਮਾਲ ਪੂੜਿਆਂ ਦਾ, ਨਾਲ ਖੀਰ ਵੀ ਬਣਾਉਣੀ ਸੀ। ਫਿਰ ਉਹ ਸਾਰੇ ਪਿੰਡ ਨੇ ਰਲ ਕੇ ਖਾ ਲੈਣੀ ਸੀ। ਯੱਗ ਖਾਣ ਲਈ ਟਿੱਬਿਆਂ 'ਤੇ ਵਸੇ ਹੋਏ ਬਾਜ਼ੀਗਰ ਵੀ ਆ ਜਾਂਦੇ ਸਨ ਤੇ ਨਾਲ ਦੇ ਪਿੰਡ ਦੇ ਚੂੜ੍ਹੇ ਚਮਾਰ ਵੀ। ਮੇਰੇ 'ਤੇ ਹੁਣ ਜਵਾਨੀ ਦਾ ਕਬਜ਼ਾ ਹੋਣ ਲੱਗ ਪਿਆ ਸੀ। ਬਾਪੂ ਦੀਆਂ ਗੱਲਾਂ ਮੇਰੇ ਦਿਮਾਗ ਵਿਚ ਸੱਟ ਵਾਂਗ ਵੱਜਦੀਆਂ। ਮੈਂ ਸੱਜੂ ਵੈਰਾਗੀ ਨੂੰ ਮਿਲਕੇ ਕਿਹਾ, "ਚਾਚੇ ਥਮੇ ਮਾਅਰਾ ਸੁੱਕਾ ਸੀਧਾ ਵੀ ਯੱਗ ਮਾ ਪਵਾ ਲਿਓ", ਸੱਜੂ ਬਰਾਗੀ ਜਿਵੇਂ ਭੜਕ ਪਿਆ ਸੀ, ਇਹ ਗੱਲ ਉਸ ਲਈ ਅਣਹੋਣੀ ਸੀ। ਉਸ ਨੇ ਮੈਨੂੰ ਪੰਜ ਛੇ ਗਾਲ੍ਹਾਂ ਮਾਂ ਦੀਆਂ ਕੱਢ ਮਾਰੀਆਂ। ਪਿੰਡ ਦੇ ਅਜਿਹੇ ਮੇਰੇ ਚਾਚੇ ਤਾਏ ਮੈਨੂੰ ਮਾਵਾਂ ਦੀਆਂ ਗਾਲ੍ਹਾਂ ਆਨੇ ਬਹਾਨੇ ਕੱਢ ਦਿੰਦੇ। ਬੇਸ਼ੱਕ ਮੈਂ ਇਕ ਦਿਨ ਉਨ੍ਹਾਂ ਨੂੰ ਖਰੀਆਂ-ਖਰੀਆਂ ਵੀ ਸੁਣਾਈਆਂ ਸਨ। ਇਕ ਦਿਨ ਮੇਰੀ ਸ਼ਿਕਾਇਤ ਵੀ ਇਕ ਬੁੜ੍ਹੇ ਨੇ ਮੇਰੇ ਬਾਪੂ ਕੋਲ ਕੀਤੀ ਸੀ। ਅੱਜ ਫਿਰ ਸੱਜੂ ਬਰਾਗੀ ਨੇ ਮਾਵਾਂ ਦੀਆਂ ਪੰਜ ਛੇ ਗਾਲ੍ਹਾਂ ਕੱਢ ਮਾਰੀਆਂ। ਮੇਰਾ ਕਾਲਜਾ ਤੜਫ ਕੇ ਰਹਿ ਗਿਆ। 'ਮੈਨੂੰ ਇਹ ਲੋਕ ਗਾਲ੍ਹਾਂ ਕਿਉਂ ਕੱਢਦੇ ਨੇ' ਮੈਂ ਬਾਪੂ ਨੂੰ ਵੀ ਇਹ ਗੱਲ ਆਖੀ ਸੀ। ਬਾਪੂ ਨੇ ਸਰਸਰੀ ਜਿਹੇ ਕਿਹਾ ਸੀ, "ਮੇਰੇ ਸਾਲੇ ਗੇ ਯੋ ਲੋਗ ਕੁੱਤੇ ਭੌਂਕਾਂ, ਪਰ ਪੁੱਤ ਤੌਂ ਚੁੱਪ ਕਰ ਜੇ ਕਰ"। ਮੈਂ ਕਦੋਂ ਤੱਕ ਚੁੱਪ ਕਰਦਾ। ਮੈਂ ਸੱਜੂ ਨੂੰ ਫਿਰ ਕਿਹਾ, "ਚਾਚੇ ਹਮੇ ਵੀ ਤਾਂ ਪਿੰਡ ਕੇ ਬਾਸੀ ਆਂ, ਮਾਅਰਾ ਵੀ ਤੋ ਜੀ ਕਰਾ ਬਈ ਹਮੇ ਵੀ ਦਾਨ ਕਰਾਂ" ਸੱਜੂ ਹੋਰ ਭੜਕਿਆ ਸੀ। "ਸਾਲੇ ਚਮਾਰਾਂ ਚੂੜ੍ਹਿਆਂ ਨੂੰ ਵੀ ਦਾਨ ਕਰਨਾ ਆ ਗਿਆ, ਚਲ ਬਗਜਾ ਓਰੇ ਤੇ।" ਮੇਰੇ ਅੰਦਰ ਇਕ ਜਾਵੇ ਇਕ ਆਵੇ। ਮੈਂ ਉਸ ਨੂੰ ਗੁੱਸੇ



ਵਿਚ ਆ ਕੇ ਕਹਿ ਹੀ ਦਿੱਤਾ, "ਚੰਗਾ ਫੇ ਚਾਚੇ ਅੱਜ ਹਮੇ ਯੱਗ ਨੀ ਖਾਣ ਆਂਦੇ" ਮੈਂ ਇਹ ਕਹਿ ਕੇ ਉਥੋਂ ਖਿਸਕ ਆਇਆ। ਪਰ ਪਿਛੋਂ ਮੈਨੂੰ ਦੂਰ ਤੱਕ ਸੁਣੀ ਗਿਆ ਕਿ ਸੱਜੂ ਮੈਨੂੰ ਗਾਲ੍ਹਾਂ ਕੱਢਣੋਂ ਹਟ ਨਹੀਂ ਰਿਹਾ ਸੀ।

ਪਿੰਡ ਵਿਚ ਇਕ ਅਜਮੇਰੋ ਨਾਂ ਦੀ ਝਿਉਰੀ ਹੈ। ਜਦੋਂ ਵੀ ਮੈਂ ਉਨ੍ਹਾਂ ਦੇ ਘਰ ਗਿਆ ਤਾਂ ਮੈਂ ਉਨ੍ਹਾਂ ਦੇ ਘਰ ਬਹੁਤਾ ਦੇਰ ਟਿਕ ਨਹੀਂ ਸਕਿਆ ਸੀ ਕਿਉਂਕਿ ਮੈਨੂੰ ਉਨ੍ਹਾਂ ਦੇ ਘਰੋਂ ਬੜੀ ਭੈੜੀ ਜਿਹੀ ਮੁਸ਼ਕ ਆਉਂਦੀ ਸੀ। ਉਹਦਾ ਮੁੰਡਾ ਫੁੱਲਾ ਮੇਰੇ ਤੋਂ ਇਕ ਜਮਾਤ ਪਿੱਛੇ ਪ੍ਰਾਇਮਰੀ ਸਕੂਲ ਭੱਟੀਆਂ ਵਿਚ ਪੜ੍ਹਦਾ ਸੀ। ਮਾਸਟਰ ਦੇਸ ਰਾਜ, ਕਮਾਲ ਦਾ ਮਾਸਟਰ ਸੀ, ਸਾਨੂੰ ਬਹੁਤ ਚੰਗਾ ਪੜ੍ਹਾਉਂਦਾ, ਸਵੇਰੇ ਸਵੇਰੇ ਹੀ ਜਦੋਂ ਪਰੇਅਰ ਹੋਣੀ ਤਾਂ ਉਸ ਨੇ ਫੁੱਲੇ ਦਾ ਨੱਕ ਜ਼ਰੂਰ ਦੇਖਣਾ, ਫੁੱਲੇ ਦੇ ਨੱਕ ਵਿਚ ਬੜਾ ਗੰਦ ਫਸਿਆ ਹੁੰਦਾ। ਸਾਡਾ ਕਈ ਵਾਰੀ ਉਲਟੀ ਕਰਨ ਨੂੰ ਜੀਅ ਕੱਚਾ ਹੋਣਾ। ਜਦੋਂ ਮੈਂ ਸੱਜੂ ਬਰਾਗੀ ਦੀਆਂ ਗਾਲ੍ਹਾਂ ਖਾ ਕੇ ਉਸ ਨਾਲ ਬਗਾਵਤ ਕਰਕੇ ਆਪਣੇ ਵਿਹੜੇ ਵੱਲ ਨੂੰ ਆ ਰਿਹਾ ਸਾਂ ਤਾਂ ਰਸਤੇ ਵਿਚ ਲੰਗਰ ਬਣ ਰਿਹਾ ਸੀ। ਰੋਟੀਆਂ ਬਣਾਉਣ ਵਿਚ ਅਜਮੇਰੋ ਝਿਉਰੀ ਮੁੱਖ ਰੋਲ ਨਿਭਾ ਰਹੀ ਸੀ। ਮੈਨੂੰ ਉਸ ਸਮੇਂ ਇਸ ਬਾਰੇ ਪਤਾ ਨਹੀਂ ਸੀ, ਪਰ ਅੱਜ ਉਹ ਸੋਚਕੇ ਮੇਰੇ ਲਈ ਕਿੰਨਾ ਕੁਝ ਸਪਸ਼ਟ ਹੋ ਗਿਆ ਸੀ। ਮੈਂ ਮੇਰੇ ਮਿੱਤਰਾਂ ਚੋ ਚੂੜ੍ਹੇ-ਚਮਾਰਾਂ ਦੇ ਮੁੰਡੇ ਇਕੱਠੇ ਕੀਤੇ। ਸਾਰਿਆਂ ਨੂੰ ਗੱਲ ਦੱਸੀ। ਪਿੰਡ ਵਿਚ ਪੜ੍ਹਿਆ-ਲਿਖਿਆ ਹੋਣ ਕਰਕੇ ਮੇਰੀ ਮੇਰੇ ਮਿੱਤਰ ਗੱਲ ਮੰਨ ਲੈਂਦੇ ਸਨ। ਪਹਾੜੀਪੁਰੀਏ ਝਿਉਰਾਂ ਦੇ ਰੌਣਕੀ ਦਾ ਮੁੰਡਾ ਰੋਹੀ ਰਾਮ, ਜਿਸ ਨੂੰ ਅਸੀਂ ਕਾਲਾ ਕਹਿੰਦੇ, ਉਹ ਵੀ ਮੇਰਾ ਮਿੱਤਰ ਸੀ। ਮੈਂ ਉਸ ਨੂੰ ਵੀ ਕਿਹਾ, ਉਹ ਵੀ ਪਹਾੜੀਪੁਰੀਆਂ ਦੇ ਮੁੰਡਿਆਂ ਨੂੰ ਲੈ ਕੇ ਮੇਰੇ ਵਲੋਂ ਪਿੰਡ ਵਾਲਿਆਂ ਨਾਲ ਕੀਤੀ ਗਈ ਬਗਾਵਤ ਵਿਚ ਸ਼ਾਮਲ ਹੋ ਗਿਆ। ਮੇਰੇ ਬਾਪੂ ਨੂੰ ਪਤਾ ਲੱਗਿਆ, ਉਹ ਮੇਰੇ ਕੋਲ ਆਇਆ। ਮੈਨੂੰ ਇਕ ਪਾਸੇ ਆਪਣੇ ਕੋਲ ਬੁਲਾਇਆ, ਪਹਿਲੇ ਲਫਜ਼ ਉਸ ਨੇ ਮੈਨੂੰ ਝਿੜਕਿਆ, ਮੈਂ ਮੇਰੇ ਬਾਪੂ ਨੂੰ ਆਪਣੀ ਗੱਲ ਸਮਝਾਉਣ ਵਿਚ ਕਾਮਯਾਬ ਹੋ ਗਿਆ ਸਾਂ, ਭਾਵੇਂ ਕਿ ਨਾਕਾ ਲਾਈਂ ਬੈਠੇ ਮੇਰੇ ਸਾਥੀ ਉਸ ਵੇਲੇ ਘਬਰਾ ਵੀ ਗਏ ਸਨ ਕਿ ਗਾਮਾ ਆਪਣੇ ਬਾਪੂ ਕੀ ਮੋੜਦਾ ਨੀ ਪਰ ਮੇਰਾ ਬਾਪੂ ਮੇਰੇ ਵਲੋਂ ਰੱਖੇ ਗਏ ਯੱਗ ਖਾਣ ਦੇ ਬਾਈਕਾਟ ਬਾਬਤ ਪੱਖ ਸੁਣ ਕੇ ਸੰਤੁਸ਼ਟ ਹੋ ਕੇ ਸਾਡੀ ਹਾਂ ਵਿਚ ਹਾਂ ਰਲਾ ਗਿਆ। ਅਸੀਂ ਦਸ-ਬਾਰਾਂ ਮੁੰਡੇ ਚੂੜ੍ਹਿਆਂ ਦੇ ਵਿਹੜੇ ਦੇ ਕੋਨੇ ਕੋਲ ਛੱਪੜੀ ਦੇ ਨਾਲ ਜਾਂਦੇ ਰਸਤੇ ਉੱਤੇ ਨਾਕਾ ਲਗਾ ਕੇ ਬਹਿ ਗਏ ਤੇ ਅਸੀਂ ਵਿਹੜੇ ਵਿਚ ਸਭ ਨੂੰ ਕਹਿ ਦਿੱਤਾ ਕਿ 'ਅੱਜ ਕੋਈ ਯੱਗ ਖਾਣ ਨਹੀਂ ਜਾਵੇਗਾ। ਯੱਗ ਤਾਂ ਹੀ ਖਾਈ ਜਾਵੇਗੀ ਜੇਕਰ ਸਾਡਾ ਵੀ ਸੁੱਕਾ ਸੀਧਾ ਦਾਨ ਯੱਗ ਵਿਚ ਪਵਾਇਆ ਜਾਵੇਗਾ। ਭਾਵੇਂ ਅਸੀਂ ਇਕ-ਇਕ ਦਾਣਾ ਹੀ ਪਾਈਏ, ਪਰ ਪਾਵਾਂਗੇ ਜ਼ਰੂਰ।' ਇਸ ਗੱਲ ਦਾ ਸਾਡੇ ਕਈ ਬੁੜੇ ਬੁੜ੍ਹੀਆਂ ਨੇ ਬੜਾ ਗੁੱਸਾ ਕੀਤਾ। ਸਾਨੂੰ ਸਮਝਾਉਣ ਵੀ ਲੱਗੇ, "ਰੇ ਥਮੇ ਯੋ ਕੇ ਕਰ ਰਿਆਂ, ਥਾਨੂ ਜਮਾ ਅਕਲ ਨੀ, ਪੱਟਮੇਲ਼ੀਓ, ਗਾਓਂ ਕੇ ਲੋਗ ਆਪਣੇ ਮਾਲਕ ਆਂ, ਮਨੋ ਕੇ ਜਾਣਿਓ,ਦਾਦੇ ਮਘਾਉਣਿਓ, ਉਨ੍ਹਾਂ ਗੈਲ ਆਢਾ ਲੈਣਾ ਚੰਗੀ ਬਾਤ ਨੀ, ਥਮੇ ਮਰਜੋਂ ਥਮੇ ਤਾਂ ਅੱਜ ਰੌਲਾ ਪਾ ਕਾ ਬਗ ਜੋ ਗੇ, ਪਰ ਮਾਨੈ ਤਾਂ ਇਨ੍ਹਾਂ ਕੇ ਖੇਤਾਂ ਮਾਂ ਕੱਖ ਕੰਡਾ ਲੈਣ ਰੋਜ਼ ਜਾਣਾ, ਮਾਨੂੰ ਫਿਰ ਯੋਹ ਕਿੱਥਾ ਆਪਣੀਆਂ ਵੱਟਾਂ ਪਾ ਚੜ੍ਹਨ ਦੇ ਦੇਂ ਗੇ, ਥਮੇ ਜੋ ਟਾਂਟਾ ਨਾ ਛੇੜੋ, ਬਰ ਆਜੋ"। ਪਰ ਮੈਂ ਉਨ੍ਹਾਂ ਬੁੜ੍ਹੀਆਂ ਨੂੰ ਸਪਸ਼ਟ ਕਿਹਾ ਸੀ "ਅੱਜ ਨੀ ਮੰਨਦੇ ਰੀ ਹਮੇ, ਜੋ ਹੋਏਗਾ ਦੇਖੀ ਜੈਗੀ" ਸਾਡੇ ਉੱਤੇ ਵਿਹੜੇ

ਵਾਲ਼ਿਆਂ ਨੇ ਬਥੇਰਾ ਜ਼ੋਰ-ਅਜ਼ਮਾਈ ਕੀਤੀ ਪਰ ਅਸੀਂ ਸਾਨ੍ਹੇ ਵਾਂਗ ਆਕੜੇ ਬੈਠੇ ਸੀ। ਅੱਜ ਅਸੀਂ ਲੜਨ-ਮਰਨ ਲਈ ਵੀ ਤਿਆਰ ਸੀ। ਅਸੀਂ ਸੋਚਿਆ ਜੇ ਅੱਜ ਅਸੀਂ ਕਾਮਯਾਬ ਹੋ ਗਏ ਤਾਂ ਹੋ ਗਏ, ਨਹੀਂ ਫਿਰ ਅਸੀਂ ਕਦੇ ਵੀ ਕਾਮਯਾਬ ਨਹੀਂ ਹੋ ਸਕਾਂਗੇ। ਸਾਨੂੰ ਯੱਗ ਦੀਆਂ ਭੱਠੀਆਂ ਤੇ ਹੋ ਰਹੀ ਚਰਚਾ ਦੀ ਮਿੰਟ ਮਿੰਟ ਦੀ ਖ਼ਬਰ ਮਿਲ ਰਹੀ ਸੀ, ਕਿਉਂਕਿ ਪਿੰਡ ਵਿਚ ਉੱਚੀ ਜਾਤੀਆਂ ਦੇ ਕਹਾਉਣ ਵਾਲੇ ਲੋਕਾਂ ਵਿਚ ਸਾਡੇ ਦੋਸਤ ਵੀ ਮੌਜੂਦ ਸਨ, ਜੋ ਸਾਨੂੰ ਘੜੀ ਘੜੀ ਦੀ ਖਬਰ ਦੇ ਰਹੇ ਸਨ। ਅਸੀਂ ਉੱਚੀਆਂ-ਨੀਵੀਆਂ ਜਾਤਾਂ ਦੇ ਮੁੰਡੇ ਇਕੱਠੇ ਪੜ੍ਹਦੇ ਰਹੇ, ਪੜ੍ਹਦੇ ਸਮੇਂ ਅਸੀਂ ਕਦੇ ਵੀ ਨਹੀਂ ਸੋਚਿਆ ਸੀ ਕਿ ਸਾਡੀ ਜਾਤ ਕਿਹੜੀ ਹੈ, ਸਾਡਾ ਧਰਮ ਕਿਹੜਾ ਹੈ ਅਸੀਂ ਕਿਥੇ ਬਹਿਣਾ ਹੈ, ਅਸੀਂ ਕਿਥੇ ਜਾਣਾ ਹੈ, ਕਿਥੇ ਰਹਿਣਾ ਹੈ। ਪਿੰਡ ਵਿਚ ਇਕ ਮੇਰਾ ਦੋਸਤ ਇਹੋ ਜਿਹਾ ਪੱਕਾ ਬਣਿਆ, ਜੋ ਕਿ ਪਾਲੇ ਬਰਾਗੀ ਦਾ ਮੁੰਡਾ ਪ੍ਰਗਟ ਦਾਸ ਮੇਰੇ ਨਾਲ ਅੱਜ ਤਕ ਵੀ ਨਿਭਾ ਰਿਹਾ ਹੈ।

***ਇਕ ਸੱਚ ਇਹ ਵੀ :*** ਬੈਰਾਗੀਆਂ ਦੇ ਘਰ ਸਾਡਾ ਬਹਿਣਾ ਚੰਗਾ ਨਹੀਂ ਸਮਝਿਆ ਜਾਂਦਾ, ਕਿਉਂਕਿ ਸਾਰੇ ਬਰਾਗੀਆਂ ਦੇ ਘਰ ਬਾਬਾ ਸੀਤਾ ਰਾਮ ਨੂੰ ਪੂਜਦੇ ਹਨ ਤੇ ਬਾਬਾ ਸੀਤਾ ਰਾਮ ਇਹ ਕਦੇ ਬਰਦਾਸ਼ਤ ਨਹੀਂ ਕਰਦਾ ਕਿ ਕੋਈ ਨੀਚ ਜਾਤ ਦੇ ਲੋਕ ਉਸ ਦੇ ਮੰਦਰ ਵਿਚ ਆਉਣ ਜਾਂ ਉਸ ਦੀ ਕੁਟੀਆ ਵਿਚ ਆ ਕੇ ਉਸ ਨਾਲ ਛੇੜ-ਛਾੜ ਕਰਨ।

***ਪਰ ਫਿਰ ਵੀ*** ਪ੍ਰਗਟ ਦਾਸ ਨੇ ਬਗਾਵਤ ਕੀਤੀ ਸੀ। ਉਸ ਦਾ ਮੇਰੇ ਘਰ ਆਉਣਾ-ਜਾਣਾ ਬਣਿਆ ਰਹਿੰਦਾ। ਅਸੀਂ ਇਕੱਠੇ ਖਾਂਦੇ ਪੀਂਦੇ ਸੀ। ਚੰਗੇ ਮੰਦੇ ਕੰਮ ਵੀ ਇਕੱਠੇ ਕਰਦੇ ਸੀ। ਇਕ ਵਾਰ ਤਾਂ ਅਸੀਂ ਇਕੱਠਿਆਂ ਨੇ ਚੋਰੀ ਵੀ ਕੀਤੀ ਸੀ। ਇਹ ਚੋਰੀ ਦੀ ਕਹਾਣੀ ਵੀ ਬੜੀ ਅਜੀਬ ਹੈ।

ਪਿੰਡ ਵਿਚ ਬਰਾਗੀਆਂ ਵਿਚੋਂ ਹੀ ਬਾਬਾ ਮੇਹਰਦਾਸ ਹੋਇਆ ਕਰਦਾ ਸੀ। ਉਸ ਦੇ ਉਂਝ ਦੋ ਮੁੰਡੇ ਵੀ ਸਨ, ਪਰ ਉਸ ਦੀ ਮੁੰਡਿਆਂ ਨਾਲ ਕਦੇ ਬਣੀ ਨਹੀਂ ਸੀ। ਪਿੰਡ ਦੇ ਲੋਕ ਉਸ ਨੂੰ ਅੜਬ ਕਹਿੰਦੇ ਸਨ। ਢਾਈ-ਤਿੰਨ ਕਿੱਲੇ ਉਸਦੀ ਜ਼ਮੀਨ ਵੀ ਸੀ। ਉਹ ਜ਼ਮੀਨ ਆਪ ਹੀ ਵਾਹੁੰਦਾ ਬੀਜਦਾ ਜਾਂ ਠੇਕੇ 'ਤੇ ਦੇ ਦਿੰਦਾ। ਉਸ ਦੇ ਮੁੰਡੇ ਅਰਜਣ ਉਰਫ ਭੇਲਾ ਤੇ ਨਰੰਜਣ ਪਿੰਡ 'ਚ ਰਹਿੰਦੇ। ਭੇਲੇ ਨੇ ਦੁਕਾਨ ਕਰ ਰੱਖੀ ਸੀ, ਨਰੰਜਣ ਦਿਹਾੜੀ-ਦੱਪਾ ਕਰਦਾ। ਜਦੋਂ ਨਰੰਜਣ ਦੀ ਮੌਤ ਹੋਈ ਸੀ ਉਦੋਂ ਵੀ ਮੇਹਰਦਾਸ ਰੋਇਆ ਨਹੀਂ ਸੀ। ਮਿਹਰਦਾਸ ਆਪਣੇ ਖੇਤ ਵਿਚ ਹੀ ਕੱਖਾਂ ਕਾਨਿਆਂ ਦੀ ਕੁੱਲੀ ਬਣਾ ਕੇ ਰਹਿੰਦਾ ਸੀ। ਉਸ ਦੇ ਹੱਥ ਵਿਚ ਚਿਲਮ ਹੁੰਦੀ। ਕੋਲ਼ੇ ਦੇ ਨਾਲ ਲੱਗੀ ਪਾਥੀ ਹਰ ਸਮੇਂ ਧੁਖਦੀ ਰਹਿੰਦੀ। ਉਹ ਉਸ ਦੀ ਆਪਣੀ ਸਲਤਨਤ ਸੀ। ਇਕ ਦਿਨ ਪ੍ਰਗਟ ਦਾਸ ਨੇ ਮੈਨੂੰ ਕਿਹਾ, ਕੁੱਲੀ ਵਾਲੇ ਬਾਬੇ ਕੀ ਕੁੱਲੀ ਮਾਹ ਪੈਸੇ ਪਏ ਆਂ', ਸਾਡੇ ਮਕਾਨ ਦੀ ਪਿੱਠ ਇਕ-ਦੂਜੇ ਨਾਲ ਲਗਦੀ ਸੀ, ਇਸ ਕਰਕੇ ਅਸੀਂ ਸ਼ਾਮ ਨੂੰ ਕੋਠੇ ਉੱਤੇ ਇਕੱਠੇ ਬਹਿ ਕੇ ਕਲੋਲਾਂ ਕਰਿਆ ਕਰਦੇ ਸੀ। ਪ੍ਰਗਟ ਨੇ ਕਿਹਾ 'ਓ ਗਾਮੇ ਅੱਜ ਚਲੀਏ ਫਿਰ, ਕੁੱਲੀ ਆਲਾ ਕਿਹੜਾ ਘੱਟ ਆ, ਬੁੜੇ ਕੇ ਪੈਸੇ ਚੱਕੀਏ"। ਪ੍ਰਗਟ ਮੇਰਾ ਦੋਸਤ ਸੀ, ਪੱਕਾ ਦੋਸਤ, ਉਹ ਮੇਰੀ ਗੱਲ ਕਦੇ ਟਾਲਦਾ ਨਹੀਂ ਸੀ, ਮੈਂ ਵੀ ਉਸ ਦੀ ਗੱਲ ਕਦੇ ਟਾਲਦਾ ਨਹੀਂ ਸੀ। ਮੈਂ ਝੱਟ ਮੰਨ ਗਿਆ। ਰਾਤ ਦੇ ਗਿਆਰਾਂ ਵਜੇ ਦਾ ਟਾਇਮ, ਦੋ ਚੋਰ, ਇਕ ਮੈਂ ਇਕ ਮੇਰਾ ਦੋਸਤ ਪ੍ਰਗਟ ਚੋਰੀ ਕਰਨ ਚੱਲੇ। ਦਬਵੇਂ ਪੈਰੀਂ ਅਸੀਂ ਪਿੰਡ ਤੋਂ ਬਾਹਰ ਹੋ ਗਏ। ਕ੍ਰਿਸ਼ਨ ਤਰਖਾਣ ਦੀ ਖੁੱਲ ਖੁੱਲ ਸਾਨੂੰ ਸੁਣਾਈ ਦਿੱਤੀ। ਮੈਂ ਅੰਦਰੋਂ ਬਹੁਤ ਡਰ ਰਿਹਾ ਸੀ, ਕੁੱਲੀ ਵਾਲੇ ਦੀ ਕੁੱਲੀ ਪਿੰਡ 'ਚੋਂ ਕੋਈ ਪੌਣਾ



ਕਿਲੋਮੀਟਰ ਦੂਰ ਸੀ। ਰਾਤ ਦਾ ਸੰਨਾਟਾ ਸਾਨੂੰ ਡਰਾ ਰਿਹਾ ਸੀ। ਟਟੀਰੀਆਂ ਦੀ ਆਵਾਜ਼ ਸਾਨੂੰ ਪ੍ਰੇਸ਼ਾਨ ਕਰ ਰਹੀ ਸੀ, ਰਾਧੇ ਬਾਣੀਏ ਦੀ ਮੋਟਰ ਦੇ ਨਾਲ ਬਸੰਤੀ ਮਾਤਾ ਦੀ ਸਮਾਧ, ਜਿਸ ਨੂੰ ਲੋਕ ਬਾਸੜੀਆਂ ਦੇ ਦਿਨਾਂ ਵਿਚ ਗੁਲਗੁਲਿਆਂ ਨਾਲ ਰਜਾਇਆ ਕਰਦੇ ਸਨ, ਗੁਲਗੁਲੇ ਤਾਂ ਖੈਰ ਲੰਡਰ ਕੁੱਤੇ ਹੀ ਖਾ ਜਾਂਦੇ ਸਨ, ਪਰ ਸਾਰੇ ਪਿੰਡ ਦੀ ਬਸੰਤੀ ਮਾਤਾ ਤੇ ਅਥਾਹ ਸ਼ਰਧਾ ਸੀ, ਬਸੰਤੀ ਮਾਤਾ ਦੀ ਸਮਾਧ ਕੋਲੋਂ ਲੰਘਦੇ ਹੋਏ ਮੇਰਾ ਦਿਲ ਕਾਫ਼ੀ ਧੜਕਿਆ।

ਅਸੀਂ ਸਲਾਹਾਂ ਕਰਦੇ ਬਾਬੇ ਦੀ ਕੁੱਲੀ ਕੋਲ ਪੁੱਜ ਗਏ, ਮੈਂ ਕੁੱਲੀ ਦੇ ਬਾਹਰ ਖੜ੍ਹ ਗਿਆ, ਪ੍ਰਗਟ ਦਬਵੇਂ ਪੈਰੀਂ ਅੰਦਰ ਗਿਆ, ਕੁਝ ਸਮੇਂ ਬਾਅਦ ਉਹ ਬਾਹਰ ਆ ਗਿਆ। ਮੈਂ ਹੌਲੀ ਜਿਹੇ ਪੁੱਛਿਆ, "ਓਏ ਕੰਮ ਬਣ ਗਿਆ" ਪ੍ਰਗਟ ਕਿਤੋਂ ਭੱਜ ਕੇ ਤਾਂ ਨਹੀਂ ਆਇਆ ਸੀ, ਪਰ ਫਿਰ ਵੀ ਉਹ ਸਾਹੋ-ਸਾਹ ਸੀ। ਪ੍ਰਗਟ ਨੇ ਹੌਲੀ ਜਿਹੇ ਚੋਰਾਂ ਵਾਲੀ ਬੋਲੀ 'ਚ ਕਿਹਾ, "ਆ ਜਾ ਆ ਜਾ ਕੰਮ ਬਣ ਗਿਆ"। ਅਸੀਂ ਉਥੋਂ ਭੱਜੇ ਸਭ ਭੁੱਲ ਗਏ ਸੀ ਕਿ ਸਾਨੂੰ ਕੋਈ ਦੇਖ ਵੀ ਰਿਹਾ ਹੋਣਾ। ਅਸੀਂ ਪਿੰਡ ਨੂੰ ਆਉਣ ਦੀ ਬਜਾਏ ਦੂਜੇ ਪਾਸੇ ਨੂੰ ਤੁਰ ਪਏ। ਛੋਟੀ ਨੈਣਾਂ ਵਾਲੇ ਪਾਸੇ ਵੱਲ ਭੱਜੇ, ਸਾਹੋ-ਸਾਹ ਹੋਏ ਪਏ ਸਾਂ ਦਿਲ ਧੜਕ ਰਿਹਾ ਸੀ। ਅਸੀਂ ਸਾਡੇ ਪਿੰਡ ਦੀ ਜੂਹ ਤੋਂ ਬਾਹਰ ਹੋ ਗਏ ਸੀ। ਸਾਨੂੰ ਚੋਰੀ ਕਰਨ ਵਿਚ ਦੋ ਘੰਟੇ ਦਾ ਸਮਾਂ ਲੱਗਿਆ। ਅਸੀਂ ਨੈਣਾ ਵਾਲੇ ਪਾਸੇ ਨੂੰ ਹੁੰਦੇ ਹੋਏ ਵੱਡੀ ਸੜਕ 'ਤੇ ਪੰਜ ਕਿਲੋਮੀਟਰ ਦਾ ਚੱਕਰ ਕੱਟ ਕੇ ਰਾਤ ਦੇ ਦੋ ਵਜੇ ਘਰ ਵੜੇ। ਅਸੀਂ ਪੈਸੇ ਵੀ ਗਿਣ ਲਏ ਸੀ। 155 ਰੁਪਏ ਦੇ ਨੋਟ, 201 ਰੁਪਏ ਦੀ ਭਾਨ। ਅਸੀਂ ਪੈਸੇ ਵੰਡੇ ਨਹੀਂ ਸੀ, ਸਗੋਂ ਇਕ ਜਗ੍ਹਾ ਮਿੱਟੀ ਵਿਚ ਦੱਬ ਆਏ ਸੀ। ਸਵੇਰ ਹੋਈ, ਅਸੀਂ ਆਮ ਵਾਂਗ ਉੱਠੇ, ਇਕ ਦੂਜੇ ਨੂੰ ਮਿਲੇ ਵੀ ਨਹੀਂ, ਪਰ ਅੰਦਰ ਡਰ ਜ਼ਰੂਰ ਸੀ। 8 ਕੁ ਵਜੇ ਪਿੰਡ ਵਿਚ ਰੌਲਾ ਪੈ ਗਿਆ ਬਾਬਾ ਕੁੱਲੀ ਵਾਲਾ ਪਿੰਡ ਵਿਚ ਕਹਿੰਦਾ ਫਿਰੇ "ਮੇਰਾ 25 ਹਜ਼ਾਰ ਰੁਪਿਆ ਚੁੱਕਿਆ ਗਿਆ।" ਅਸੀਂ ਦੋਵੇਂ ਇਕੱਠੇ ਹੋਣਾ ਚਾਹੁੰਦੇ ਸੀ, ਇਕ ਦੂਜੇ ਨੂੰ ਪੁੱਛਣਾ ਚਾਹੁੰਦੇ ਸੀ, ਕਿ 25 ਹਜ਼ਾਰ ਰੁਪਿਆ ਤਾਂ ਨਹੀਂ ਸੀ, ਫੇਰ ਕੁੱਲੀ ਵਾਲਾ ਕਿਉਂ ਕਹਿੰਦਾ, ਮੈਨੂੰ ਪ੍ਰਗਟ 'ਤੇ ਗੁੱਸਾ ਵੀ ਸੀ, ਸਾਲੇ ਨੇ 356 ਰੁਪਏ ਮੈਨੂੰ ਦਿਖਾਏ, ਬਾਕੀ ਸਾਰੇ ਆਪ ਲੈ ਗਿਆ ਪਰ ਮੈਨੂੰ ਪਤਾ ਸੀ ਕਿ ਪ੍ਰਗਟ ਝੂਠ ਨਹੀਂ ਬੋਲਦਾ, ਘੱਟੋ-ਘੱਟ ਮੇਰੇ ਕੋਲ ਨਹੀਂ। ਜਦੋਂ ਅਸੀਂ ਇਕੱਠੇ ਹੁੰਦੇ ਸੀ ਤਾਂ ਪਿੰਡ ਦੇ ਲੋਕ ਸਾਨੂੰ ਬਹੁਤਾ ਚੰਗਾ ਨਹੀਂ ਸੀ ਸਮਝਦੇ, ਵਿਰਾਗੀਆਂ ਦਾ ਮੁੰਡਾ ਚਮਾਰਾਂ ਦੇ ਮੁੰਡੇ ਨਾਲ? ਸਵੇਰੀਂ ਬਾਬਾ ਕੁੱਲੀ ਵਾਲਾ ਪੰਚਾਇਤ ਇਕੱਠੀ ਕਰਦਾ ਫਿਰੇ। ਪੰਚਾਇਤ ਇਕੱਠੀ ਹੋਈ, ਫੈਸਲਾ ਹੋਇਆ ਕਿ 'ਪੁੱਛ' ਲਿਆਂਦੀ ਜਾਵੇ। ਕੋਈ ਮਲੇਰਕੋਟਲੇ ਜਾਣ ਨੂੰ ਆਖੇ, ਜਿਥੇ ਸ਼ੀਸ਼ੇ ਵਿਚ ਆਉਂਦੀ ਪਰਛਾਈ ਵਿਚੋਂ ਚੋਰ ਦਿਖਾਇਆ ਜਾਂਦਾ ਸੀ, ਕੋਈ ਕਿਤੇ ਕੋਈ ਕਿਤੇ, ਪਰ ਸਾਡੀ ਜਾਨ ਨੂੰ ਬਣੀ ਪਈ ਸੀ। ਸਾਡਾ ਹੁਣ ਇਕੱਠੇ ਹੋਣਾ ਜ਼ਰੂਰੀ ਸੀ। ਅਸੀਂ ਇਕੱਠੇ ਹੋਏ, "ਕਿਉਂ ਰੈ ਪ੍ਰਗਟ 25 ਹਜ਼ਾਰ ਕਿਥਾ ਤਾ", ਪ੍ਰਗਟ ਵੀ ਹੈਰਾਨ, "ਸਹੁੰ ਬਾਪ ਕੀ ਜਿੰਨੇ ਪੈਸੇ ਮੈਂ ਤਨੂੰ ਦਿਖਾਏ ਆਂ ਉਨੀ ਤੇ"। ਅਸੀਂ ਦੋਵੇਂ ਗਹਿਰੀਆਂ ਸੋਚਾਂ ਵਿਚ ਡੁੱਬ ਗਏ। ਜੇਕਰ ਕਿਸੇ 'ਪੁੱਛਾ' ਵਾਲੇ ਨੇ ਸਾਡਾ ਨਾਂ ਲੈ ਦਿੱਤਾ ਤਾਂ ਪਿੰਡ ਵਾਲਿਆਂ ਨੇ ਸਾਨੂੰ ਛੁਡਾਉਣਾ ਵੀ ਕਿਸੇ ਨੇ ਨੀ।

***ਬਚਪਨ ਦਾ ਚੋਰ:*** ਮਸਾਂ ਤਿੰਨ-ਚਾਰ ਸਾਲ ਦਾ ਹੋਵਾਂਗਾ, ਅਸੀਂ ਖੇਡਦੇ-ਖੇਡਦੇ ਗੁਰਨਾਮੋ ਦੀ ਝਲਾਨੀ ਵਿਚ ਪਏ ਹੋਏ ਦਾਣੇ ਦੇ ਢੋਲ ਵਿਚੋਂ ਦਾਣੇ ਕੱਢਦੀ ਗੁਰਨਾਮੋ ਨੂੰ

ਆਮ ਦੇਖਦੇ ਸਾਂ। ਕੁਲਫੀਆਂ ਵਾਲਾ ਕੁਲਫੀਆਂ ਵੇਚਦਾ ਫਿਰ ਰਿਹਾ ਸੀ। ਮੈਂ, ਝਿਉਰਾਂ ਦਾ ਕਾਲਾ, ਝਿਉਰਾਂ ਦਾ ਹੇਮਾ ਅਸੀਂ ਸਲਾਹ ਕੀਤੀ, ਗੁਰਨਾਮੋ ਆਲੀ ਝਲਾਨੀ ਵਿਚ ਪਏ ਦਾਣਿਆਂ ਦੇ ਢੋਲ ਵਿਚੋਂ ਦਾਣੇ ਕੱਢਕੇ ਕੁਲਫੀਆਂ ਖਾਈਆਂ ਜਾਣ। ਹੇਮਾ ਸਭ ਤੋਂ ਵੱਡਾ ਸੀ ਤੇ ਚਲਾਕ ਵੀ। ਅੱਜ ਕੱਲ੍ਹ ਉਹ ਨਹੀਂ ਰਿਹਾ। ਉਸ ਨੇ ਪਹਿਲਾਂ ਵੀ ਕਈ ਵਾਰੀ ਕਿਹਾ ਸੀ, ਗੁਰਨਾਮੋ  ਦਾ ਦਾਣਿਆਂ ਦਾ ਭੜੋਲਾ ਬਾਹਰ ਹੀ ਪਿਆ ਹੈ। ਗੁਰਨਾਮੋ ਡੰਗਰਾਂ ਲਈ ਕੱਖ ਲੈਣ ਚਲੀ ਜਾਂਦੀ ਹੈ, ਅੱਜ ਵੀ ਗੁਰਨਾਮੋ ਘਰ ਨਹੀ ਸੀ। ਉਸ ਦਾ ਮੁੰਡਾ ਚਰਨਾ ਘਰੇ ਸੀ। ਚਰਨਾ ਬਹੁਤ ਛੋਟਾ, ਅਸੀਂ ਆਪਣੀ ਸਲਾਹ ਨੂੰ ਪੱਕੀ ਕਰਦਿਆਂ ਅੱਧਾ-ਅੱਧਾ ਕਿਲੋ ਕਣਕ ਕੱਢੀ ਤੇ ਕੁਲਫੀਆਂ ਖਾ ਲਈਆਂ। ਬਾਅਦ ਵਿਚ ਗੁਰਨਾਮੋ ਨੇ ਭੜੋਲੇ ਅੱਗੇ ਦਾਣੇ ਖਿੰਡੇ ਦੇਖ, ਰੌਲਾ ਪਾ ਦਿੱਤਾ ਕਿ ਮੇਰੇ ਭੜੋਲੇ ਵਿਚੋਂ ਕਿਸੇ ਨੇ ਤਿੰਨ ਕੁਇੰਟਲ ਦਾਣੇ ਕੱਢ ਲਏ। 'ਪੁੱਛ' ਲੈਣ ਗਏ 'ਪੁੱਛ' ਵਾਲੇ ਨੇ ਦਲੀਪ ਚੂੜ੍ਹੇ ਦਾ ਨਾਂ ਲੈ ਦਿੱਤਾ। ਮੇਰੇ ਇਹ ਗੱਲ ਧੁੰਦਲੀ-ਧੁੰਦਲੀ ਯਾਦ ਹੈ, ਵਿਚਾਰਾ ਦਲੀਪ ਐਵੇਂ ਹੀ ਬਦਨਾਮ ਹੋ ਗਿਆ ਸੀ।

ਪਿੰਡ ਵਿਚ ਸਾਡਾ ਚੋਰੀ ਵਾਲਾ ਕਰੈਕਟਰ ਨਹੀਂ ਸੀ, ਪਰ ਅਸੀਂ ਜੋ ਲੋਕਾਂ ਦੀਆਂ ਧੀਆਂ-ਭੈਣਾਂ ਨਾਲ ਟਿੱਚਰਾਂ ਕਰਨ ਦਾ ਕੁਚੱਜਾ ਗੈਰ ਸਮਾਜਿਕ ਕੰਮ ਵੀ ਕਰ ਲੈਂਦੇ ਸਾਂ। ਉਸ ਕਰਕੇ ਸਾਡੇ ਪਿੰਡ ਦੇ ਲੋਕ ਸਾਡੇ 'ਤੇ ਕਚੀਚੀਆਂ ਵੱਟਦੇ ਰਹਿੰਦੇ ਸਨ। ਇਸ ਕਰਕੇ ਅਸੀਂ ਡਰਦੇ ਸੀ ਕਿ ਜੇ ਆਪਾਂ ਫੜੇ ਗਏ, ਸਾਲਾ 'ਕੱਲਾ-'ਕੱਲਾ ਬਦਲਾ ਲਵੇਗਾ। ਪਿੰਡ ਦੇ ਪੰਜ ਮੋਹਤਬਰ ਬੰਦੇ ਹਰਿਆਣਾ ਦੇ ਪਿੰਡ ਖੰਡਾ ਵਿਖੇ 'ਪੁੱਛਾਂ' ਲੈਣ ਚਲੇ ਗਏ ਸੀ। ਸਾਰੇ ਕਹਿੰਦੇ ਸੀ ਕਿ ਜਿਹੜੀ ਉਹ ਪੁੱਛਿਆ ਦਿੰਦੈ ਉਹ ਜਮਾਂ ਸੱਚ ਹੁੰਦੀ ਏ। ਇਕ ਨੇ ਤਾਂ ਇਹ ਵੀ ਕਿਹਾ ਸੀ ਕਿ "ਥਮੇ ਜਾਓ ਮਲੇਰਕੋਟਲਾ, ਮਲੇਰਕੋਟਲਾ ਨਾ ਇਕ ਮੁਸਲਮਾਨ ਏ, ਉਹ ਨਾ ਸ਼ੀਸ਼ੇ ਮਾਂਹ ਨੂੰ ਦਿਖਾਵਾ, ਲੋਕ ਕਹਾਂ ਸਾਮਰਤਕ ਚੋਰ ਕੀ ਮੂਰਤ ਆ ਜਹਾ ਸ਼ੀਸ਼ੇ ਮਾਂਹ" ਮਲੇਰਕੋਟਲੇ ਵਾਲੇ ਕੋਲ ਇਕ ਹੋਰ ਚੋਰੀ ਬਾਰੇ ਪਤਾ ਕਰਨ ਵਾਸਤੇ ਪਹਿਲਾਂ ਵੀ ਸਾਡੇ ਪਿੰਡ ਦੇ ਲੋਕ ਗਏ ਸੀ, ਮਲੇਰਕੋਟਲੇ ਵਾਲੇ ਨੇ ਸਾਡੇ ਪਿੰਡ ਦੇ ਰੌਣਕੀ ਝਿਉਰ ਨੂੰ ਬਹੁਤ ਕੁਟਵਾਇਆ ਸੀ। ਸਾਡੇ ਪਿੰਡ ਦੇ ਮੋਹਤਬਰ ਬੰਦੇ ਜਦੋਂ ਬਾਬੇ ਕੋਲੋਂ 'ਪੁੱਛਾ' ਲੈਣ ਚਲੇ ਗਏ ਸੀ ਤਾਂ ਫਿਰ ਅਸੀਂ ਸੋਚੀਏ, ਕਹਿੰਦੇ ਨੇ ਚੋਰੀ ਕਰਨ ਵਾਲੇ ਵੀ ਕਾਲੀ ਦੇਵੀ ਧਿਆਵਾਂ, ਅਸੀਂ ਕਾਲੀ ਦੇਵੀ ਦੀ ਸੁੱਖ ਸੁੱਖ ਲਈ, ਪਿੰਡ ਵਿਚ ਹਨੂੰਮਾਨ ਦੀ ਵੀ ਸੁੱਖ ਸੁੱਖ ਲਈ, ਖੇੜੇ ਪਾਤਸ਼ਾਹ ਨੂੰ ਵੀ ਖੁਸ਼ ਕਰਨ ਦੀ ਗੱਲ ਕਰ ਦਿੱਤੀ। ਹੋਰ ਅਸੀਂ ਕਿੰਨੇ ਹੀ ਦੇਵਤਿਆਂ ਨੂੰ ਧਿਆਇਆ, ਫਿਰ ਸਾਡਾ ਬੁਰਾ ਹਾਲ ਸੀ। ਜਦੋਂ ਰਾਤ ਨੂੰ 'ਪੁੱਛਾ' ਲੈਣ ਗਏ ਮੋਹਤਬਰ ਬੰਦੇ ਵਾਪਸ ਆਏ, ਸਾਡੀ ਜਾਨ ਨੂੰ ਬਣੀ ਪਈ ਸੀ। ਉਨ੍ਹਾਂ ਨੇ ਪਿੰਡ ਦੇ ਸਿਆਣੇ ਬੰਦਿਆਂ ਨੂੰ ਇਕੱਠਾ ਕੀਤਾ। ਜਦੋਂ ਗੱਲ ਘੁੰਮਦੀ-ਘੁੰਮਾਉਂਦੀ ਸਾਡੇ ਤੱਕ ਪੁੱਜੀ, ਸਾਨੂੰ ਪਤਾ ਲੱਗਿਆ, ਕਿ ਬਾਬੇ ਨੇ ਚੋਰ ਦਾ ਨਾਂ ਲੈ ਦਿੱਤਾ ਹੈ, ਜੋ ਕਿ ਪਿੰਡ ਵਿਚ ਹੀ ਬਾਬੇ ਦੇ ਗੁਆਂਢ 'ਚ ਰਹਿੰਦਾ ਇਕ ਲੀਲਾ ਨਾਂ ਦਾ ਵਿਅਕਤੀ ਹੈ ਜਿਸ ਨੇ ਚੋਰੀ ਕੀਤੀ ਹੈ। ਅਸੀਂ ਹੈਰਾਨ, ਅਸੀਂ ਹੀ ਨਹੀਂ ਸਗੋਂ ਸਾਰਾ ਪਿੰਡ ਹੈਰਾਨ, ਲੀਲਾ ਤਾਂ ਬਹੁਤ ਭਗਤ ਬੰਦਾ ਹੈ, ਬਾਬਾ ਸੀਤਾ ਰਾਮ ਦਾ ਬਹੁਤ ਵੱਡਾ ਭਗਤ, ਇਹ ਕੋਈ ਸੋਚ ਵੀ ਨਹੀਂ ਸਕਦਾ ਸੀ ਕਿ ਚੋਰ ਲੀਲਾ ਹੋ ਸਕਦਾ ਹੈ। ਲੀਲੇ ਦੇ ਗਲ ਵਿਚ ਜਨੇਊ ਵੀ ਪਾਇਆ ਹੋਇਆ ਸੀ। ਇਹ ਜਨੇਊ ਉਸ ਦੇ ਬਾਬਾ ਸੀਤਾ ਰਾਮ ਨੇ ਪਾਇਆ ਸੀ। ਜਨੇਊ ਤਾਂ ਪਿੰਡ ਵਿਚ ਹੋਰ ਵੀ ਕਈਆਂ ਦੇ ਬਾਬਾ ਸੀਤਾ ਰਾਮ ਨੇ ਪਾਏ ਸਨ, ਪਰ ਸਭ ਤੋਂ ਵੱਡਾ ਭਗਤ ਲੀਲੇ ਨੂੰ ਅਤੇ ਸਰੂਪ ਦਾਸ ਦੇ ਮੁੰਡੇ ਕੌਰੇ ਤੇ



ਬੀਰੇ ਨੂੰ ਸਮਝਿਆ ਜਾਂਦਾ ਸੀ। ਆਂਢ-ਗੁਆਂਢ ਦਾ ਇਕੱਠ ਹੋ ਗਿਆ, ਮੇਹਰਦਾਸ ਆਖੀ ਜਾ ਰਿਹਾ ਸੀ ਮੇਰਾ 25 ਹਜ਼ਾਰ ਰੁਪਿਆ ਦੁਆਓ, ਮੇਰਾ ਚੋਰ ਜਦ ਫੜਿਆ ਹੀ ਗਿਆ ਤਾਂ ਮੈਂ ਲੈਣ ਤੋਂ ਬਿਨਾ ਰਹਿ ਨਹੀਂ ਸਕਦਾ। ਇਹ ਗੱਲ ਬੜੇ ਕਮਾਲ ਦੀ ਸੀ, ਮੇਹਰਦਾਸ ਨੇ ਤਾਂ ਆਪਣੇ ਪੁੱਤ ਵੀ ਨਹੀਂ ਬਖਸ਼ੇ ਸਨ। ਉਹ ਆਪਣੀ ਜਾਤ ਦੇ ਲੀਲੇ ਨੂੰ ਕਿਉਂ ਬਖਸ਼ੇਗਾ। ਉਸ ਬਾਰੇ ਤਾਂ ਇਉਂ ਵੀ ਕਿਹਾ ਜਾਂਦਾ ਸੀ ਕਿ ਉਹ ਤਾਂ ਆਪਣੇ ਪੁੱਤਾਂ ਨੂੰ ਸਜ਼ਾ ਦਿਆ ਕਰਦਾ ਸੀ ਤਾਂ ਬੰਨ੍ਹ ਕੇ ਉਨ੍ਹਾਂ ਨੂੰ ਕੀੜਿਆਂ ਦੇ ਭੌਣ 'ਤੇ ਸੁੱਟ ਦਿਦਾਂ। ਉਸ ਦੀ ਘਰਵਾਲੀ ਇਸੇ ਦੁੱਖ ਵਿਚ ਮਰ ਗਈ ਸੀ। ਫਿਰ ਉਹ ਲੀਲੇ ਨੂੰ ਕਿਉਂ ਬਖਸ਼ੇਗਾ। ਅਸੀਂ ਹੈਰਾਨ, ਬਈ ਅਜਿਹਾ ਕਿਹੜਾ 'ਪੁੱਛਾ' ਦੇਣ ਵਾਲਾ ਹੈ, ਚੋਰ ਤਾਂ ਅਸੀਂ ਆਂ, ਪਰ ਨਾਂ ਵਿਚਾਰੇ ਭਗਤ ਦਾ ਲੈ ਦਿੱਤਾ। ਫਿਰ ਅਸੀਂ ਸੋਚਦੇ, ਕਿਤੇ 25 ਹਜ਼ਾਰ ਹੀ ਨਾ ਚੁੱਕਿਆ ਗਿਆ ਹੋਵੇ, ਸਾਡੇ ਕੋਲ ਚੂੰਨ-ਭੂੰਨ ਹੀ ਆਈ ਹੋਵੇ। 25 ਹਜ਼ਾਰ ਲੀਲਾ ਚੁੱਕ ਲਿਆਇਆ ਹੋਵੇ 356 ਅਸੀਂ, ਇਕ ਵਾਰੀ ਸਾਡਾ ਜੀਅ ਕੀਤਾ ਕਿ ਸਾਰੀ ਕਹਾਣੀ ਦੱਸ ਦਿੱਤੀ ਜਾਵੇ, ਪਰ ਪ੍ਰਗਟ ਇਹ ਗੱਲ ਮੰਨਿਆ ਨੀ। ਫਿਰ ਮੈਂ ਵੀ ਪ੍ਰਗਟ ਨਾਲ ਸੀ, ਮੈਂ ਵੀ ਉਸ ਦੇ ਨਾਲ ਲਗਕੇ ਚੁੱਪ ਕਰ ਗਿਆ। ਅਸੀਂ ਦੋਵਾਂ ਨੇ ਕਸਮ ਖਾਧੀ ਕਿ ਇਹ ਗੱਲ ਆਪਾਂ ਆਪਣੇ ਤੋਂ ਬਿਨਾਂ ਹੋਰ ਕਿਸੇ ਕੋਲ ਵੀ ਜ਼ਿੰਦਗੀ ਭਰ ਨਹੀਂ ਕਰਾਂਗੇ। ਕਸਮ ਹੁਣ ਤੱਕ ਨਿਭਦੀ ਰਹੀ, ਪਰ ਇਹ ਕਿਤਾਬ ਲਿਖੀ ਜਾ ਰਹੀ ਹੈ ਜੋ ਮੇਰੇ ਸਮਾਜ ਨਾਲ ਸਬੰਧਤ ਹੈ। ਮੈਂ ਕੰਮ ਕਰਦੇ ਵਕਤ ਜ਼ਿੰਦਗੀ ਜਿਉਂਦਿਆਂ ਅਨੇਕਾਂ ਝੂਠ ਬੋਲੇ ਹਨ, ਬੋਲੇ ਵੀ ਹੋਣਗੇ, ਪਰ ਮੈਂ ਇਹ ਇਤਿਹਾਸ ਲਿਖਣ ਜਾ ਰਿਹਾ ਹਾਂ,ਹੁਣ ਝੂਠ ਨਹੀਂ ਲਿਖ ਸਕਦਾ।

***ਆਤਮਾ ਪ੍ਰਕਾਸ ਕਹਿੰਦੈ:*** ਝੂਠ ਦੇ ਸਹਾਰੇ ਨਾਲ ਲਿਖਿਆ ਇਤਿਹਾਸ ਨਹੀਂ ਹੁੰਦਾ ਲੀਲਾ ਵਿਚਾਰਾ ਫਸਿਆ ਬੈਠਾ ਸੀ ਕਸਮਾਂ ਖਾ ਰਿਹਾ ਸੀ, ਉਸਦਾ ਬਾਪ ਸੱਜੂ ਬਰਾਗੀ ਬੜੀਆਂ ਕਸਮਾਂ ਖਾਈ ਜਾ ਰਿਹਾ ਸੀ ਕਿ ਮੇਰਾ ਪੁੱਤ ਚੋਰੀ ਨਹੀਂ ਕਰ ਸਕਦਾ। ਬਾਬਾ ਸੀਤਾ ਰਾਮ ਵੀ ਉਸ ਦਾ ਵਕੀਲ ਬਣਿਆ ਹੋਇਆ ਸੀ। ਇਲਾਕਾ ਉਸ ਦਾ ਵਕੀਲ ਬਣ ਗਿਆ ਸੀ। ਇਸ ਕਰਕੇ ਪੰਚਾਇਤ ਨੇ ਇਹ ਨਿਰਣਾ ਲਿਆ ਕਿ ਲੀਲਾ ਚੋਰ ਨਹੀਂ। ਜੇਕਰ ਦਸ ਸਾਲ ਤੱਕ ਲੀਲੇ ਕੋਲੋਂ ਚੋਰੀ ਨਿਕਲ ਆਵੇ ਤਾਂ ਉਸ ਦੀ ਪੰਚਾਇਤ ਜ਼ਿੰਮੇਵਾਰ ਹੈ। ਕੁੱਲੀ ਵਾਲਾ ਬਾਬਾ ਮੰਨਣ ਲਈ ਤਿਆਰ ਨਹੀਂ ਸੀ, ਪਰ ਉਹ ਸੀਤਾ ਰਾਮ ਦੀ ਮੰਨਦਾ ਸੀ। ਇਸ ਕਰਕੇ ਉਸ ਨੂੰ ਮੰਨਣਾ ਪਿਆ।  ਸਾਡੇ ਸਾਹ ਵਿਚ ਸਾਹ ਆਇਆ ਕਿ ਮਾਮਲਾ ਕਾਨੂੰਨ ਦਾ, ਪੰਚਾਇਤ ਨੇ ਹੀ ਨਬੇੜ ਦਿੱਤਾ। ਉਹੀ ਸੱਜੂ ਬਿਰਾਗੀ ਹੀ ਚੋਰੀ ਦੇ ਜੰਜਾਲ ਵਿਚੋਂ ਨਿਕਲਿਆ ਸੀ ਜੋ ਕਿ ਸਾਡੀ ਤਿੱਲ ਫੁੱਲ ਵੀ ਯੱਗ ਵਿਚ ਪਵਾਉਣ ਲਈ ਤਿਆਰ ਨਹੀਂ ਸੀ।

ਜੇਕਰ ਪ੍ਰਗਟ ਦਾਸ ਵਰਗੇ ਮੇਰੇ ਦੋਸਤ ਮੇਰੇ ਨਾਲ ਖਾਂਦੇ-ਪੀਂਦੇ ਸਨ, ਇਕੱਠੇ ਚੋਰੀ ਤੱਕ ਕਰ ਲੈਂਦੇ ਸਨ ਤਾਂ ਇਹ ਵਾਜਬ ਹੈ ਕਿ, ਉੱਚੀ ਜਾਤ ਕਹਾਉਣ ਵਾਲੇ ਲੋਕਾਂ ਵਿਚ ਵੀ ਮੇਰੇ ਕਈ ਮਿੱਤਰ ਸਨ ਜਿਹੜੇ ਕਿ ਸਾਨੂੰ ਯੱਗ ਵਿਚ ਹੋ ਰਹੀ ਹਰ ਘਟਨਾ ਬਾਰੇ ਜਾਣੂ ਕਰਵਾ ਰਹੇ ਸਨ, ਅਸੀਂ ਨਾਕਾ ਲਗਾ ਕੇ ਬੈਠੇ ਸਾਂ ਕਿ ਅੱਜ ਕਿਸੇ ਨੂੰ ਯੱਗ ਨਹੀਂ ਖਾਣ ਦੇਣੀ। ਕਈ ਲੋਕ ਮੇਰੀ ਇਸ ਜ਼ਿੱਦ ਉੱਤੇ ਕਈ ਕਿਸਮ ਦੀਆਂ ਟਿੱਪਣੀਆਂ ਵੀ ਕਰ ਰਹੇ ਸਨ। "ਯੋ ਕਲ ਕਾ ਸੋਕਰਾ, ਚਾਰ ਜਮਾਤਾਂ ਕੇ ਪੜ੍ਹ ਗਿਆ ਸਾਰੇ ਗਾਓਂ ਮਾਹ ਤਰਥੱਲੀ ਮਚਾ ਰੱਖੀ ਆ"। ਕਈ ਬੁੜੇ ਸਾਡੇ ਕੋਲ ਆ ਵੀ ਬੈਠੇ ਸਨ। ਤਾਰੂ ਚੂੜ੍ਹਾ, ਦਲੀਪ, ਗੀਰਾ,

ਮੇਘਾ, ਲਾਭਾ, ਪਿਆਰਾ ਹੋਰ ਕਈ ਸਾਰੇ ਲੋਕ ਵੀ ਸਾਡੇ ਕੋਲ ਬੈਠੇ ਸਨ। ਸਾਰੇ ਪਿੰਡ ਵਿਚ ਚਰਚਾ ਸੀ ਕਿ 'ਇਹ ਖਿਉਣੇ ਕਾ ਸੋਕਰਾ ਗਾਮਾ ਸਾਰੇ ਗਾਓਂ ਤੇ ਬੜਾ ਹੋ ਗਿਆ।' ਇਹੋ ਜਿਹੇ ਤਾਹਨੇ ਮੇਹਣੇ ਸਾਨੂੰ ਸੁਣਨ ਲਈ ਆਮ ਮਿਲ ਰਹੇ ਸਨ। ਕੁਝ ਲੋਕ ਆਦੀ ਵੀ ਸਨ, ਇਹ ਸੁਣੀ ਜਾ ਰਹੇ ਸਨ। ਗਾਲ੍ਹਾਂ ਵੀ ਖਾਈ ਜਾਂਦੇ ਸਨ। ਪਰ ਅੱਜ ਮੈਂ ਬਗਾਵਤ 'ਤੇ ਉਤਰਿਆ ਹੋਇਆ ਸੀ। ਯੱਗ ਦਾ ਲੰਗਰ ਤਿਆਰ ਸੀ, ਪਰ ਲੰਗਰ ਖਾਣ ਲਈ ਸਿਰਫ਼ ਉਨ੍ਹਾਂ ਉਚ ਜਾਤੀ ਦੇ ਕਹਾਉਣ ਵਾਲੇ ਲੋਕਾਂ ਦੇ ਪਰਿਵਾਰ ਹੀ ਰਹਿ ਗਏ ਸਨ। ਇਸ ਗੱਲ ਦਾ ਰੌਲਾ ਆਂਢ-ਗੁਆਂਢ ਵਿਚ ਵੀ ਪੈ ਗਿਆ ਸੀ। ਕੁਝ ਲੋਕ ਗੁਆਂਢ ਵਿਚੋਂ ਆ ਕੇ ਯੱਗ ਛਕ ਵੀ ਰਹੇ ਸਨ, ਕੁਝ ਲੋਕ ਸਾਡੇ ਕੋਲ ਆ ਕੇ ਬਹਿ ਗਏ ਸਨ ਤੇ ਸਾਨੂੰ ਸਮਝਾਉਣ ਲਈ ਤੱਤਪਰ ਵੀ ਸਨ। ਕਹਿੰਦੇ 'ਪਿੰਡ ਨਾਲ ਦੁਸ਼ਮਣੀ ਚੰਗੀ ਨਹੀਂ ਹੁੰਦੀ। ਪਿੰਡ ਤਾਂ ਪਿੰਡ ਹੁੰਦਾ ਹੈ।' ਪਰ ਮੈਂ ਹੈਰਾਨ ਵੀ ਸੀ, ਉਨ੍ਹਾਂ ਉਚੀ ਜਾਤ ਕਹਾਉਣ ਵਾਲੇ ਲੋਕਾਂ ਵਿਚ ਸਾਂਝੀਵਾਲਤਾ ਦੀ ਭਾਵਨਾ ਉਮੜ ਨਹੀਂ ਰਹੀ ਸੀ। ਪਰ ਉਨ੍ਹਾਂ ਨੂੰ ਕੁਝ ਬੰਦੇ ਇਹ ਵੀ ਜਾ ਕੇ ਕਹਿ ਰਹੇ ਸਨ ਕਿ ਜੇਕਰ ਤੁਹਾਡੇ ਪਿੰਡ ਦੇ ਗਰੀਬ-ਗੁਰਬੇ ਹੀ ਯੱਗ ਛਕਣ ਨਹੀਂ ਆਉਣਗੇ ਤਾਂ ਤੁਹਾਡੀ ਯੱਗ ਸੰਪੂਰਨ ਨਹੀਂ ਹੋਵੇਗੀ। ਇਹ ਵਹਿਮ ਸੀ ਜਾਂ ਸੱਚ ਇਹ ਮੈਨੂੰ ਅਜੇ ਤੱਕ ਵੀ ਪਤਾ ਨਹੀਂ ਲੱਗਿਆ ਕਿ ਗਰੀਬਾਂ ਦੇ ਖਾਣ ਨਾਲ ਯੱਗ ਸੰਪੂਰਨ ਹੁੰਦੀ ਹੈ। ਕੀ ਰੱਬ ਗਰੀਬਾਂ ਵਿਚ ਵਸਦਾ ਹੈ। ਜੇ ਰੱਬ ਗਰੀਬਾਂ ਵਿਚ ਵਸਦਾ ਹੈ ਤਾਂ ਉਨ੍ਹਾਂ ਨਾਲ ਨਫ਼ਰਤ ਕਿਉਂ ? ਇਹ ਸਵਾਲ ਅੱਜ ਵੀ ਮੇਰੇ ਸਾਹਮਣੇ ਖੜ੍ਹੇ ਹਨ। ਗਰੀਬ, ਮੇਰੇ ਪਿੰਡ ਦੇ ਲੋਕ ਦਲਿਤਾਂ ਨੂੰ ਹੀ ਕਹਿੰਦੇ ਸਨ। ਪਿੰਡ ਦੇ ਵਹਿਮੀ ਵੀ ਸਨ। ਉਹ ਅੱਜ ਵੀ ਹਨ। ਇਕੱਠੇ ਜੁੰਡਲੀਆਂ ਵਿਚ ਬੈਠ ਕੇ ਘੁਸਰ ਮੁਸਰ ਕਰਨ ਲੱਗ ਪਏ।

***ਦਲੀਪ ਨੰਬਰਦਾਰ*** ਉਂਝ ਅੜਬ ਬਹੁਤ ਹੈ, ਪਰ ਜੇ ਉਸ ਨੂੰ ਲੱਗੇ ਜਾਂ ਉਸ ਨੂੰ ਕੋਈ ਇਹ ਸਮਝਾ ਦੇਵੇ ਕਿ ਇਹ ਗੱਲ ਗਲਤ ਹੈ ਤਾਂ ਉਹ ਲੜਾਈ ਕਰਨ ਲਈ ਵੀ ਤਿਆਰ ਹੋ ਜਾਂਦਾ ਹੈ। ਕਈ ਵਾਰੀ ਇਸ ਤਰ੍ਹਾਂ ਵੀ ਹੋਇਆ ਹੈ ਕਿ ਸਾਰਾ ਪਿੰਡ ਇਕ ਪਾਸੇ ਤੇ ਉਹ ਇਕੱਲਾ ਇਕ ਪਾਸੇ ਰਹਿ ਜਾਂਦਾ ਹੈ। ਭਾਵੇਂ ਝੂਠ ਹੀ ਹੋਵੇ ਜਾਂ ਗਲਤ ਵੀ ਹੋਵੇ, ਜਿਥੇ ਅੜ ਗਿਆ ਬੱਸ ਅੜ ਗਿਆ। ਇਸ ਕਰਕੇ ਉਸ ਦੇ ਮਨ ਵਿਚ ਇਹ ਗੱਲ ਧੂਤੂ ਵਾਂਗ ਵੱਜ ਰਹੀ ਸੀ ਕਿ ਆਖਿਰ ਗਰੀਬਾਂ ਨੂੰ ਲੰਗਰ ਕਿਉਂ ਨਹੀਂ ਛਕਾਇਆ ਜਾ ਰਿਹਾ। ਉਸ ਨੇ ਪਿੰਡ ਦੇ ਚਾਰ ਬੰਦੇ ਇਕੱਠੇ ਕੀਤੇ ਸਾਡੇ ਕੋਲ ਆ ਗਿਆ। "ਓ ਗਾਮੇ ਯੋ ਕੇ ਕਰ ਰਿਆਂ ਤੌਂ, ਚਲ ਸਾਲੇ ਯੱਗ ਛਕ", ਪਿੰਡ ਦੇ ਲੋਕ ਤੇ ਮੁੰਡੀਰ ਉਸ ਦੇ ਪਿੱਛੇ ਆਈ ਜਾ ਰਹੇ ਸਨ। ਮੇਰੇ ਇਲਾਕੇ ਦੀ ਅਗਵਾਈ ਮੈਂ ਕਰ ਰਿਹਾ ਸੀ। ਮੈਂ ਕਿਹਾ, "ਬਾਈ ਮੈਂ ਸੱਜੂ ਚਾਚੇ ਕੋਲ ਗਿਆ ਤਾ, ਉਸ ਨੂੰ ਮਨੈ ਕਿਹਾ ਤਾ ਬਈ ਯੱਗ ਤੋ ਸਾਰੇ ਪਿੰਡ ਕੀ ਹੋਆ, ਮਾਅਰਾ ਵੀ ਦਾਨ ਕਰਨ ਨੂੰ ਜੀਅ ਕਰਾ, ਪਰ ਸੱਜੂ ਚਾਚੇ ਨੇ ਮੇਰੀ ਬਾਤ ਨਹੀਂ ਮੰਨੀ, ਮੈਂ ਤਾਂ ਬਸ ਯੋਹੀ ਕਿਹਾ ਤਾ ਬਈ ਮਾਅਰੇ ਵੀ ਦੋ-ਦੋ ਦਾਣੇ ਯੱਗ ਮਾਂ ਪਵਾ ਲਿਓ"। ਸਾਰਾ ਪਿੰਡ ਸੋਚਾਂ ਵਿਚ ਪੈ ਗਿਆ ਸੀ। ਇਸ ਤਰ੍ਹਾਂ ਕਦੇ ਨਹੀਂ ਹੋਇਆ। ਹਮੇਸ਼ਾਂ ਇਹੀ ਹੁੰਦਾ ਆਇਆ, ਅਮੀਰ ਅਤੇ ਉਚੀ ਜਾਤੀਆਂ ਵਾਲੇ ਲੋਕ ਯੱਗ ਕਰਦੇ ਨੇ ਤੇ ਗ਼ਰੀਬ ਦਲਿਤ ਲੋਕ ਯੱਗ ਖਾਂਦੇ ਨੇ। ਇਹ ਨਵਾਂ ਸਿਆਪਾ ਗਾਮੇ ਨੇ ਕਿਹੜਾ ਛੇੜ ਦਿੱਤਾ। ਨੰਬਰਦਾਰ ਦਲੀਪ ਵੀ ਭਾਵੇਂ ਕਿ ਬੁੜਬੁੜ ਕਰਦਾ ਰਿਹਾ ਪਰ ਉਹ ਕੋਈ ਫ਼ੈਸਲਾ ਕਰਨ ਲਈ ਤਿਆਰ ਨਹੀਂ ਸੀ। ਉਸ ਨੇ ਕਿਹਾ, "ਫਿਰ ਥਮੇ ਮੰਨਦੇ ਨੀ, ਥਾਰਾ ਦਾਨ ਤਾਂ ਲਗਦਾ ਹੀ ਰਹਾ, ਥਮੇ ਆ ਕਾ ਲੰਗਰ ਛਕੋ, ਮੈਂ



ਪਿੰਡ ਕਾ ਮੁਖੀ ਹਾਂ, ਥਮੇ ਮੇਰੀ ਬਾਤ ਕਿਉਂ ਨਹੀਂ ਮੰਨਦੇ"। ਇਹ ਆਮ ਗੱਲ ਸੀ ਕਿ ਨੰਬਰਦਾਰ ਦਲੀਪ ਸਿੰਘ ਦੀ ਪਿੰਡ ਵਿਚ ਚਲਦੀ ਸੀ ਪਰ ਮੇਰੇ ਬਾਪੂ ਦੀ ਇਨ੍ਹਾਂ ਨਾਲ ਕਦੇ ਨਹੀਂ ਬਣੀ। ਇੱਟ ਖੜੱਕਾ ਚਲਦਾ ਹੀ ਰਹਿੰਦਾ ਸੀ। ਦਲੀਪ ਮੈਨੂੰ ਬੁਲਾਉਂਦਾ ਵੀ ਘੱਟ ਹੀ ਹੁੰਦਾ ਸੀ। ਸਾਡਾ ਛੋਟਾ ਜਿਹਾ ਪਿੰਡ ਹੈ। ਅਸੀਂ ਆਮ ਕਰਕੇ ਦਲੀਪ ਨੰਬਰਦਾਰ ਦੇ ਘਰ ਦੇ ਮੂਹਰੇ ਦੀ ਹੀ ਲੰਘਦੇ ਹਾਂ, ਪਰ ਅਸੀਂ ਵੀ ਕਦੇ ਦਲੀਪ ਨੰਬਰਦਾਰ ਨੂੰ ਬੁਲਾਇਆ ਨਹੀਂ ਕਰਦੇ ਸੀ। ਮਹੀਨੇ-ਦਰ-ਮਹੀਨੇ ਸਾਡੇ ਪਰਿਵਾਰ ਨਾਲ ਨੰਬਰਦਾਰਾਂ ਦੀ ਸ਼ਹਿ ਉੱਤੇ ਜਾਂ ਨੰਬਰਦਾਰਾਂ ਵਲੋਂ ਲੜਾਈ ਝਗੜਾ ਪੈਂਦਾ ਹੀ ਰਹਿੰਦਾ ਸੀ। ਦਲੀਪ ਨੰਬਰਦਾਰ ਅਣਖੀ ਵੀ ਹੈ। ਅੱਜ ਮੈਨੂੰ ਉਹ ਯੱਗ ਖਾਣ ਲਈ ਮਜਬੂਰ ਕਰ ਰਿਹਾ ਸੀ। ਮੇਰੇ ਪਿਛੇ ਮੇਰੀ ਅਗਵਾਈ ਕਬੂਲ ਚੁੱਕੇ ਦਲਿਤ ਲੋਕ ਵੀ ਹੈਰਾਨ ਸਨ। ਦਲੀਪ ਨੰਬਰਦਾਰ ਉਥੇ ਹੀ ਬਹਿ ਗਿਆ। ਚਾਰ ਬੰਦੇ ਸੱਜੂ ਬਰਾਗੀ ਨੂੰ ਬੁਲਾਉਣ ਚਲੇ ਗਏ। ਸੱਜੂ ਬਰਾਗੀ ਪਹਿਲਾਂ ਹੀ ਬਾਬਾ ਸੀਤਾ ਰਾਮ ਕੋਲ ਬੈਠਾ ਕੋਈ ਸਲਾਹਾਂ ਕਰ ਰਿਹਾ ਸੀ। ਪਿੰਡ ਦੇ ਲੋਕਾਂ ਨੇ ਕਿਹਾ ਤਾਂ ਸੱਜੂ ਬਰਾਗੀ ਨੂੰ ਸਾਡੇ ਕੋਲ ਆਉਣਾ ਪਿਆ। ਇਕ ਘੰਟੇ ਦੀ ਲੰਬੀ ਬਹਿਸ ਤੋਂ ਬਾਅਦ ਸਾਡੀ ਜਿੱਤ ਹੋ ਗਈ। ਉਨ੍ਹਾਂ ਵਲੋਂ ਯੱਗ ਵਿਚ ਦਲਿਤਾਂ ਦਾ ਹਿੱਸਾ ਸ਼ਾਮਲ ਕਰ ਲਿਆ ਗਿਆ ਸੀ। ਪਰ ਗਰੀਬਾਂ ਦੀ ਦਸਾ ਸੁਧਾਰਨ ਵਿਚ ਜਾਤ ਪਾਤ ਦਾ ਕੋਹੜ ਖਤਮ ਕਰਨ ਵਿਚ ਕੋਈ ਸਾਧ ਸੰਤ ਵੀ ਅਜੇ ਤਕ ਕਾਮਯਾਬ ਨਹੀ ਹੋ ਸਕਿਆ।

***ਆਤਮ ਪ੍ਰਕਾਸ਼ ਕਹਿੰਦੈ :*** ਧਰਮ ਗ੍ਰੰਥਾਂ ਦਾ ਸਹਾਰਾ ਲੈਕੇ ਪ੍ਰਵਚਨ ਕਰਦੇ ਹੋਏ ਬਹੁਤ ਸਾਰੇ ਸਾਧ ਸੰਤ ਵੇਖੇ ਗਏ, ਪਰ ਕਿਸੇ ਸਾਧ ਸੰਤ ਵਲੋਂ ਆਪਣੀ ਧੀ ਜਾਂ ਭੈਣ ਨੂੰ ਕਿਸੇ ਨੀਚ ਜਾਤੀ ਵਾਲੇ ਨਾਲ ਵਿਆਹਿਆ ਸਪਸ਼ਟ ਨਹੀਂ ਹੋਇਆ, ਭਾਵੇਂ ਕਿ ਪ੍ਰਵਚਨ ਕਰਦੇ ਹੋਏ ਉਹ ਜਾਤ ਪਾਤ ਨੂੰ ਜੜੋਂ ਪੁੱਟਣ ਦੇ ਦਮਗਜੇ ਮਾਰਦੇ ਹਨ, ਉਹਨਾਂ ਨੇ ਕਦੇ ਨਹੀ ਸੋਚਿਆ ਕਿ ਉਨਾਂ ਦੀ ਸਰਧਾ ਵਿਚ ਸ਼ਰਾਬੋਰ ਸਰਧਾਲੂ ਮੇਰੇ ਵਲੋਂ ਕੀਤੀ ਇਸ ਕਾਰਵਾਈ ਨੂੰ ਆਪਣੇ ਉਤੇ ਅਪਣਾਉਂਦਿਆਂ ਜਾਤ ਪਾਤ ਦਾ ਕੋਹੜ ਖਤਮ ਕਰਨ ਵਿਚ ਸਹਾਈ ਹੋਣਗੇ, ਕਿਉਕਿ ਸਾਧ ਸੰਤਾਂ ਨੂੰ ਵੀ ਡਰ ਹੈ ਕਿ ਲੋਕ ਸਾਡੀ ਅਜਿਹੀ ਕਾਰਵਾਈ ਨਾਲ ਸਾਡੀ ਅਹਿਮੀਅਤ ਨੂੰ ਹੀ ਸਵੀਕਾਰ ਕਰਨਾ ਬੰਦ ਨਾ ਕਰ ਦੇਣ, ਇਸ ਤੋਂ ਲਗਦਾ ਹੈ ਕਿ ਸਾਧ ਸੰਤ ਵੀ ਸਮਾਜ ਸੇਵਕਾਂ ਦੀ ਤਰਾਂ ਫੋਕੀ ਸ਼ੋਹਰਤ ਹੀ ਹਾਸਲ ਕਰਦੇ ਹਨ,ਕੁਝ ਆਪਣੇ ਕੁਝ ਪਰਾਏ, ਕੁਝ ਸੱਚੇ ਕੁਝ ਝੂਠੇ ਬਚਨ ਸੁਣਾਕੇ ਜਨਤਾ ਨੂੰ ਬੁਧੂ ਬਣਾਉਦੇ ਹਨ। ਗਰੀਬਾਂ ਨੂੰ ਅਮੀਰ ਅਤੇ ਅਮੀਰਾਂ ਨੂੰ ਸਾਂਤੀ ਦੇਣ ਦੇ ਸਬਜ਼ਬਾਗ ਦਿਖਾ ਕੇ ਆਪਣੀ ਦੁਕਾਨਦਾਰੀ ਚਲਾਉਂਦੇ ਆ ਰਹੇ ਹਨ, ਦੁਨੀਆਂ ਉਨਾਂ ਦੇ ਬਚਨਾ ਦੇ ਖ਼ੰਜਰਾਂ ਨਾਲ ਆਪਣੀ ਨਿਜੀ ਸੋਚ ਦਾ ਭੇਡਾਂ ਦੀ ਤਰਾਂ ਕਤਲ ਕਰ ਰਹੀ ਹੈ, ਇਹੀ ਚਾਹੁੰਦੀ ਹੈ ਸਰਮਾਏਦਾਰੀ ਕਿ ਲੋਕਾਂ ਨੂੰ ਉਨਾਂ ਦਾ ਅਸਲੀ ਗਿਆਨ ਨਾ ਕਰਾਇਆ ਜਾਵੇ ਜੇ ਗਿਆਨ ਹੋ ਗਿਆ ਤਾਂ ਬਗਾਵਤ ਕਰ ਦੇਣਗੇ।

• • •

# ਪੇਟ ਘਰੋੜੀ

***ਬੇਹੱਦ*** ਠੰਡ ਸੀ। ਪੋਹ-ਮਾਘ ਦਾ ਮਹੀਨਾ, ਜਦੋਂ ਮੇਰਾ ਜਨਮ ਹੋਇਆ। ਇਹ ਮੈਨੂੰ ਮੇਰੀ ਭੈਣ ਗੁਰਦੇਵ ਕੌਰ ਨੇ ਦੱਸਿਆ, ਸੀਤੋ ਤੇ ਮਾਇਆ ਵੀ ਦਸਦੀਆਂ ਹੁੰਦੀਆਂ ਹਨ। ਮੇਰੇ ਜਨਮ 'ਤੇ ਸੰਸਾਰ ਬਹੁਤਾ ਖੁਸ਼ ਨਹੀਂ ਹੋਇਆ ਸੀ ਨਾ ਖੁਸ਼ੀਆਂ ਮਨਾਈਆਂ ਗਈਆਂ ਸਨ। ਸਗੋਂ ਮੇਰੀ ਮਾਂ ਨੂੰ ਇਕ ਪਾਸੇ ਦੇ ਸਾਡੇ ਬਣੇ ਹੋਏ ਕੱਚੇ ਘਰ ਵਿਚ ਜਣੇਪੇ ਲਈ ਬੇਗੌਰੀ ਵਿਚ ਪਾ ਦਿੱਤਾ ਗਿਆ ਸੀ। ਮੈਂ ਆਪਣੇ ਭੈਣਾਂ ਭਰਾਵਾਂ ਵਿਚੋਂ ਸਾਰਿਆਂ ਤੋਂ ਛੋਟਾ ਹੋਣ ਕਰਕੇ 'ਪੇਟ ਘਰੋੜੀ' ਸੀ। ਪੇਟ ਘਰੋੜੀ ਲਫ਼ਜ਼ ਮੇਰੇ ਨਾਲ ਅਜੇ ਵੀ ਚਿੰਬੜਿਆ ਹੋਇਆ ਹੈ, ਹੱਡ ਮਾਸ ਵਾਂਗ। ਮੈਂ ਚਾਹੁੰਦਾ ਹੋਇਆ ਵੀ ਇਸ ਨੂੰ ਨਹੀਂ ਛੱਡ ਸਕਦਾ।

***ਮੇਰੀ ਜਨਮ ਤਰੀਕ !*** ਉਂਜ ਮੇਰੀ ਮਾਂ ਨੂੰ ਵੀ ਪਤਾ ਨਹੀਂ ਕਿ ਮੇਰੀ ਜਨਮ ਦੀ ਤਰੀਕ ਕੀ ਹੈ। ਜਦੋਂ ਮਾਸਟਰ ਦੇਸ ਰਾਜ ਕੋਲੇ ਸਕੂਲ ਵਿਚ ਦਾਖਲ ਕਰਵਾਉਣ ਵਾਸਤੇ ਮੈਨੂੰ ਲਿਜਾਇਆ ਗਿਆ। ਮਾਸਟਰ ਦਾ ਪੁੱਛਣਾ ਸੀ, ਮੁੰਡੇ ਦੀ ਉਮਰ ਕੀ ਹੈ? ਬਾਪੂ ਨੇ ਕਹਿ ਦਿੱਤਾ ਸੀ, ਪੰਜ-ਛੇ ਸਾਲ ਦੀ ਹੋਵੇਗੀ। ਪੰਜ-ਛੇ ਸਾਲ ਵਿਚ ਇਕ ਸਾਲ ਦੀ ਉਮਰ ਦਾ ਫਰਕ ਤਾਂ ਉਂਜ ਹੀ ਪੈ ਗਿਆ। ਮਾਸਟਰ ਦੇਸ ਰਾਜ ਨੇ ਆਪਣੇ ਤਰੀਕੇ ਨਾਲ ਮੇਰੀ ਜਨਮ ਮਿਤੀ ਬਣਾ ਦਿੱਤੀ ਸੀ। ਇਕ ਦਸੰਬਰ ਉਨੀ ਸੌ ਚੌਹਠ, ਮੇਰੀ ਜਨਮ ਮਾਤਾ ਮੇਰੀ ਮਾਂ ਬੇਸ਼ੱਕ ਭਾਗੋ ਦੇਵੀ ਹੈ, ਪਰ ਮੇਰੀ ਜਨਮ ਤਰੀਕ ਬਣਾਉਣ ਵਾਲਾ ਮੇਰਾ ਸਭ ਤੋਂ ਪਹਿਲਾ ਅਧਿਆਪਕ ਦੇਸ ਰਾਜ ਹੈ। ਉਂਝ ਪਤਾ ਨਹੀਂ ਮੇਰੀ ਜਨਮ ਤਰੀਕ ਕਿਹੜੀ ਹੈ। ਬੱਸ ਇਸੇ ਜਨਮ ਤਰੀਕ ਨੂੰ ਲੈ ਕੇ ਮੇਰੇ ਸਾਰੇ ਸਰਕਾਰੀ-ਗੈਰ ਸਰਕਾਰੀ ਕੰਮ ਹੁੰਦੇ ਹਨ, ਅਸਲ ਵਿਚ ਮੇਰੀ ਇਹ ਜਨਮ ਤਰੀਕ ਨਹੀਂ ਹੈ। ਭੈਣ ਗੁਰਦੇਵ ਕੌਰ ਜਿਸ ਨੂੰ ਕਿ ਅਸੀਂ ਆਮ ਕਰਕੇ ਦੇਬੋ ਕਿਹਾ ਕਰਦੇ ਹਾਂ, ਨੇ ਮੈਨੂੰ ਕਿਹਾ, "ਮੇਰਾ ਖਿਆਲ ਹੈ ਜਦ ਤੂੰ ਜੰਮਿਆ ਸੀ ਬਹੁਤ ਠੰਢ ਸੀ, ਪੋਹ-ਮਾਘ ਦੀਆਂ ਰਾਤਾਂ, ਸਵੇਰੇ ਕੁਝ ਤਿੰਨ-ਚਾਰ ਵਜੇ ਦਾ ਟਾਇਮ ਸੀ। ਧੁੰਦ ਬਹੁਤ ਪੈ ਰਹੀ ਸੀ।" ਵੱਡਾ ਭਾਈ ਪ੍ਰਕਾਸ਼ ਰਾਮ ਜਿਸ ਨੂੰ ਕਿ ਪ੍ਰਸਾਦਾ ਕਿਹਾ ਜਾਂਦਾ, ਦਾ ਵਿਆਹ ਹੋ ਗਿਆ ਸੀ ਉਸ ਦੀ ਘਰਵਾਲੀ ਦਾ ਪਹਿਲਾ ਮੁੰਡਾ ਹੋ ਕੇ ਮਰ ਗਿਆ ਸੀ। ਉਸ ਤੋਂ ਕੁਝ ਸਮੇਂ ਬਾਅਦ ਮੇਰਾ ਜਨਮ ਹੋਇਆ ਸੀ, ਪੇਟ ਘਰੋੜੀ।

ਰਿਵਾਜ ਹੁੰਦਾ ਹੈ ਕਿ ਜਦੋਂ ਕਿਸੇ ਦੇ ਘਰ ਮੁੰਡਾ ਜਨਮ ਲੈਂਦਾ ਹੈ, ਖੁਸ਼ੀਆਂ ਵੱਖਰੀਆਂ ਮਨਾਈਆਂ ਜਾਂਦੀਆਂ ਹਨ। ਦਰਵਾਜ਼ੇ ਮੂਹਰੇ ਨਿੰਮ ਦੀਆਂ ਟਾਹਣੀਆਂ ਦਾ ਹਾਰ ਬਣਾ ਕੇ ਵੀ ਟੰਗਿਆ ਜਾਂਦਾ ਹੈ। ਧੀ ਭਾਵੇਂ ਪਲੇਠੀ ਹੀ ਹੋਵੇ ਜਨਮ ਹੋਇਆ ਨੀ ਕਿ ਮਰਦਾਂ ਦੇ ਮੂੰਹ ਮਸੋਸੇ ਗਏ। ਧੀਆਂ ਤਾਂ ਕੁੱਖ ਵਿਚ ਮਾਰ ਦਿੱਤੀਆਂ ਜਾ ਰਹੀਆਂ ਹਨ। ਗੁਰੂਆਂ, ਪੀਰਾਂ ਦੀ



ਧਰਤੀ ਪੰਜਾਬ ਵਿਚ ਵੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪ੍ਰਧਾਨ ਬੀਬੀ ਜਗੀਰ ਕੌਰ 'ਤੇ ਵੀ ਕੁੜੀ ਮਾਰਨ ਦਾ ਦੋਸ਼ ਲੱਗਿਆ। ਸਿੱਖ ਧਰਮ ਵਿਚ ਕੁੜੀ ਮਾਰਾਂ ਨਾਲ ਰੋਟੀ-ਬੇਟੀ ਦੀ ਸਾਂਝ ਵੀ ਰੱਖਣੀ ਵਰਜਿਤ ਹੈ ਪਰ ਕੁੜੀਆਂ ਕੁੱਖ ਵਿਚ ਹੀ ਕਤਲ ਹੋ ਰਹੀਆਂ ਹਨ। ਸਭ ਤੋਂ ਜ਼ਿਆਦਾ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਚ, ਜਿੱਥੇ ਜਾਬਰ ਸਮੇਂ ਨੇ ਇਤਿਹਾਸ ਦਾ ਸਭ ਤੋਂ ਵੱਡਾ ਜ਼ੁਰਮ ਕੀਤਾ ਸੀ। ਸ਼ੁਕਰ ਹੈ ਮੈਨੂੰ ਕੁੱਖ ਵਿਚ ਨਹੀਂ ਮਾਰਿਆ ਗਿਆ, ਸ਼ਾਇਦ ਮੈਂ ਕੁੜੀ ਨਹੀਂ ਸਾਂ ਇਸ ਕਰਕੇ ਪਰ ਮੇਰਾ ਜਨਮ, ਕਮਬਖਤ, ਕਿਸੇ ਬੇਵਕਤ ਲੱਗੀ ਹੋਈ ਫਕੀਰ ਦੀ ਹੇਕ ਵਰਗਾ ਸੀ। ਵੱਡੀ ਭਰਜਾਈ ਮੁਖਤਿਆਰੋ ਵਲੋਂ ਇਹ ਪਹਿਲਾਂ ਤੋਂ ਹੀ ਚਰਚਾ ਸ਼ੁਰੂ ਕਰ ਰੱਖੀ ਸੀ "ਤਿੰਨ ਕੁੜੀਆਂ ਨੇ, ਤਿੰਨ ਮੁੰਡੇ ਹੋਰ ਇਨ੍ਹਾਂ 'ਬੁੱਢਲੁੱਚਾਂ' ਨੂੰ ਕੀ ਲੋੜ ਪਈ ਏ ਜੁਆਕ ਖਿਡਾਉਣ ਦੀ। ਨੂੰਹ ਦਾ ਮੁੰਡਾ ਹੋ ਕੇ ਮਰ ਗਿਆ, ਇਹ ਲਾਲ ਖਿਡਾਉਣ ਦੀਆਂ ਗੱਲਾਂ ਕਰਦੇ ਨੇ।" ਇਸ ਪਿੱਛੇ ਭਰਾ ਦਾ ਮੁੰਡਾ ਮਰਨ ਦਾ ਅਫ਼ਸੋਸ ਸੀ ਜਾਂ ਕੁਝ ਹੋਰ ਕਾਰਨ, ਮੇਰਾ ਜਨਮ ਮਾਤਮ ਬਣ ਗਿਆ। ਭਾਵੇਂ ਕਿ ਮੇਰੀ ਵੱਡੀ ਭਰਜਾਈ ਨੇ ਵੀ ਫਿਰ ਪੰਜ ਮੁੰਡੇ ਤੇ ਦੋ ਕੁੜੀਆਂ ਨੂੰ ਜਨਮ ਦਿੱਤਾ। ਇਸ ਸਮਾਜ ਵਿਚ ਉਂਝ ਜਨਮ ਦਰ ਜਨਮ ਵਧ ਹੁੰਦੇ ਹਨ। ਸੰਭਾਲ ਕਿਵੇਂ ਕਰਨੀ ਹੈ ਉਹ ਉਪਰਲਾ ਜਾਣੇ। ਬੇਬੇ ਦੀ ਗੋਦ ਨਾਲ ਲੱਗਿਆ ਮੈਂ ਸੁੱਤਾ ਪਿਆ ਸੀ, ਇਹ ਗੱਲ ਮੈਨੂੰ ਅੱਜ ਵੀ ਸੁਣਾਈ ਜਾਂਦੀ ਹੈ। ਬੇਬੇ ਦੀ ਵੀ ਅੱਖ ਲਗ ਗਈ। ਝਿਉਰਾਂ ਦਾ ਕੁੱਤਾ ਸੀ, ਬੜਾ ਖਤਰਨਾਕ, ਸਿਰ ਖਿੰਡਾ ਜਿਹਾ। ਕੁੱਤਾ ਉਂਝ ਕਹਿੰਦੇ ਬੈਠਾ ਰਹਿੰਦਾ ਪਰ ਜੇਕਰ ਕੋਈ ਉਸ ਵੱਲ ਵੇਖਦਾ ਤਾਂ ਉਸ 'ਤੇ ਬਾਂਊਂ-ਬਾਂਊਂ ਕਰਕੇ ਪੈ ਜਾਂਦਾ ਕਿਸੇ ਵਲੋਂ ਉਸ ਨੂੰ ਵੇਖਣਾ ਉਸ ਲਈ ਉਸ ਦੇ ਹੰਕਾਰ ਨੂੰ ਵੰਗਾਰਨਾ ਸੀ। ਕਹਿੰਦੇ ਬਹੁਤ ਬੰਦੇ ਉਸ ਨੇ ਕੱਟ ਲਏ ਸਨ। ਬੰਦੇ ਖਾਣਾ ਬਣ ਗਿਆ ਸੀ। ਬੇਬੇ ਕੋਲ ਕੋਈ ਹੈ ਨਹੀਂ ਸੀ। ਕੁੜੀਆਂ ਰੋਟੀ ਪਾਣੀ ਦੇ ਓਹੜ ਪੋਹੜ ਕਰ ਰਹੀਆਂ ਸਨ। ਕੁੱਤਾ ਅੰਦਰ ਆਇਆ ਮੇਰੀ ਲੱਤ ਫੜ ਕੇ ਮੈਨੂੰ ਚੁੱਕ ਕੇ ਲੈ ਗਿਆ। ਦੇਬੋ ਨੇ ਕਿਹਾ ਸੀ ਕਿ ਤੇਰੇ ਰੋਣ ਦੀ ਆਵਾਜ਼ ਜਦੋਂ ਸਾਡੇ ਕੰਨਾਂ ਵਿਚ ਪਈ ਤਾਂ ਤੈਨੂੰ ਕੁੱਤੇ ਕੋਲੋਂ ਅਸੀਂ ਬੜਾ ਔਖਾ ਬਚਾਇਆ ਸੀ, ਪੇਟ ਘਰੋੜੀ! ਬੜਾ ਖਤਰਨਾਕ ਲੱਗਿਆ ਇਹ ਲਫ਼ਜ਼ ਮੈਨੂੰ। ਪੇਟ ਘਰੋੜੀ ਸ਼ਾਇਦ ਸਾਰੇ ਹੀ ਇਹੋ ਜਿਹੇ ਹੁੰਦੇ ਹੋਣ, ਜਿਨ੍ਹਾਂ ਦਾ ਪਿਆਰ ਉਸ ਦੇ ਮਾਂ-ਬਾਪ ਤੋਂ ਬਿਨਾਂ ਸ਼ਾਇਦ ਹੋਰ ਕਿਸੇ ਨੂੰ ਨਾ ਆਉਂਦਾ ਹੋਵੇ, ਪਰ ਮੇਰੀ ਮਾਂ ਅਤੇ ਮੇਰੇ ਬਾਪੂ ਨੇ ਮੈਨੂੰ ਬਹੁਤ ਪਿਆਰ ਕੀਤਾ। ਮਾਪੇ ਹੁੰਦੇ ਹੀ ਅਜਿਹੇ ਹਨ। ਬੱਚਿਆਂ ਨੂੰ ਪਿਆਰ ਕਰਕੇ ਉਨ੍ਹਾਂ ਨੂੰ ਜ਼ਿੰਦਗੀ ਦੀ ਕਾਮਯਾਬੀ ਦੀ ਟੀਸੀ ਉੱਤੇ ਦੇਖਣਾ ਚਾਹੁੰਦੇ ਨੇ।

ਮੈਨੂੰ ਹੁਣ ਹੈਰਾਨੀ ਹੋ ਰਹੀ ਹੈ, ਨਾ ਤਾਂ ਸਾਡੇ ਕੋਲ ਜ਼ਮੀਨ ਸੀ, ਨਾ ਬਾਪੂ ਕੋਲ ਕੋਈ ਐਨਾ ਵੱਡਾ ਜ਼ਖੀਰਾ ਜਾਂ ਖਜ਼ਾਨਾ, ਜਿਸ ਦੀ ਵੰਡ ਪਵਾਉਣ ਲਈ ਮੈਂ ਦੁਨੀਆ ਵਿਚ ਪੈਦਾ ਹੋ ਗਿਆ ਸਾਂ। ਮੈਂ ਹੁਣ ਤੱਕ ਵੀ ਸੋਚਦਾ ਹਾਂ ਕਿ ਆਖਿਰ ਮੈਂ ਤਿੰਨ ਵੱਡੇ ਭਰਾਵਾਂ ਦੇ ਹੋਣ ਦੇ ਬਾਵਜੂਦ ਵੀ ਭਾਈਆਂ ਦੇ ਪਿਆਰ ਤੋਂ ਵਾਂਝਾ ਕਿਉਂ ਰਿਹਾ। ਮੈਨੂੰ ਪਤਾ ਹੈ ਕਿ ਮੈਨੂੰ ਜਦੋਂ ਮੇਰੇ ਭਾਈ ਕੁੱਟਦੇ ਸਨ ਤਾਂ ਪਤਾ ਨਹੀਂ ਉਹ ਕਿਥੇ-ਕਿਥੇ ਮਾਰਦੇ। ਮੈਂ ਮੇਰੇ ਭਾਰਾਵਾਂ ਨੂੰ ਬਹੁਤ ਪਿਆਰ ਕਰਦਾ, ਪਰ ਮੈਂ ਉਹਨਾ ਦੇ ਪਿਆਰ ਨੂੰ ਅਜ ਤਕ ਵੀ ਤਰਸਦਾ ਰਿਹਾ, ਝਿਉਰਾਂ ਦਾ ਕੁੱਤਾ ਜੇਕਰ ਮੈਨੂੰ ਖਾ ਜਾਂਦਾ ਤਾਂ ਸ਼ਾਇਦ.....

• • •

# ਜਾਤੀ ਸੰਸਕਾਰ

ਬਾਣੇ ਪਹਿਨ ਕੇ ਬਣਨ ਜੋ ਭਗਤ ਬਗਲੇ ਸ਼ਿਸ਼ਤ ਬੰਨ ਕੇ ਵੇਖੇ ਸਿਕਾਰ ਕਰਦੇ,
ਬਾਣਾ ਪਹਿਨਦੇ ਲੋਕਾਂ ਨੂੰ ਦੇਣ ਧੋਖਾ ਨਾਮ ਰੱਬ ਦਾ ਮਕਰ ਮਕਾਰ ਕਰਦੇ।
ਸੁੱਖ ਸਾਂਤੀ ਅਸੀਂ ਵਰਤਾਂਵਦੇ ਹਾਂ ਝੂਠੇ ਵਾਅਦੇ ਉਹ ਕੌਲ ਕਰਾਰ ਕਰਦੇ,
ਵੋਟਾਂ ਮੰਗਦੇ ਜੋੜ ਕੇ ਹੱਥ ਨੇਤਾ ਸਰਕਾਰ ਬਣੀ ਤਾਂ ਬੰਦ ਦੁਆਰ ਕਰਦੇ।

***ਨਵੀ***-ਨਵੀਂ ਵਿਆਹ ਕੇ ਲਿਆਂਦੀ ਸੀ ਉਹ! ਬਹੁਤ ਸੋਹਣੀ, ਖ਼ੂਬਸੂਰਤ, ਸਾਰੇ ਪਿੰਡ ਵਿਚ ਚਰਚਾ। ਬੈਰਾਗੀ ਸਾਧ! ਸਾਡੇ ਪਿੰਡ ਵਿਚ ਉਚੀ ਜਾਤ ਕਹਾਉਣ ਵਾਲੀ ਇਕ ਉਹ ਜਾਤ ਜਿਹੜੀ ਕਿ ਸਰਕਾਰੀ ਕਾਗਜ਼ਾਂ ਵਿਚ ਪਛੜੀਆਂ ਸ਼੍ਰੇਣੀਆਂ ਦੇ ਤੌਰ 'ਤੇ ਜਾਣੀ ਜਾਂਦੀ ਹੈ। ਇਹ ਸਾਡੇ ਪਿੰਡ ਦੀ ਸਵਰਨ ਜਾਤੀ ਹੈ। ਭਾਵੇਂ ਕਿ ਅਕਾਲੀਆਂ ਦਾ ਘਰ ਸਾਡੇ ਪਿੰਡ ਵਿਚ ਇਨ੍ਹਾਂ ਤੋਂ ਵੀ ਵੱਡਾ ਹੈ ਕਿਉਂਕਿ ਉਹ ਪਿੰਡ ਦੇ ਨੰਬਰਦਾਰ ਹਨ, ਪਰ ਫਿਰ ਵੀ ਛੂਤ-ਛਾਤ ਕਰਨ ਵਿਚ ਬੈਰਾਗੀ ਹੀ ਮੁੱਖ ਰੋਲ ਨਿਭਾਉਂਦੇ।

***ਬਾਬਾ ਸੀਤਾ ਰਾਮ ਜੀ*** ਰਮਾਇਣ ਪੜ੍ਹਦੇ ਤਾਂ ਉਹ ਇਨ੍ਹਾਂ ਨੂੰ ਇਹ ਵੀ ਸਿਖਾਉਂਦੇ ਕਿ ਰਮਾਇਣ ਵਿਚ ਦਰਜ ਹੈ ਇਕ ਸੰਭੂਕ ਰਿਸ਼ੀ ਸੀ ਜੋ ਕਿ ਸ਼ੂਦਰ ਸੀ। ਉਸ ਨੇ ਸ੍ਰੀ ਰਾਮ ਚੰਦਰ ਜੀ ਨਾਲ ਵਿਚਾਰਾਂ ਦਾ ਆਦਾਨ-ਪ੍ਰਦਾਨ ਕੀਤਾ ਸੀ। ਸੰਭੂਕ ਰਿਸ਼ੀ ਵੀ ਰੱਬ ਦੀ ਭਗਤੀ ਵਿਚ ਲਬੋਲਬ ਸੀ, ਪਰ ਜਦੋਂ ਰਾਮ ਚੰਦਰ ਨੂੰ ਪਤਾ ਲੱਗਿਆ ਕਿ ਸੰਭੂਕ ਰਿਸ਼ੀ ਇਕ ਸ਼ੂਦਰ ਹੈ ਤਾਂ ਸ੍ਰੀ ਰਾਮ ਚੰਦਰ ਨੇ ਉਸ ਨੂੰ ਰੱਬ ਦੀ ਗੱਲ ਕਰਨ ਤੋਂ ਵਰਜਿਆ, ਪਰ ਸੰਭੂਕ ਰਿਸ਼ੀ ਰਾਮ ਚੰਦਰ ਜੀ ਨਾਲ ਬਹਿਸ ਕਰਨ ਲੱਗ ਪਿਆ, ਜਿਸ ਕਰਕੇ ਸ੍ਰੀ ਰਾਮ ਚੰਦਰ ਨੇ ਸੰਭੂਕ ਰਿਸ਼ੀ ਦਾ ਵਧ ਕਰ ਦਿੱਤਾ। ਇਹ ਕਹਾਣੀ ਸੁਣਾਉਣ ਦਾ ਤਰੀਕਾ ਸੀਤਾ ਰਾਮ ਦੇ ਚੇਲਿਆਂ ਨੂੰ ਸਾਡੇ ਨਾਲੋ ਦੂਰ ਕਰਦਾ। ਇਸ ਤੋਂ ਇਲਾਵਾ ਸੀਤਾ ਰਾਮ ਤੁਲਸੀ ਦਾਸ ਦੀ ਰਾਮਾਇਣ ਦੀਆਂ ਬਹੁਤ ਸਾਰੀਆਂ ਗੱਲਾਂ ਵੀ ਸੁਣਾਇਆ ਕਰਦਾ ਸੀ। ਉਹ ਕਦੇ ਕਦੇ ਮਨੂੰ ਸਮਰਿਤੀ ਦੀ ਵੀ ਗੱਲ ਕਰ ਲੈਂਦਾ, ਜਿਸ ਵਿਚ ਸ਼ੂਦਰ ਨੂੰ ਬੜਾ ਹੀ ਹੇਠਲੇ ਪੱਧਰ ਦਾ ਦਰਜਾ ਦਿੱਤਾ ਗਿਆ ਹੈ। ਉਸ ਦੀ ਕਥਾ ਸੁਣਨ ਲਈ ਪਿੰਡ ਦੀਆਂ ਬਰਾਗਣ ਸਾਧਣਾਂ ਅਤੇ ਬਰਾਗੀ ਆਮ ਜਾਇਆ ਕਰਦੇ, ਕਦੇ ਕਦੇ ਹੋਰ ਜਾਤਾਂ ਦੇ ਵੀ ਜਾਂਦੇ। ਸਾਡੇ ਪਿੰਡ ਦੇ ਬੈਰਾਗੀ ਸਾਧ ਕੋਈ ਇਸ ਤਰ੍ਹਾਂ ਦੇ ਨਹੀਂ ਹਨ ਕਿ ਉਨ੍ਹਾਂ ਦੇ ਕੋਈ ਭਗਵੇਂ ਕੱਪੜੇ ਪਾਏ ਹੋਏ ਹਨ, ਉਹ ਆਮ ਲੋਕਾਂ ਵਾਂਗ ਹੀ ਰਹਿੰਦੇ ਹਨ। ਖੇਤੀਬਾੜੀ ਕਰਦੇ ਹਨ, ਪਰ ਬਾਬਾ ਸੀਤਾ ਰਾਮ ਨੇ ਭਗਵਾਂ ਪਾਇਆ, ਮੱਥੇ 'ਤੇ ਚੰਦਨ ਦਾ ਵੱਡਾ ਸਾਰਾ ਤਿਲਕ, ਸਿਰ ਉੱਤੇ ਜੂੜਾ ਅਤੇ ਆਮ ਕਰਕੇ ਧੋਤੀ ਪਾਉਂਦਾ। ਬਹੁਤ ਸ਼ਰਧਾ ਹੈ ਸੀਤਾ ਰਾਮ ਦੀ ਬਰਾਗੀ



ਸਾਧਾਂ ਵਿਚ। ਨਵੀਂ ਵਿਆਹੀ ਵੀ ਸੀਤਾ ਰਾਮ ਦੀ ਕਥਾ ਕਈ ਵਾਰ ਸੁਣ ਚੁੱਕੀ ਸੀ।

ਸਾਡੇ ਮਕਾਨ ਬਰਾਗੀ ਸਾਧਾਂ ਦੇ ਪਿਛਲੇ ਪਾਸੇ ਹਨ। ਸਾਡੇ ਵਿਹੜੇ ਵਿਚ ਖੜ੍ਹਾ ਨਿੰਮ ਮੇਰੇ ਬਾਪੂ ਦੀ ਉਮਰ ਤੋਂ ਵੀ ਵੱਡਾ ਹੈ। ਮੈਂ ਆਮ ਕਰਕੇ ਗਰਮੀਆਂ 'ਚ ਕੋਠੇ 'ਤੇ ਸੌਂਦਾ ਸਾਂ, ਨਿੰਮ ਦੀ ਡਾਹਣੀ ਨਾਲ ਮੱਛਰ ਭਜਾਉਦਾ, ਕੋਠੇ ਉੱਤੇ ਬਰਾਗੀਆਂ ਦਾ ਵੀ ਆਮ ਪੈਣਾ ਹੁੰਦਾ ਸੀ। ਨਵੀਂ ਵਿਆਹੀ ਵੀ ਕਈ ਵਾਰੀ ਕੋਠੇ 'ਤੇ ਆ ਜਾਂਦੀ। ਇਕ ਦਿਨ ਉਹ ਕੋਠੇ 'ਤੇ ਆਈ, ਮੈਂ ਨਵੀਂ ਵਿਆਹੀ ਸੰਨੋ (ਅਸਲੀ ਨਾਂ ਨਹੀਂ) ਨੂੰ ਚੋਰ ਨਜ਼ਰਾਂ ਨਾਲ ਤੱਕ ਰਿਹਾ ਸੀ। ਉਹ ਵੀ ਮੇਰੇ ਵੱਲ ਕਦੇ-ਕਦੇ ਤੱਕ ਲੈਂਦੀ। ਇਕ-ਦੋ ਦਿਨਾਂ ਬਾਅਦ ਸੰਨੋ ਫਿਰ ਕੋਠੇ 'ਤੇ ਸੀ। ਸਾਡੀਆਂ ਨਜ਼ਰਾਂ ਅਚਾਨਕ ਹੀ ਮਿਲ ਗਈਆਂ। ਫਿਰ ਉਸ ਨੇ ਭਾਵੇਂ ਕਿ ਮੇਰੇ ਵੱਲ ਬਹੁਤਾ ਧਿਆਨ ਨਹੀਂ ਦਿੱਤਾ, ਪਰ ਜਦੋਂ ਵੀ ਮੈਂ ਉਹਦੇ ਵੱਲ ਵੇਖਦਾ ਤਾਂ ਮੇਰੇ ਅੰਦਰ ਇਕ ਝਰਨਾਹਟ ਜਿਹੀ ਛਿੜ ਜਾਂਦੀ। ਉਨ੍ਹਾਂ ਦੇ ਕੋਠੇ 'ਤੇ ਕਣਕ ਸੁੱਕਣੀ ਪਾਈ ਹੋਈ ਸੀ। ਮੇਰਾ ਵੀ ਕੋਠੇ 'ਤੇ ਚੜ੍ਹਨਾ ਹੋਇਆ। ਉਹ ਕਣਕ ਕੋਠੇ ਤੋਂ ਹੇਠਾਂ ਲਾਹ ਰਹੇ ਸਨ। ਮੈਂ ਵੀ ਕੋਲ ਜਾ ਕੇ ਖੜ੍ਹ ਗਿਆ। ਉਨ੍ਹਾਂ ਦਾ ਨੌਕਰ ਕਣਕ ਇਕੱਠੀ ਕਰ ਰਿਹਾ ਸੀ। ਸੰਨੋ ਵੀ ਉਪਰ ਆ ਗਈ। ਸਾਡੀਆਂ ਨਜ਼ਰਾਂ ਫਿਰ ਮਿਲ ਗਈਆਂ। ਨਜ਼ਰਾਂ-ਨਜ਼ਰਾਂ ਵਿਚ ਹੀ ਅਸੀਂ ਇਕ-ਦੂਜੇ ਨੂੰ ਚਾਹੁੰਣ ਲੱਗ ਪਏ। ਮੈਂ ਉਸ ਨੂੰ ਕਦੇ ਬੁਲਾਉਣ ਦੀ ਹਿੰਮਤ ਨਹੀ ਕੀਤੀ। ਪਰ ਸਮਾਂ ਸਾਨੂੰ ਇਕ ਦੂਜੇ ਦੇ ਨੇੜੇ ਲਿਆਉਣ ਵਿਚ ਸਹਾਈ ਹੋ ਰਿਹਾ ਸੀ। ਇਹ ਲੋਕ ਪਿੰਡ ਵਿਚ ਛੂਤ-ਛਾਤ ਫੈਲਾ ਰਹੇ ਹਨ। ਮੈਂ ਬਾਬਾ ਸੀਤਾ ਰਾਮ ਨੂੰ ਮੱਥਾ ਟੇਕਣਾ ਬੰਦ ਕਰ ਦਿੱਤਾ ਸੀ। ਮੇਰੇ ਅੰਦਰ ਇਨ੍ਹਾਂ ਪ੍ਰਤੀ ਨਫ਼ਰਤ ਭਰਦੀ ਜਾ ਰਹੀ ਸੀ। ਮੇਰਾ ਮਨ ਕਈ ਵਾਰੀ ਇਨ੍ਹਾਂ ਨੂੰ ਜ਼ਲੀਲ ਕਰਨ ਨੂੰ ਵੀ ਕਰਦਾ। ਮੇਰੀ ਸੋਚ ਕਈ ਵਾਰੀ ਉਥੇ ਜਾ ਪੁਜਦੀ ਜਦੋਂ ਇਕ ਦਿਨ ਇਕ ਬਰਾਗੀ ਨੇ ਮੈਨੂੰ ਕੁੱਤਿਆਂ ਵਾਂਗ ਵਗ੍ਹਾ ਕੇ ਰੋਟੀ ਦਿੱਤੀ ਸੀ। ਦੂਰੋਂ ਹੀ ਜਿਵੇਂ ਕਿ ਮੇਰੇ ਨਾਲ ਜੇਕਰ ਉਸ ਦਾ ਹੱਥ ਛੂਹ ਗਿਆ ਤਾਂ ਉਸ ਦਾ ਅਖੌਤੀ ਸਵਰਗ ਗੰਧਲਾ ਹੋ ਜਾਵੇਗਾ। ਮੈਂ ਸੰਨੋ ਵੱਲ ਵਾਰ-ਵਾਰ ਤੱਕਦਾ। ਇਕ ਦਿਨ ਸੰਨੋ ਖੇਤ ਵਿਚ ਰੋਟੀ ਲੈ ਕੇ ਜਾ ਰਹੀ ਸੀ। ਮੈਂ ਡੰਗਰਾਂ ਲਈ ਬਰਾਗੀਆਂ ਦੇ ਖੇਤਾਂ ਵਿਚੋਂ ਪੱਠੇ ਲੈਣ ਜਾ ਰਿਹਾ ਸਾਂ। ਮੈਨੂੰ ਉਸ ਦੇ ਨਾਲ ਤੁਰਨ ਦਾ ਮੌਕਾ ਮਿਲਿਆ। ਪਹਿਲਾਂ ਤਾਂ ਮੈਂ ਉਸ ਨੂੰ ਬੁਲਾਉਣ ਦਾ ਜੇਰਾ ਹੀ ਨਹੀਂ ਕਰ ਸਕਿਆ, ਆਖਿਰ ਮੈਂ ਮਜ਼ਾਕੀਆ ਲਹਿਜ਼ੇ ਵਿਚ ਉਸ ਨੂੰ ਬੁਲਾ ਹੀ ਲਿਆ, "ਕੇ ਹਾਲ ਆ ਭਾਬੀ" ਸ਼ਾਇਦ ਉਸ ਨੇ ਸੁਣਿਆ ਨਹੀਂ ਸੀ ਜਾਂ ਸੁਣ ਕੇ ਅਣਸੁਣਿਆ ਕਰ ਗਈ ਸੀ। ਪਰ ਮੈਂ ਫਿਰ ਬੁਲਾਇਆ, "ਭਾਬੀ ਬੋਲਦੀ ਨੀ", "ਕਿਉਂ ਕਿਆ ਕਰਾ ਗਾ" ਉਸ ਨੇ ਜਦੋਂ ਇਹ ਤਪਾਕ ਜਿਹੇ ਨਾਲ ਕਿਹਾ ਸੀ ਤਾਂ ਮੈਂ ਅੰਦਰੋਂ ਕੰਬ ਗਿਆ। ਮੈਂ ਉਸ ਨੂੰ ਫਿਰ ਕਿਹਾ "ਕਰਨਾ ਕਰਾਉਣਾ ਕੇ ਤਾ ਭਾਬੀ ਮੈਂ ਤਾਂ ਤੇਰਾ ਹਾਲ ਪੁੱਛ ਰਿਆਂ" "ਹਾਲ ਪੁੱਛ ਕਾ ਕਿਆ ਕਰਾਗਾ" ਇਹੋ ਜਿਹੀਆਂ ਗੱਲਾਂ ਬਾਤਾਂ ਵਿਚ ਸਾਡੀ ਗੱਲ ਤੁਰ ਪਈ। ਮੇਰੇ ਅੱਜ ਵੀ ਯਾਦ ਹੈ ਉਸ ਦਾ 'ਕਿਉਂ ਕਿਆ ਕਰਾ ਗਾ' ਲਫ਼ਜ਼ ਮੈਨੂੰ ਧੁਰ ਅੰਦਰ ਤੱਕ ਕੰਬਾ ਗਿਆ ਸੀ। ਉਸ ਦਾ ਬੋਲਣਾ ਬੜਾ ਸੋਹਣਾ ਲੱਗਦਾ ਸੀ ਪਰ ਉਸ ਦਾ ਘਰਵਾਲਾ ਮੈਨੂੰ ਸੋਹਣਾ ਨਾ ਲਗਦਾ, ਸਾਡਾ ਮੇਲ ਮਿਲਾਪ, ਗੱਲਾਂ-ਬਾਤਾਂ ਆਮ ਹੁੰਦੀਆਂ ਰਹਿੰਦੀਆਂ। ਸੰਨੋ ਮੇਰੇ ਵੱਲ ਆਕਰਸ਼ਤ ਹੋ ਗਈ ਸੀ।

***ਕਹਾਵਤ : ਇਸ਼ਕ ਨਾ ਦੇਖੇ ਜਾਤ ਕੁ ਜਾਤ।***

ਸੰਨੇ ਕੋਠੇ 'ਤੇ ਆ ਕੇ ਮੈਥੋਂ ਪਰਦਾ ਨਾ ਕਰਦੀ, ਬਾਂਗਰ ਦੀਆਂ ਔਰਤਾਂ ਸਹੁਰੇ ਪਿੰਡ

ਹਰੇਕ ਤੋਂ ਘੁੰਡ ਕੱਢਦੀਆਂ, ਪਰ ਸੰਨੋ ਮੇਰੇ ਨਾਲ ਲੰਬੇ ਸਮੇਂ ਤੱਕ ਅੱਖਾਂ ਲੜਾਉਂਦੀ ਰਹਿੰਦੀ।

ਮੈਂ ਉਨ੍ਹਾਂ ਦੇ ਖੇਤਾਂ ਵਿਚੋਂ ਡੰਗਰਾਂ ਲਈ ਕੱਖ ਕੱਟ ਰਿਹਾ ਸਾਂ, ਉਹ ਰੋਟੀ ਦੇਣ ਆਈ ਸੀ। ਦੂਰ ਟਿੱਬਿਆਂ ਹੇਠਾਂ ਉਨ੍ਹਾਂ ਦੇ ਘਰ ਦੇ ਕੰਮ ਕਰ ਰਹੇ ਸਨ, ਪਰ ਮੈਂ ਉਨ੍ਹਾਂ ਦੇ ਗੰਨੇ ਦੇ ਖੇਤ ਕੋਲ ਕਣਕ ਵਿਚ ਸੀ। ਕੱਖਾਂ ਦੀ ਪੰਡ ਤਾਂ ਮੇਰੀ ਹੋ ਗਈ ਸੀ, ਪਰ ਮੈਂ ਉਸ ਦੇ ਵਾਪਸ ਮੁੜਨ ਤੱਕ ਦਾ ਇੰਤਜ਼ਾਰ ਕਰ ਰਿਹਾ ਸਾਂ। ਦੂਰੋਂ ਆਉਂਦੀ ਦੇਖ ਮੇਰਾ ਅੰਦਰ ਭੰਬੂਲ ਦੇ ਫੁੱਲ ਵਾਂਗ ਖਿੜ ਗਿਆ ਤੇ ਉਹ ਉਨ੍ਹਾਂ ਦੇ ਬਾਗ ਦੇ ਕੋਲ ਖੜ੍ਹ ਗਈ। ਉਸ ਨੇ ਵੇਖਿਆ, ਚਾਰ-ਚੁਫੇਰੇ ਕੋਈ ਨਹੀਂ ਸੀ, ਨਾਲ ਹੀ ਬਚਨੇ ਝਿਉਰ ਦਾ ਖੇਤ ਸੀ, ਦੂਰ ਬੰਤ ਝਿਉਰ ਦਾ ਖੇਤ ਵੀ ਪਰ ਕਿਤੇ ਵੀ ਸੰਨੋ ਨੂੰ ਦੂਰ ਤੱਕ ਕੋਈ ਨਜ਼ਰ ਨਹੀਂ ਆਇਆ। ਉਹ ਗੰਨੇ ਦੀ ਵੱਟ-ਵੱਟ ਹੁੰਦਿਆਂ ਮੇਰੇ ਵੱਲ ਤੁਰ ਪਈ ਸੀ। ਮੈਂ ਕਣਕ ਦੇ ਖੇਤ 'ਚੋਂ ਗੰਨੇ ਦੇ ਖੇਤ ਵਿਚ ਆ ਗਿਆ ਸਾਂ। ਅਸੀਂ ਮਿਲੇ। ਮੈਂ ਸਾਰਾ ਹੀ ਕੰਬ ਰਿਹਾ ਸੀ ਲੱਤਾਂ ਜਾਣੀ ਵਜ਼ਨ ਨਹੀਂ ਸਹਾਰ ਰਹੀਆਂ ਸਨ, ਹੱਥ ਪੈਰ ਝੂਠੇ ਪੈ ਗਏ ਸਨ। ਜਦੋਂ ਮੈਂ ਉਸ ਦਾ ਹੱਥ ਫੜਿਆ, ਥੋੜ੍ਹਾ ਉਹ ਵੀ ਕੰਬੀ ਸੀ, ਯਾਨੀ ਸਾਡੀਆਂ ਅੱਖਾਂ ਅਤੇ ਸਰੀਰ ਦੀ ਹਰਕਤ ਤੋਂ ਬਿਨਾਂ ਸਾਡੇ ਮੂੰਹ ਵਿਚ ਜ਼ੁਬਾਨ ਨਹੀਂ ਸੀ। ਅਸੀਂ ਇਕ ਦੂਜੇ ਨਾਲ ਜਿਵੇਂ ਚਿੰਬੜਨਾ ਹੀ ਚਾਹੁੰਦੇ ਸਾਂ, ਉਹ ਵੀ ਤਿਆਰ ਸੀ, ਮੈਂ ਵੀ ਤਿਆਰ ਸਾਂ। ਆਖਿਰ ਮੈਂ ਉਸ ਨੂੰ ਆਪਣੇ ਕਲਾਵੇ ਵਿਚ ਘੁੱਟ ਲਿਆ। ਮੈਂ ਉਸ ਨੂੰ ਚੁੰਮਣਾ-ਚੱਟਣਾ ਚਾਹੁੰਦਾ ਸਾਂ, ਮੈਂ ਆਪਣੀ ਕਾਰਵਾਈ ਸ਼ੁਰੂ ਕਰ ਦਿੱਤੀ, ਪਰ ਚੁੰਮਣ-ਚੱਟਣ ਦੀ ਮੇਰੀ ਕਾਰਵਾਈ ਤੋਂ ਉਹ ਘਬਰਾ ਗਈ ਸੀ। ਮੈਂ ਉਸ ਨੂੰ ਕਿਹਾ "ਕਿਉਂ ਕੇ ਬਾਤ ਆ" ਉਹ ਵੰਗ ਵਰਗੀ ਆਵਾਜ਼ ਵਿਚ ਬੋਲੀ, "ਯੋ ਨਾ ਕਰ" ਮੈਂ ਕਿਹਾ "ਕੇ" "ਮੇਰੇ ਮੂੰਹ ਨਾਲ ਮੂੰਹ ਨਾ ਲਾ" ਮੈਨੂੰ ਜਦੋਂ ਇਹ ਗੱਲ ਸੁਣੀ ਤਾਂ ਮੇਰਾ ਸਾਰਾ ਹੀ ਵੇਗ ਮੱਠਾ ਪੈ ਗਿਆ ਸੀ। ਮੇਰਾ ਸਾਰਾ ਸਰੀਰ ਢਿੱਲਾ ਪੈ ਗਿਆ ਸੀ। ਮੈਂ ਅੰਦਰ ਤੱਕ ਕੰਬ ਵੀ ਗਿਆ ਸੀ। ਮੇਰੀਆਂ ਭਵਾਂ ਤਣ ਗਈਆਂ ਸਨ। ਮੈਨੂੰ ਗੁੱਸਾ ਵੀ ਸੀ, ਨਾਲੋ ਨਾਲ ਤਰਸ ਵੀ ਆ ਰਿਹਾ ਸੀ। ਮੈਨੂੰ ਸੰਨੋ ਨਾਲ ਪਿਆਰ ਸੀ, ਹੁਣ ਨਫ਼ਰਤ ਵੀ ਹੋ ਰਹੀ ਸੀ। ਮੈਂ ਉਸ ਵੱਲ ਦੇਖੀ ਗਿਆ, ਮੇਰੀ ਉਹ ਜੱਫੀ ਵਿਚ ਸੀ। ਉਸ ਦੇ ਮੇਰੇ ਸਰੀਰ ਨੂੰ ਲਪੇਟੇ ਹੱਥ ਹੁਣ ਸਲਵਾਰ ਦਾ ਨਾਲਾ ਖੋਲ੍ਹਣ ਲਗ ਪਏ ਸਨ। ਸਲਵਾਰ ਦਾ ਨਾਲਾ ਖੁੱਲ੍ਹ ਗਿਆ ਸੀ, ਜ਼ੋਰ ਨਾਲ ਉਸ ਦੇ ਖੂਬਸੂਰਤ ਗਦਰਾਏ ਅੰਗਾਂ ਨਾਲ ਅਠ ਖੇਲੀਆਂ ਕਰਦੇ ਮੇਰੇ ਹੱਥ ਹੁਣ ਢਿੱਲੇ ਪੈ ਰਹੇ ਸਨ। ਮੇਰੀ ਸਰੀਰਕ ਭੁੱਖ ਨਾਲੋਂ ਆਤਮਿਕ ਭੁੱਖ ਜਿਆਦਾ ਤਾਕਤਵਰ ਬਣਦੀ ਜਾ ਰਹੀ ਸੀ। ਉਸ ਨੇ ਕਿਹਾ, "ਇਵ ਕਰ ਲੈ ਜੋ ਕਰਨਾ" ਪਰ ਮੇਰੇ ਮਨ ਵਿਚ ਆਈ ਗੱਲ ਬੁੱਲਾਂ 'ਤੇ ਆ ਗਈ "ਮੈਂ ਤੇਰੀ ਬੁੱਗੀ ਲੈਣੀ ਚਾਹਾਂ, ਚੁੰਮੀ, ਤੇਰੇ ਬੁੱਲ੍ਹਾਂ ਕੇ ਨਾਲ ਮੇਰੇ ਬੁੱਲ੍ਹ ਲਾ ਕਾ" ਉਸ ਦਾ ਇਕ ਹੱਥ ਖੁੱਲ੍ਹੀ ਹੋਈ ਸਲਵਾਰ ਨੂੰ ਪਿਆ ਹੋਇਆ ਸੀ, ਮੇਰੇ ਵੱਲ ਹੁਣ ਉਹ ਗਹਿਰੀ ਨਜ਼ਰ ਨਾਲ ਤੱਕਣ ਲੱਗ ਪਈ। ਬੜੀ ਅਜੀਬ ਸਥਿਤੀ ਸੀ, ਸਾਡੇ ਦੋਹਾਂ ਵਿਚ। ਉਸ ਨੇ ਕਿਹਾ "ਯੋ ਨਾ ਕਰਾ" ਪਰ ਮੈਂ ਕਿਹਾ "ਹੋਰ ਕੇ ਕਰਾਂ" ਉਹ ਕਹਿਣ ਲੱਗੀ "ਹੋਰ ਜੋ ਮਰਜ਼ੀ ਕਰ ਲਾ" ਮੈਂ ਕਿਹਾ "ਹੋਰ ਜੋ ਮਰਜ਼ੀ ਕੇ" ਬੇਸ਼ੱਕ ਮੈਂ ਸਾਰਾ ਕੁਝ ਸਮਝ ਰਿਹਾ ਸੀ ਕਿ ਉਹ ਮੈਨੂੰ ਕੀ ਕਰਨ ਲਈ ਕਹਿ ਰਹੀ ਹੈ, ਪਰ ਮੈਂ ਹੁਣ ਸੰਨੋ ਦੇ ਨਾਲ ਨਹੀਂ ਸਾਂ। ਉਸ ਨੇ ਆਪਣੀ ਖੁੱਲ੍ਹੀ ਸਲਵਾਰ ਵੱਲ ਇਸ਼ਾਰਾ ਕਰਕੇ ਕਿਹਾ "ਜੋਹੋ ਗਰਾਰਾ ਮੰਨੇ ਕਾਸਤੇ ਖੋਲ੍ਹ ਰੱਖਾ, ਬਤਾ ਬੀ, ਹੁੰ" ਮੈਂ ਗੱਲ ਅੱਗੇ ਪਾ ਰਿਹਾ ਸੀ, ਮੈਂ ਕਿਹਾ "ਮੇਰੀ ਯੋਹ ਸ਼ਰਤ ਮੰਨ ਲਾ, ਮੈਂ ਤਾਂ ਤੇਰੇ... ਉਸ ਕੇ ਬਾਅਦ ਸਾਰਾ ਕੁਛ.." ਪਰ ਉਹ ਇਸ ਲਈ ਤਿਆਰ ਨਹੀਂ ਸੀ, ਉਸ ਨੇ ਮੈਨੂੰ



ਕਿਹਾ ਕਿ ਮੈਂ ਆਪਣੇ ਬੁੱਲ੍ਹਾਂ ਨਾਲ ਤੇਰੇ ਬੁੱਲ੍ਹ ਨਹੀਂ ਲਵਾ ਸਕਦੀ। ਮੇਰਾ ਮਨ ਹੁਣ ਇਹ ਜਾਨਣ ਦਾ ਇੱਛੁਕ ਸੀ ਕਿ ਆਖਿਰ ਮੈਨੂੰ ਆਪਣੀ ਇੱਜ਼ਤ ਤਕ ਸੌਂਪਣ ਵਾਲੀ ਸੰਨੋ ਮੂੰਹ ਨਾਲ ਮੂੰਹ ਲਾਉਣ ਤੋਂ ਕਿਉਂ ਘਬਰਾ ਰਹੀ ਹੈ, ਜਦੋਂ ਉਸ ਨੇ ਦੱਸਿਆ ਤਾਂ ਮੇਰੇ 'ਤੇ ਜਿਵੇਂ ਪਹਾੜ ਹੀ ਗਿਰ ਗਿਆ, ਮੈ ਉਸ ਨੂੰ ਪੁਛਿਆ ਕਿ ਅਖਿਰ ਕਿਉਂ ? ਤਾਂ ਉਸ ਨੇ ਕਿਹਾ ਕਿ "ਬਾਬਾ ਸੀਤਾ ਰਾਮ ਜੀ ਨੇ ਕਹਾ ਥਾ" ਮੈਂ ਹੈਰਾਨ ਪ੍ਰੇਸ਼ਾਨ ਹੋ ਕੇ ਰਹਿ ਗਿਆ ਕਿ ਬਾਬਾ ਸੀਤਾ ਰਾਮ ਜੀ ਨੇ ਆਖਿਰ ਅਜਿਹਾ ਕੀ ਕਿਹਾ ਸੀ। ਮੇਰੀ ਉਸ ਦੇ ਗੋਲ-ਮਟੋਲ ਖੂਬਸੂਰਤ ਸਰੀਰ ਉੱਤੇ ਪਈ ਹੋਈ ਜੱਫੀ ਢਿੱਲੀ ਪੈ ਗਈ ਸੀ। ਬਾਬਾ ਸੀਤਾ ਰਾਮ ਨੇ ਸੰਨੋ ਨੂੰ ਕੀ ਕਿਹਾ ਸੀ, ਮੇਰੇ ਅੰਦਰ ਇਹ ਵਾਰ-ਵਾਰ ਆ ਰਿਹਾ ਸੀ, ਮੈ ਪੁਛਿਆ ਤਾਂ ਉਹ ਬਹੁਤ ਸੋਚ ਕੇ ਵੀ ਕੋਈ ਜਵਾਬ ਨਹੀ ਦੇ ਸਕੀ,ਹੁਣ ਮੈਂ ਉਸ ਨੂੰ ਕਿਹਾ, "ਤੌਂ ਗਰਾਰਾ ਬੰਨ੍ਹ ਲਾ" ਉਹ ਘਬਰਾ ਗਈ ਸੀ। ਗੰਨੇ ਦੇ ਖੇਤ ਵਿਚ ਸਾਡੇ ਮਾਮੂਲੀ ਜਿਹੇ ਹਿੱਲਣ ਨਾਲ ਕੜ ਕੜ ਦੀ ਆਵਾਜ਼ ਸਾਨੂੰ ਪ੍ਰੇਸ਼ਾਨ ਵੀ ਕਰ ਰਹੀ ਸੀ। ਉਸ ਨੇ ਕਿਹਾ "ਅੱਜ ਟੈਮ ਆਂ ਗਾਮੇ, ਯੋ ਟੈਮ ਕਦੇ ਕਦੇ ਮਿਲੇ ਕਰਾ, ਮੈਂ ਤੇਰੇ ਪਾਸ ਖੜ੍ਹੀ ਆਂ, ਗਰਾਰਾ ਖੁੱਲ੍ਹਿਆ ਪਿਆ, ਮੈਂ ਤੇਰੇ ਸਾਥ ਘਣਾ ਪਿਆਰ ਕਰੂੰ ਸੇ, ਤੌਂ ਯੋ ਬਾਤਾਂ ਨਾ ਕਰਾ, ਮੇਰਾ ਧਰਮ ਭ੍ਰਿਸ਼ਟ ਵੀ ਨਾ ਕਰਾ ਜੋ ਕਰਨਾ ਤਾਉਲੀ ਕਰ ਲੇ", ਪਰ ਮੈਂ ਬੇਜਾਨ ਹੋਇਆ ਉਸ ਕੋਲ ਖੜ੍ਹਾ ਸਾਂ। ਮੇਰੇ ਅੰਦਰ ਮਰਦਾਂ ਵਾਲਾ ਕੋਈ ਤੱਤ ਨਹੀਂ ਸੀ। ਮੈਂ ਨਾਮਰਦ ਬਣਿਆ ਉਸ ਨੂੰ ਕਹਿ ਰਿਹਾ ਸਾਂ ਕਿ "ਜੇ ਤੇਰਾ ਧਰਮ ਭ੍ਰਿਸ਼ਟ ਹੋਆ ਤਾਂ ਮੇਰਾ ਯੋ ਧਰਮ ਆਂ ਕਿ ਮੈਂ ਤੇਰਾ ਧਰਮ ਭ੍ਰਿਸ਼ਟ ਨਾ ਹੋਣ ਦਿਆਂ, ਜੇ ਤੌਂ ਮੇਰੇ ਮੂੰਹ ਨਾਲ ਮੂੰਹ ਨਹੀਂ ਲਾ ਸਕਦੀ ਤਾਂ ਬਸ......"

ਅੱਜ ਤੱਕ ਮੁੜ ਕੇ ਸਾਨੂੰ ਅਜਿਹਾ ਸਮਾਂ ਕਦੇ ਨਹੀਂ ਮਿਲਿਆ ਕਿ ਅਸੀਂ ਗੰਨੇ ਦੇ ਖੇਤ ਵਿਚ ਇਕੱਲੇ ਕਾਰੇ ਇਕ-ਦੂਜੇ ਨੂੰ ਜੱਫੀ ਵਿਚ ਲੈ ਕੇ ਆਪਣਾ ਧਰਮ ਬਚਾਉਣ ਦੀਆਂ ਗੱਲਾਂ ਕਰ ਰਹੇ ਹੋਈਏ। ਪਰ ਮੈਨੂੰ ਜਦੋਂ ਉਹ ਅੱਜ ਵੀ ਕਿਤੇ ਮੇਰੇ ਪਿੰਡ ਜਾਣ ਤੇ ਮਿਲਦੀ ਹੈ ਤਾਂ ਮੁਸਕੜੀਏਂ ਹਸ ਕੇ ਮੂੰਹ 'ਤੇ ਤਾਹਨਿਆਂ ਭਰੇ ਭਾਵ ਲੈ ਆਉਂਦੀ ਹੈ, ਮੈਂ ਉਸਦਾ ਗੁਨਾਹਗਾਰ ਹਾਂ।

***ਆਤਮ ਪ੍ਰਕਾਸ਼ ਕਹਿੰਦੈ*** : ਤੂੰ ਵੀ ਹੋਰਾਂ ਮਰਦਾਂ ਵਰਗਾ ਹੀ ਨਿਕਲਿਆ। ਕੀ ਕਸੂਰ ਸੀ ਸੰਨੋ ਦਾ। ਜਿਹੜੀ ਕਿ ਆਪਣੀਆਂ ਸਾਰੀਆਂ ਰਸਮਾਂ ਆਪਣੇ ਸਾਰੇ ਸਮਾਜਿਕ ਫਰਜ ਭੁੱਲ ਕੇ, ਆਪਣੀ ਇੱਜ਼ਤ ਤੱਕ ਨੂੰ ਦਾਅ 'ਤੇ ਲਾ ਕੇ ਤੇਰੇ ਕੋਲ ਆਈ ਸੀ, ਤੂੰ ਸਮਝ ਗਿਆ ਨਾ ਕਿ ਤੇਰੇ ਵਾਂਗ ਹੀ ਔਰਤ ਵੀ ਦਲਿਤ ਹੀ ਹੈ। ਦੱਬੀ ਕੁਚਲੀ, ਮਰਦ ਦੀ ਸਤਾਈ ਹੋਈ, ਮਰਦ ਭਾਵੇਂ ਅਮੀਰ ਹੈ ਭਾਵੇਂ ਗਰੀਬ, ਔਰਤ 'ਤੇ ਜ਼ੁਰਮ ਕਰਨਾ ਉਸ ਦੀ ਫਿਤਰਤ ਹੈ। ਔਰਤ ਤਾਂ ਤੈਥੋਂ ਵੀ ਜ਼ਿਆਦਾ ਦਲਿਤ ਹੈ। ਉਸ ਨੇ ਹਮੇਸ਼ਾਂ ਦੁੱਖ ਸਹੇ ਹਨ ਕਦੇ ਮਜ਼ਬੀ ਜਨੂੰਨੀਆਂ ਤੋਂ, ਕਦੇ ਦਾਜ ਦੇ ਲੋਭੀਆਂ ਤੋਂ, ਕਦੇ ਹਵਸ ਦੇ ਭੁੱਖਿਆਂ ਤੋਂ, ਕਦੇ ਤਾਂਤਰਿਕ ਬਾਬਿਆਂ ਤੋਂ, ਕਿਤੇ ਪਿਆਰ ਵਿਚ ਔਰਤ ਦੁੱਖ ਹੀ ਤਾਂ ਸਹਿੰਦੀ ਆਈ ਹੈ। ਤੂੰ ਵੀ ਤਾਂ ਸੰਨੋ ਨੂੰ ਦੁੱਖ ਦੇਣ ਦਾ ਇਕ ਕਾਰਨ ਹੀ ਬਣਿਆ ਹੈਂ। ਤੈਨੂੰ ਪਤੈ ਕਿ ਔਰਤ ਤਾਂ ਕਈ ਵਾਰੀ ਆਪਣੀਆਂ ਸਰੀਰਕ ਲੋੜਾਂ ਵੀ ਪੂਰੀਆਂ ਕਰਨੋ ਰਹਿ ਜਾਂਦੀ ਹੈ, ਵਿਆਹ ਤੋਂ ਬਾਅਦ ਵੀ ਕਈ ਔਰਤਾਂ ਦੀਆਂ ਰਾਤਾਂ ਉਸ ਨੂੰ ਅਜਗਰ ਵਾਂਗ ਖਾਣ ਨੂੰ ਆਉਦੀਆਂ ਹਨ.... ਆਹ ਹੇ ਔਰਤ ਤੇਰੀ ਜਿੰਦਗੀ ਵੀ ਦਰਦਾਂ ਭਰੀ ਹੀ ਹੈ........

• • •

# ਕੌੜੇ ਸੱਚ

ਹੀਰ ਵਿਚ ਹੈ ਵਾਰਿਸ ਨੇ ਸੱਚੀਂ ਮੁੱਚੀ ਆਦਤਾਂ ਬਦਲਣ ਦੀਆਂ ਗੱਲਾਂ ਤੋਰੀਆਂ ਜੀ,
ਵਾਰਿਸ ਸ਼ਾਹ ਨਾ ਆਦਤਾਂ ਜਾਂਦੀਆਂ ਨੇ ਭਾਵੇਂ ਕੱਟੀਏ ਪੋਰੀਆਂ ਪੋਰੀਆਂ ਜੀ।
ਸ਼ਾਇਦ ਵਾਰਿਸ ਨੇ ਲਿਖਿਆ ਸਹੀ ਹੋਵੇ ਆਦਤਾਂ ਬਦਲਣ ਨਾ ਮਲੋ ਜੋਰੀਆਂ ਜੀ,
ਬਦਲ ਜਾਣੀਆਂ ਆਦਤਾਂ ਭਲੇ ਲੋਕੋ ਗੁਰਬਚਨਾਂ ਦੀਆਂ ਲੰਘੀਏ ਮੋਰੀਆਂ ਜੀ।

ਸਾਡੇ ਸਭ ਤੋਂ ਵੱਡੇ ਭਰਾ ਪ੍ਰਸਾਦੇ ਨਾਲ, ਮੈਥੋਂ ਵੱਡੇ ਭਰਾ ਦੇਵ ਦੀ ਹਮੇਸ਼ਾਂ ਲੜਾਈ ਪੈਂਦੀ ਰਹਿੰਦੀ। ਉਨ੍ਹਾਂ ਦੀ ਲੜਾਈ ਦਾ ਬੜਾ ਵੱਡਾ ਕਾਰਨ ਸੀ, ਮਰੇ ਹੋਏ ਡੰਗਰਾਂ ਨੂੰ ਚੁੱਕਣਾ। ਉਸ ਲੜਾਈ ਵਿਚ ਕਈ ਵਾਰੀ ਮੈਨੂੰ ਵੀ ਭਰਾਵਾਂ ਨੇ ਬਹੁਤ ਕੁੱਟਿਆ ਸੀ ਕਿਉਂਕਿ ਮੈਂ ਉਨ੍ਹਾਂ ਦਾ ਕਹਿਣਾ ਮੰਨਣੋਂ ਬਿਲਕੁਲ ਹੀ ਇਨਕਾਰ ਕਰ ਜਾਂਦਾ ਸਾਂ।

***ਚਮਾਰ ਜਾਂ ਚਮ+ਯਾਰ:*** ਚਮਾਰ ਜਾਤੀ ਹੋਰ ਨੀਚ ਜਾਤੀਆਂ ਵਾਂਗ ਸਮਾਜਿਕ ਘਿਰਣਾ ਦੀ ਸ਼ਿਕਾਰ ਜਾਤੀ।

***ਆਤਮਾ ਪ੍ਰਕਾਸ ਕਹਿੰਦੈ :*** ਚਮਾਰ ਤਾਂ ਉਹ ਹੁੰਦਾ ਹੈ ਜੋ ਪਰਾਇਆ ਹੱਕ ਖਾਕੇ ਆਪਣਾ ਚਮ ਪਾਲਦੈ, ਮਾਸ ਮੱਛੀ ਖਾਕੇ ਆਪਣੇ ਚਮ ਨਾਲ ਯਾਨੀ ਕਿ ਆਪਣੇ ਸਰੀਰ ਨਾਲ ਯਾਰੀ ਨਿਭਾਉਂਦਾ ਹੈ, ਮਹਾਂਪੁਰਖ ਕਹਿੰਦੇ ਹਨ, ਚਮਾਰ ਜਾਤ ਦੇ ਲੋਕ ਘਿਰਣਾ ਦੇ ਪਾਤਰ ਨਹੀ,ਘਿਰਣਾ ਦੇ ਪਾਤਰ ਤਾਂ ਪਰਾਇਆ ਹੱਕ ਖਾਕੇ ਸਿਰਫ ਨਿੱਜ ਪਾਲਣ ਵਾਲੇ ਲੋਕ ਹਨ, ਚਮ+ਯਾਰ, ਚਮ ਦੇ ਯਾਰ।

***ਗੁਰੂ ਗੁੰਮਦਾਸ ਨੇ ਗੁਰੂ ਅਸਟਾਵਕਰ ਸੁਣਾਇਆ:*** ਰਾਜੇ ਜਨਕ ਨੇ ਗੁਰੂ ਬਨਾਉਣ ਦਾ ਢਿੰਡੋਰਾ ਦਿੱਤਾ, ਗੁਰੂ ਬਣਨ ਲਈ ਬਹੁਤ ਸਾਰੇ ਸੰਤਾਂ ਮਹਾਤਮਾਵਾਂ ਦਾ ਇਕੱਠ ਹੋ ਗਿਆ, ਗੁਰੂ ਬਨਾਉਣ ਲਈ ਰਾਜੇ ਜਨਕ ਦੀ ਸ਼ਰਤ ਸੀ ਕਿ ਮੈਨੂੰ ਘੋੜੇ ਦੀ ਕਾਠੀ ਤੇ ਬਹਿਣ ਤਕ ਗਿਆਨ ਕਰਾਉਣ ਵਾਲਾ ਮੇਰਾ ਗੁਰੂ ਬਣੇਗਾ, ਸਾਰੇ ਸੰਤ ਮਹਾਤਮਾ ਚੁਪੀ ਧਾਰ ਗਏ, ਰਾਜਾ ਬੜਾ ਹੈਰਾਨ ਕਿ ਕੀ ਮੇਰਾ ਗੁਰੂ ਕੋਈ ਬਣ ਹੀ ਨਹੀਂ ਸਕੇਗਾ, ਅਚਾਨਕ ਇਕ ਵਿਅਕਤੀ ਉਠਿਆ, ਜਿਸ ਦੇ ਸਰੀਰ ਵਿਚ ਅਠ ਵਲ ਪੈਂਦੇ ਸਨ, ਉਸ ਨੂੰ ਤੁਰਦੇ ਨੂੰ ਵੇਖ ਸਾਰੇ ਹੀ ਖਿੜਖਿੜਾਕੇ ਹਸ ਪਏ। ਰਾਜੇ ਦੇ ਕੋਲ ਸਟੇਜ ਤੇ ਜਾਕੇ ਉਸ ਵਿਅਕਤੀ ਨੇ ਕਿਹਾ, 'ਰਾਜਾ ਸਾਹਿਬ ਤੂੰ ਵੀ ਚਮਾਰ ਤੇਰੀ ਪਰਜਾ ਵੀ ਚਮਾਰ, ਜਿਸ ਨੇ ਮੇਰਾ ਸਿਰਫ ਚੰਮ ਦੇਖਿਆ, ਮੇਰਾ ਅੰਦਰ ਨਹੀਂ ਦੇਖਿਆ, ਸਭ ਚੰਮ ਦੇ ਯਾਰ ਨੇ, ਆਤਮਾ ਦਾ ਯਾਰ ਵਿਰਲਾ ਵਿਰਲਾ' ਸਾਰੇ ਚੁਪ, ਸਰੀਰ ਦੇ ਅੱਠ ਵਲ਼ਾਂ ਵਾਲੇ ਵਿਅਕਤੀ, ਜਿਸ ਨੂੰ ਅਸਟਾਵਕਰ ਨਾਂ



ਦੇ ਨਾਲ ਜਾਣਿਆ ਜਾਂਦਾ ਹੈ ਨੇ ਰਾਜੇ ਦਾ ਗੁਰੂ ਬਣਨ ਤੋਂ ਪਹਿਲਾਂ, ਉਸ ਨੂੰ ਗਿਆਨ ਕਰਾਉਣ ਤੋਂ ਪਹਿਲਾਂ ਕਿਹਾ 'ਤੁਸੀਂ ਮੈਨੂੰ ਗੁਰੂ ਬਨਾਉਣਾ ਚਾਹੁੰਦੇ ਹੋ ? ਘੋੜੇ ਦੀ ਕਾਠੀ 'ਤੇ ਬੈਠਣ ਤੋਂ ਪਹਿਲਾਂ ਗਿਆਨ ਹਾਸਲ ਕਰਨਾ ਚਾਹੁੰਦੇ ਹੋ ? ਤਾਂ ਪਹਿਲਾਂ ਗੁਰੂ ਦਖਸ਼ਣਾ ਦਿਓ, ਜਦੋਂ ਰਾਜੇ ਨੇ ਗੁਰੂ ਦਖਸ਼ਣਾਂ ਬਾਰੇ ਹਾਂ ਕੀਤੀ, ਤਾਂ ਗੁਰੂ ਅਸ਼ਟਾਵਕਰ ਨੇ ਕਿਹਾ 'ਤਨ, ਮਨ, ਜਾਂ ਧਨ ਇਹਨਾਂ ਤਿੰਨਾਂ ਵਿਚੋਂ ਗੁਰਦਖਸ਼ਣਾ ਵਜੋਂ ਇਕ ਵਸਤ ਦੇ ਦਿਉ,' ਰਾਜਾ ਜਨਕ ਸੋਚੀਂ ਪੈ ਗਿਆ, ਪਰਿਵਾਰ ਨਾਲ ਸਲਾਹ ਕਰਕੇ ਰਾਜੇ ਨੇ ਗੁਰੂ ਦਖਸ਼ਣਾ ਦੇ ਤੌਰ 'ਤੇ 'ਮਨ' ਦੇ ਦਿਤਾ, ਗੁਰੂ ਅਸ਼ਟਾਵਕਰ ਨੇ ਕਿਹਾ 'ਤੇਰਾ ਮਨ ਹੁਣ ਮੇਰਾ ਹੋਇਆ, ਮੇਰਾ ਮਨ ਹੁਣ ਇਹ ਕਹਿੰਦਾ ਹੈ,ਕਿ ਰਾਜਾ ਜੀ ਤੁਸੀਂ ਹੁਣ ਘੋੜੇ ਦੀ ਕਾਠੀ ਤੇ ਬੈਠੋ,' ਤਾਂ ਰਾਜਾ ਘੋੜੇ ਦੀ ਕਾਠੀ 'ਤੇ ਚੜ੍ਹਣ ਲਈ ਘੋੜੇ ਵਲ ਵਧਿਆ, ਗੁਰੂ ਅਸ਼ਟਾਵਕਰ ਕਹਿਣ ਲਗੇ ' ਮੇਰਾ ਮਨ ਹੁਣ ਇਹ ਕਹਿੰਦਾ ਹੈ ਕਿ ਤੁਸੀਂ ਇਥੇ ਆਕੇ ਕੁਰਸੀ ਤੇ ਬੈਠ ਜਾਓ' ਰਾਜਾ ਜਨਕ ਨੂੰ ਇਸੇ ਗਲ ਤੋਂ ਗਿਆਨ ਹੋ ਗਿਆ ਕਿ ਮਨ ਹੀ ਸਭ ਕੁਝ ਕਰਾਉਂਦਾ ਹੈ।

***ਆਤਮ ਪ੍ਰਕਾਸ਼ ਕਹਿੰਦੈ :*** ਇਕ ਵਿਅਕਤੀ ਕਿਸੇ ਬੰਦੇ ਲਈ ਬਹੁਤ ਚੰਗਾ ਹੁੰਦਾ ਹੈ ਤੇ ਕਿਸੇ ਬੰਦੇ ਲਈ ਬਹੁਤ ਹੀ ਮਾੜਾ। ਬੇਸ਼ੱਕ ਵਿਅਕਤੀ ਉਹ ਇਕ ਹੀ ਹੈ ਪਰ ਉਸ ਵਿਅਕਤੀ ਪ੍ਰਤੀ ਲੋਕਾਂ ਦੀਆਂ ਧਾਰਨਾਵਾਂ ਵੱਖੋ-ਵੱਖ ਆਮ ਬਣਦੀਆਂ ਹਨ। ਰੱਬ ਨੂੰ ਵੀ ਕੋਈ ਮਾੜਾ ਕਹਿੰਦਾ ਹੈ ਕੋਈ ਚੰਗਾ। ਬੇਸ਼ੱਕ ਰੱਬ ਕਿਸੇ ਨੇ ਸ਼ਾਇਦ ਕਦੇ ਨਾ ਹੀ ਦੇਖਿਆ ਹੋਵੇ। ਇਸੇ ਕਰਕੇ ਬੰਦਾ ਖ਼ੁਦ ਦੂਜਿਆਂ ਪ੍ਰਤੀ ਆਪਣੀਆਂ ਧਾਰਨਾਵਾਂ ਪੈਦਾ ਕਰਦਾ ਹੈ। ਇਹ ਧਾਰਨਾਵਾਂ ਪੈਦਾ ਕਰਨ ਵਾਲੇ ਦੀ ਗਲਤੀ ਹੈ ਨਾ ਕਿ ਉਸ ਵਿਅਕਤੀ ਦੀ ਜਿਸ ਪ੍ਰਤੀ ਲੋਕਾਂ ਨੇ ਆਪੋ-ਆਪਣੀਆਂ ਧਾਰਨਾਵਾਂ ਪੈਦਾ ਕਰ ਲਈਆਂ।

***ਪ੍ਰਸਾਦੇ*** ਨੇ ਸਵੇਰੇ ਹੀ ਸਾਇਕਲ ਚੁੱਕਣਾ, ਪਿੰਡ ਭੱਟੀਆਂ, ਮਜ਼ਾਲ, ਵੱਡੀ ਨੈਣਾ, ਅਕੌਤ, ਅਸਮਾਨਪੁਰ, ਸਫੇੜਾ ਆਦਿ ਸਵੇਰੇ 9 ਵਜੇ ਤੱਕ ਗੇੜਾ ਕੱਢ ਕੇ ਵਾਪਸ ਆ ਜਾਣਾ। ਉਸ ਨੇ ਇਨ੍ਹਾਂ ਪਿੰਡਾਂ ਵਿਚ ਅੱਡੇ ਬਣਾਏ ਹੋਏ ਸਨ। ਭੱਟੀਆਂ ਵਿਚ ਲਹਿਣਾ ਰਾਮ, ਮਜ਼ਾਲ ਵਿਚ ਸਰਵਨ ਸਿੰਘ, ਨੈਣਾਂ ਵਿਚ ਕਰਤਾਰਾ ਰਾਮ, ਅਕੌਤ ਅਸਮਾਨਪੁਰ ਵਿਚ ਸਰਵਨ ਰਾਮ ਅਤੇ ਸਫੇੜਾ ਵਿਚ ਬੈਦੂ ਰਾਮ ਕੋਲੇ ਪ੍ਰਸਾਦੇ ਨੇ ਜਾਣਾ ਤੇ ਪਤਾ ਕਰਨਾ ਕਿ ਕੋਈ ਡੰਗਰ ਤਾਂ ਨਹੀਂ ਮਰਿਆ। ਅੱਗੇ ਉਨ੍ਹਾਂ ਨੇ ਪਿੰਡ ਵਿਚੋਂ ਸਾਰੀ ਖਬਰ ਕਰਕੇ ਰੱਖਣੀ, ਕਿਸ ਦਾ ਕੱਟਾ ਮਰਿਆ, ਕਿਸ ਦਾ ਵੱਛਾ ਮਰਿਆ, ਕਿਸ ਦੀ ਮੱਝ ਮਰੀ ਹੈ ਆਦਿ ਆਦਿ ਉਹ ਫਿਰ ਪ੍ਰਸਾਦੇ ਨੂੰ ਦੱਸਦੇ ਅਤੇ ਉਨ੍ਹਾਂ ਨੇ ਰੇਟ ਤੈਅ ਕਰੇ ਹੁੰਦੇ। ਕੱਟੇ ਦੇ 10 ਰੁਪਏ, ਵੱਛੜੇ ਦੇ 5 ਰੁਪਏ, ਮੱਝ ਦੇ 50 ਰੁਪਏ, ਗਾਂ ਦੇ 25 ਰੁਪਏ। ਇਹ ਰੇਟ ਘਟਦੇ-ਵਧਦੇ ਰਹਿੰਦੇ ਸਨ ਤੇ ਫਿਰ ਪ੍ਰਸਾਦੇ ਵਲੋਂ ਬਣਾਏ ਅੱਡਿਆਂ ਉੱਤੇ ਬੈਠੇ ਚਮਾਰਾਂ ਨੇ ਉਸ ਨੂੰ ਦੱਸਣਾ ਅਤੇ ਨਾਲ ਕੱਟਾ, ਵੱਛਾ, ਮੱਝ ਚਕਾਉਣ ਦਾ ਸਾਥ ਵੀ ਦੇਣਾ। ਪ੍ਰਸਾਦਾ ਵਿਆਹ ਕਰਵਾਉਣ ਤੋਂ ਇਕ ਸਾਲ ਬਾਅਦ ਹੀ ਬਾਪੂ ਨਾਲੋਂ ਅੱਡ ਹੋ ਗਿਆ ਸੀ। ਮੈਂ ਅਜੇ ਜੰਮਿਆ ਨਹੀਂ ਸਾਂ, ਪਰ ਮੇਰੇ ਬਾਕੀ ਭੈਣ ਭਰਾ ਛੋਟੇ ਸਨ। ਵੱਡੀ ਭੈਣ ਮਾਇਆ ਪਿੰਡ ਜਾਲ੍ਹਾਂ ਨਰੰਗ ਸਿੰਘ ਨਾਲ ਵਿਆਹ ਦਿੱਤੀ ਗਈ ਸੀ ਪਰ ਛੋਟੀਆਂ ਭੈਣਾਂ ਗੁਰਦੇਵ ਕੌਰ, ਸੁਰਜੀਤ ਕੌਰ ਨਿੱਕੀਆਂ-ਨਿੱਕੀਆਂ ਸਨ ਅਤੇ ਦੂਜੇ ਭਰਾ ਲਾਲ ਸਿੰਘ ਅਤੇ ਦੇਵ ਸਿੰਘ ਵੀ ਕੰਮ ਕਰਨ ਜੋਗੇ ਨਹੀਂ ਸਨ। ਬਾਪੂ ਨੂੰ ਉਸ ਤੋਂ ਬਾਅਦ ਲਗਾਤਾਰ ਮਿਹਨਤ ਕਰਨੀ ਪਈ। ਕਬੀਲਦਾਰੀ ਵੱਡੀ ਸੀ, ਮਿਹਨਤ ਵੀ ਜ਼ਿਆਦਾ ਕਰਨੀ ਪੈਂਦੀ ਸੀ। ਪ੍ਰਸਾਦੇ ਨੇ ਪਹਿਲਾਂ ਕਰਮੇ ਜੱਟ ਨਾਲ ਸੀਰ

ਕੀਤਾ ਸੀ, ਉਸ ਤੋਂ ਬਾਅਦ ਫਿਰ ਉਹ ਪ੍ਰੇਮ ਬਾਣੀਏ ਨਾਲ ਨੌਕਰ ਲੱਗ ਗਿਆ ਸੀ। ਪ੍ਰੇਮ ਬਾਣੀਆ ਉਹੀ ਸੀ ਜਿਸ ਨੇ ਪਿੰਡ ਦੀ ਸ਼ਾਮਲਾਤ ਪਿੰਡ ਦੇ ਜ਼ਿੰਮੀਦਾਰਾਂ ਵਿਚ ਵੰਡਵਾਈ ਸੀ। ਫਿਰ ਉਸ ਨੂੰ ਮਰੇ ਹੋਏ ਡੰਗਰ ਚੁੱਕਣ ਵਾਲਾ ਕਾਰੋਬਾਰ ਚੰਗਾ ਲੱਗਿਆ। ਕਿਉਂਕਿ ਇਸ ਵਿਚ ਬਚਤ ਬਹੁਤ ਸੀ। ਸਵੇਰੇ ਜਾਣਾ,9 ਵਜੇ ਤੱਕ ਵਾਪਸ ਆ ਜਾਣਾ, ਜੇ ਕੋਈ ਡੰਗਰ ਮਰਿਆ ਹੋਇਆ ਮਿਲ ਜਾਂਦਾ ਤਾਂ ਪਟਿਆਲਾ, ਚਮਾਰ ਮਾਜਰੀ ਵਿਚ ਵੇਚ ਆਉਣਾ। ਮਾਜਰੀ ਵਿਚ ਚਮੜਾ ਰੰਗਣ ਲਈ ਕੁੰਡਾਂ ਲੱਗੀਆਂ ਹੋਈਆਂ ਸਨ। ਉਥੇ ਚਮੜਾ ਰੰਗਿਆ ਜਾਂਦਾ ਅਤੇ ਜੁੱਤੀਆਂ ਬਣਾਉਣ ਲਈ ਵੱਡੇ ਪੱਧਰ ’ਤੇ ਵਪਾਰ ਕੀਤਾ ਜਾਂਦਾ, ਪਰ ਪ੍ਰਸਾਦੇ ਦਾ ਕੰਮ ਸੀ ਕਿ ਉਸ ਨੇ ਇਨ੍ਹਾਂ ਪਿੰਡਾਂ ਵਿਚ ਸਵੇਰੇ ਹੀ ਇਕ ਗੇੜਾ ਜ਼ਰੂਰ ਮਾਰਨਾ। ਸਾਡੇ ਵਿਹੜੇ ਵਿਚ ਛਿੱਤਰੂ ਰਾਮ ਵੀ ਰਹਿੰਦਾ ਸੀ। ਜਦੋਂ ਛਿੱਤਰੂ ਰਾਮ ਦੇ ਮੁੰਡੇ ਮੁਖਤਿਆਰਾ ਰਾਮ, ਫਕੀਰੀਆ ਰਾਮ ਤੇ ਪਿਆਰਾ ਰਾਮ ਵੱਡੇ ਹੋ ਗਏ ਸਨ ਤਾਂ ਉਨ੍ਹਾਂ ਨੂੰ ਰਹਿਣ ਲਈ ਹੋਰ ਜਗ੍ਹਾ ਦੀ ਲੋੜ ਸੀ, ਜਿਸ ਕਰਕੇ ਉਨ੍ਹਾਂ ਨਾਲ ਸਾਡੀ ਬੜੇ ਹੀ ਖਤਰਨਾਕ ਤਰੀਕੇ ਨਾਲ ਲੜਾਈ ਹੋਈ ਸੀ। ਮੇਰੇ ਭਰਾ ਦੇਵ ਸਿੰਘ ਦੇ ਹੱਥ ’ਤੇ ਗੰਡਾਸੀ ਨੇ ਡੂੰਘਾ ਫੱਟ ਦਿਤਾ ਸੀ। ਥਾਣੇ, ਕਚਹਿਰੀਆਂ ਜਾਣ ਤੋਂ ਬਾਅਦ ਫੈਸਲਾ ਪੰਚਾਇਤ ਨੇ ਹੀ ਕਰ ਲਿਆ ਸੀ। ਸਾਡੇ ਕੋਈ ਪੜ੍ਹਿਆ-ਲਿਖਿਆ ਨਾ ਹੋਣ ਕਰਕੇ ਉਸ ਫੈਸਲੇ ਦੀ ਲਿਖਤ ਵੀ ਬਾਪੂ ਵਲੋਂ ਗਲਤ ਕਰਾਰ ਦਿੱਤੀ ਗਈ ਸੀ। ਕਿਉਂਕਿ ਫੈਸਲੇ ’ਤੇ ਅੰਗੂਠੇ ਦਸਤਖਤ ਹੋ ਗਏ ਸਨ, ਫਿਰ ਬਾਪੂ ਮੁਕਰਨ ਵਾਲਾ ਵੀ ਨਹੀਂ ਸੀ। ਬਾਪੂ ਦੀ ਮੰਗ ਸੀ ਕਿ ਜਿਹੜੀ ਗਲ਼ੀ ਸਾਡੇ ਘਰਾਂ ਨੂੰ ਬਾਹਰ ਫਿਰਨੀ ਨਾਲ ਜੋੜਦੀ ਹੈ, ਉਸ ਗਲ਼ੀ ਵਿਚ ਉਨ੍ਹਾਂ ਦੇ ਘਰਦੇ ਬਾਰੀਆਂ-ਬਾਰ ਪਰਨਾਲੇ ਨਹੀਂ ਹੋਣੇ ਚਾਹੀਦੇ, ਪਰ ਲਿਖਣ ਵਾਲੇ ਨੇ ਫੈਸਲੇ ਵਿਚ ਇਹ ਲਿਖ ਦਿੱਤਾ ਸੀ ਕਿ ਬਾਰੀਆਂ-ਬਾਰ ਪਰਨਾਲੇ ਵੀ ਇਸ ਗਲ਼ੀ ਵਿਚ ਰੱਖੇ ਜਾ ਸਕਦੇ ਹਨ। ਇਸੇ ਲਈ ਬਾਪੂ ਮੈਨੂੰ ਪੜ੍ਹਾਉਣ ਲਈ ਹਮੇਸ਼ਾਂ ਜ਼ੋਰ ਲਾਉਂਦਾ ਰਿਹਾ। ਸਾਡੇ ਘਰ ਦੀਆਂ ਤੰਗੀਆਂ ਤੁਰਸ਼ੀਆਂ ਵੀ ਸਨ ਪਰ ਬਾਪੂ ਨੇ ਮੈਨੂੰ ਫਿਰ ਵੀ ਜ਼ੋਰ-ਸ਼ੋਰ ਨਾਲ ਪੜ੍ਹਾਇਆ। ਮਾਸਟਰ ਦੇਸ ਰਾਜ ਤੋਂ ਲੈ ਕੇ ਹਰੇਕ ਮਾਸਟਰ ਨਾਲ ਬਾਪੂ ਨੇ ਨਿੱਜੀ ਸਾਂਝ ਬਣਾਉਣ ਲਈ ਮਾਸਟਰਾਂ ਨੂੰ ਜੁੱਤੀਆਂ ਬਣਾ ਕੇ ਦੇਣੀਆਂ, ਮੁਫ਼ਤ। ਭਾਵੇਂ ਕਿ ਬਾਪੂ ਅਨਪੜ੍ਹ ਸੀ ਪਰ ਪੜ੍ਹੇ-ਲਿਖਿਆਂ ਵਿਚ ਫਿਰਦਿਆਂ ਉਸ ਨੇ ਆਪਣੇ ਬੱਚਿਆਂ ਨੂੰ ਪੜ੍ਹਾਉਣ ਲਈ ਜ਼ਿੱਦੀ ਰੂਪ ਅਖ਼ਤਿਆਰ ਕੀਤਾ ਸੀ। ਉਹ ਆਮ ਕਹਿੰਦੇ ਪੜ੍ਹਾਈ ਤੋਂ ਬਿਨਾਂ ਬੰਦਾ ਡੰਗਰਾਂ ਵਾਂਗ ਹੈ। ਜਿਥੇ ਕਿ ਅਨਪੜ੍ਹ ਪਾਲ਼ੀ ਹੀ ਡੰਡੇ ਵਾਹੁੰਦੇ ਹਨ। ਅੰਨ੍ਹਿਆਂ ਵਿਚ ਕਾਣੇ ਸਰਦਾਰ ਹੁੰਦੇ ਨੇ। ਥੋੜ੍ਹਾ ਬਹੁਤਾ ਪੜ੍ਹਿਆ ਲਿਖਿਆ ਕਰੂਰ ਇਨਸਾਨ ਵੀ ਅਨਪੜ੍ਹਾਂ ਤੋਂ ਚੰਗੇ ਮੰਦੇ ਕੰਮ ਕਰਵਾ ਲੈਂਦਾ ਹੈ। ਇਸ ਲਈ ਪੜ੍ਹਾਈ ਜ਼ਰੂਰੀ ਹੈ। ਦੇਵ ਨੂੰ ਵੀ ਬਾਪੂ ਨੇ ਪੜ੍ਹਨ ਲਾਇਆ ਸੀ ਪਰ ਉਹ ਨਹੀਂ ਪੜ੍ਹਿਆ ਹੁਣ ਦੇਵ ਸਿੰਘ ਵੀ ਮਰੇ ਹੋਏ ਡੰਗਰ ਚੁੱਕਣ ਦਾ ਕੰਮ ਕਰਨ ਲੱਗ ਪਿਆ ਸੀ। ਇਥੋਂ ਹੀ ਸ਼ੁਰੂ ਹੋਈ ਮੇਰੇ ਦੋਵਾਂ ਭਰਾਵਾਂ ਦੀ ਲੜਾਈ।

***ਦੇਵ*** ਨੇ ਵੀ ਉਨ੍ਹਾਂ ਹੀ ਅੱਡਿਆਂ ’ਤੇ ਜਾਣਾ ਸ਼ੁਰੂ ਕਰ ਦਿੱਤਾ, ਜਿਨ੍ਹਾਂ ਅੱਡਿਆਂ ’ਤੇ ਪ੍ਰਸਾਦਾ ਜਾਇਆ ਕਰਦਾ ਸੀ। ਨੈਣਾਂ ਪਿੰਡ ਵਿਚ ਕੱਟਾ ਮਰ ਗਿਆ। ਸਨੇਹਾ ਕਰਤਾਰੇ ਚਮਾਰ ਨੇ ਦੇਵ ਨੂੰ ਵੀ ਦੇ ਦਿੱਤਾ, ਕਿਉਂਕਿ ਦੇਵ ਨੇ 1 ਰੁਪਿਆ ਵਧਾ ਦਿੱਤਾ ਸੀ ਤੇ ਪ੍ਰਸਾਦੇ ਨੂੰ ਵੀ ਦੇ ਦਿੱਤਾ ਕਿਉਂਕਿ ਪ੍ਰਸਾਦੇ ਨੇ ਵੀ ਉਸ ਤੋਂ 1 ਰੁਪਿਆ ਵਧਾ ਦਿੱਤਾ ਸੀ। ਦੇਵ ਕੱਟਾ ਚੁੱਕ ਕੇ ਛਿੱਲਣ ਲਈ ਹੱਡਵਾਰਾਂ ਵਿਚ ਪਹੁੰਚ ਗਿਆ, ਪਿੱਛੇ-ਪਿੱਛੇ ਪ੍ਰਸਾਦਾ



ਵੀ ਪਹੁੰਚ ਗਿਆ। ਕਰਤਾਰਾ ਚਮਾਰ ਵੀ ਨਾਲ ਹੀ ਸੀ। ਦੋਵਾਂ ਦੀ ਲੜਾਈ ਸ਼ੁਰੂ ਹੋ ਗਈ। ਦੋਵੇਂ ਭਰਾਵਾਂ ਦੇ ਹੱਥਾਂ ਵਿਚ ਡੰਗਰ ਛਿੱਲਣ ਵਾਲੀਆਂ ਤੇਜ਼ ਛੁਰੀਆਂ ਸਨ। ਇਕ ਦੂਜੇ ਨੂੰ ਮਾਰਨ ਲਈ ਇਕ-ਦੂਜੇ ’ਤੇ ਵਾਰ ਵੀ ਕਰ ਰਹੇ ਸਨ। ਮਰੇ ਹੋਏ ਕੱਟੇ ਪਿੱਛੇ ਉਹ ਇਕ-ਦੂਜੇ ਨੂੰ ਮਾਰਨ ਲਈ ਤਿਆਰ ਸਨ। ਮਰਿਆ ਹੋਇਆ ਕੱਟਾ ਵੇਖ ਕੇ ਅਸਮਾਨੋਂ ਗਿਰਝਾਂ ਵੀ ਉਤਰ ਆਈਆਂ ਸਨ। ਚਾਰ-ਚੁਫੇਰੇ ਬੈਠੇ ਕੁੱਤੇ ਵੀ ਜੀਭਾਂ ਕੱਢੀਂ ਹੌਂਕ ਰਹੇ ਸਨ। ਸ਼ਾਇਦ ਕਹਿ ਰਹੇ ਹੋਣ ਲੜੋ-ਲੜੋ ਕੋਈ ਨਾ ਕੋਈ ਮਰੋ ਵੀ। ਡੰਗਰਾਂ ਦਾ ਮਾਸ ਤਾਂ ਰੋਜ਼ ਖਾਨੇ ਆਂ ਅੱਜ ਬੰਦੇ ਦਾ ਮਾਸ ਵੀ ਖਾ ਕੇ ਦੇਖਾਂਗੇ। ਆਮ ਕਹਾਵਤ ਹੈ ਕਿ ਉਂਝ ਗਿਰਝਾਂ ਕਿਤੇ ਵੀ ਨਜ਼ਰ ਨਹੀਂ ਆਉਂਦੀਆਂ ਪਰ ਜਦੋਂ ਕੋਈ ਡੰਗਰ ਮਰ ਜਾਂਦਾ ਤਾਂ ਪਤਾ ਨਹੀਂ ਹੇੜਾਂ ਬੰਨ੍ਹ ਕੇ ਗਿਰਝਾਂ ਕਿਥੋਂ ਆ ਜਾਂਦੀਆਂ, ਹੁਣ ਇਹ ਵੀ ਖਤਮ ਹੋ ਗਈਆਂ। ਮਾਹਿਰ ਕਹਿੰਦੇ ਕਿ ਪੱਠਿਆਂ ਵਿਚ ਪਈਆਂ ਜ਼ਹਿਰੀਲੀਆਂ ਵਸਤਾਂ ਨੇ ਡੰਗਰਾਂ ਦਾ ਮਾਸ ਜ਼ਹਿਰੀਲਾ ਕਰ ਦਿੱਤਾ ਇਸੇ ਕਰਕੇ ਗਿਰਝਾਂ ਮਰ ਗਈਆਂ। ਪਰ ਉਦੋਂ ਗਿੱਰਝਾਂ ਪ੍ਰਸਾਦੇ ਅਤੇ ਦੇਵ ਦੀ ਲੜਾਈ ਨੂੰ ਇਕ ਟਕ ਵੇਖ ਰਹੀਆਂ ਸਨ। ਕੱਲ੍ਹ ਇਥੇ ਹੀ ਪ੍ਰਸਾਦੇ ਤੇ ਕਰਤਾਰੇ ਨੇ ਇਕ ਮੱਝ ਛਿੱਲੀ ਸੀ ਜਿਸ ਦਾ ਚਮੜਾ ਤਾਂ ਉਹ ਚਮਾਰ ਮਾਜਰੀ ਵਿਚ ਵੇਚ ਆਇਆ ਪਰ ਗਿੱਰਝਾਂ ਵਲੋਂ ਨੋਚ-ਨੋਚ ਕੇ ਮੱਝ ਦੀਆਂ ਹੱਡੀਆਂ ਤੋਂ ਮਾਸ ਵੱਖ ਕਰ ਦਿੱਤਾ ਸੀ। ਉਹ ਹੱਡ ਵੀ ਪ੍ਰਸਾਦੇ ਨੇ ਅੱਜ ਵੇਚਣ ਜਾਣਾ ਸੀ। ਪੂਰੀ ਮੱਝ ਗਾਂ ਦੇ ਹੱਡ ਵੀ 5-7 ਰੁਪਏ ਵਿਚ ਵਿਕ ਜਾਂਦੇ। ਦੇਵ ਤੇ ਪ੍ਰਸਾਦਾ ਹੁਣ ਮਰੇ ਹੋਏ ਇਕ ਕੱਟੇ ਪਿਛੇ ਇਕ ਦੂਜੇ ਨੂੰ ਮਰਨ ਮਾਰਨ ਉੱਤੇ ਤੁਲੇ ਹੋਏ ਸਨ। ਦੋਵਾਂ ਦੀ ਰੋਜ਼ੀ-ਰੋਟੀ ਦਾ ਸਵਾਲ ਸੀ। ਦੇਵ ਲੜਾਈ ਵਿਚ ਹੱਥੋ ਪਾਈ ਵਿਚ ਕੱਟਾ ਛਿੱਲਣਾ ਨਹੀ ਚਾਹੁੰਦਾ ਸੀ ਕਿਉਂਕਿ ਹੱਥੋ ਪਾਈ ਕਾਰਨ ਚਮੜੇ ਵਿਚ ਛੁਰੀ ਨਾਲ ਕੋਈ ਕੱਟ ਲਗ ਜਾਣਾ ਸੀ, ਕੱਟ ਲਗੇ ਚਮੜੇ ਦੀ ਕੀਮਤ ਘੱਟ ਮਿਲਦੀ ਸੀ।

***ਬਾਪੂ ਕਹਿੰਦੈ :*** ਹਰੇਕ ਦੀਵਾਲੀ ਨੂੰ ਹੋਰਾਂ ਅਸਥਾਨਾਂ ਦੇ ਨਾਲ-ਨਾਲ ਹਡਵਾਰਾਂ ਵਿਚ ਵੀ ਚਿਰਾਗ ਲਗਾਇਆ ਜਾਂਦਾ। ਹਡਵਾਰਾਂ ਵਿਚ ਖੜ੍ਹੇ ਹੋਏ ਨਿੰਮ ਦੀ ਜੜ੍ਹ ਵਿਚ ਵੀ ਦੀਪਕ ਜਲਾਇਆ ਜਾਂਦਾ। ਆਮ ਲੋਕ ਕਹਿੰਦੇ ਹਨ ਕਿ ਚਮਾਰ ਲੋਕਾਂ ਦੇ ਡੰਗਰ ਮਰਨ ਦੀਆਂ ਸੁੱਖਾਂ ਸੁੱਖਦੇ ਨੇ ਇਸੇ ਕਰਕੇ ਇਹ ਹਡਵਾਰਾਂ ਵਿਚ ਚਿਰਾਗ ਲਗਾਉਂਦੇ ਹਨ, ਧੂਫ ਬੱਤੀਆਂ ਕਰਦੇ ਨੇ।

***ਆਤਮ ਪ੍ਰਕਾਸ਼ ਕਹਿੰਦੈ :*** ਡਾਕਟਰ ਰੋਜ਼ਾਨਾ ਆਪਣੇ ਕਲੀਨਿਕ ਵਿਚ ਧੂਫ-ਬੱਤੀਆਂ ਕਰਦੇ ਨੇ, ਆਪਣੇ ਸੰਦਾਂ ਨੂੰ ਵੀ ਪੂਜਦੇ ਹਨ ਤਾਂ ਫਿਰ ਕੀ ਉਹ ਇਨਸਾਨੀ ਜ਼ਿੰਦਗੀਆਂ ਬਿਮਾਰ ਹੋਣ ਦੀ ਸੁੱਖ ਮੰਗਦੇ ਨੇ ? ਕਿਉਂਕਿ ਉਨ੍ਹਾਂ ਦਾ ਕਾਰੋਬਾਰ ਤਾਂ ਇਨਸਾਨੀ ਜ਼ਿੰਦਗੀਆਂ ਬਿਮਾਰ ਹੋਣ ਨਾਲ ਹੀ ਚਲਦਾ ਹੈ। ਉਨ੍ਹਾਂ ਨਾਲ ਕਦੇ ਕਿਸੇ ਨੇ ਛੂਤ-ਛਾਤ ਨਹੀਂ ਕੀਤੀ, ਉਨ੍ਹਾਂ ਨੂੰ ਕਿਸੇ ਨੇ ਕਦੇ ਮਾੜਾ ਨਹੀਂ ਆਖਿਆ ਕਿਉਂਕਿ ਉਹ ਇਨਸਾਨੀ ਜ਼ਿੰਦਗੀਆਂ ਦੀ ਲੋੜ ਹੈ ਪਰ ਡੰਗਰ ਦਾ ਮਰਨਾ ਬੇਸ਼ੱਕ ਕੁਦਰਤ ਦੇ ਨਿਯਮਾਂ ਵਿਚ ਆਉਂਦਾ ਹੈ ਫਿਰ ਵੀ ਚਮਾਰ ਨੂੰ ਹੀ ਮਾੜਾ ਕਿਹਾ ਜਾਂਦਾ ਹੈ। ਉਫ਼! ਸਮਾਜ ਦੀ ਇਹ ਦੋਗਲੀ ਤੇ ਘਟੀਆ ਨੀਤੀ। ਜਵਾਬ ਦਿਓ ?

ਹੁਣ ਦੇਵ ਤੇ ਪ੍ਰਸਾਦਾ ਮਰੇ ਹੋਏ ਕੱਟੇ ਕਰਕੇ ਇਕ ਦੂਜੇ ਨੂੰ ਮਾਰਨ ਲਈ ਤਿਆਰ ਸਨ। ਬਥੇਰਾ ਰੋਕਣ ਦੀ ਕੋਸ਼ਿਸ਼ ਕੀਤੀ ਪਰ ਉਹ ਰੁਕਣ ਦਾ ਨਾਂ ਨਹੀਂ ਲੈ ਰਹੇ ਸਨ। ਮਰਨ ਮਾਰਨ ਦੀਆਂ ਗੱਲਾਂ ਦਾ ਪਤਾ ਨਾਲ ਦੇ ਲੋਕਾਂ ਨੂੰ ਵੀ ਲੱਗ ਗਿਆ, ਉਨ੍ਹਾਂ ਨੂੰ ਛੁਡਾਇਆ

ਗਿਆ।

***ਬਾਪੂ ਕਹਿੰਦਾ,*** "ਭਰਾਵਾਂ ਦੀ ਲੜਾਈ ਮੁੱਢ-ਕਦੀਮੋਂ ਲੋਕਾਂ ਦਾ ਹਾਸਾ ਬਣਦੀ ਆਈ ਹੈ।"

ਇਹ ਲੜਾਈ ਸਾਡੇ ਵਿਹੜੇ ਵਿਚ ਬੜੇ ਖ਼ਤਰਨਾਕ ਤਰੀਕੇ ਨਾਲ ਸ਼ੁਰੂ ਹੋਈ। ਉਸ ਤੋਂ ਬਾਅਦ ਫਿਰ ਪ੍ਰਸਾਦੇ ਨੇ ਸਾਡੇ ਨਾਲ ਕਦੇ ਸੁਲਾਹ ਕਰਨ ਦੀ ਕੋਸ਼ਿਸ਼ ਨਹੀਂ ਕੀਤੀ। ਹਮੇਸ਼ਾਂ ਹੀ ਉਹ ਸਾਡੇ ਨਾਲ ਵੈਰ-ਵਿਰੋਧ ਦੇ ਕੰਮ ਹੀ ਕਰਦਾ। ਭੈਣ ਗੁਰਦੇਵ ਕੌਰ ਦਾ ਵਿਆਹ ਹੋਇਆ, ਦੇਵ ਸਿੰਘ ਦਾ ਵਿਆਹ ਹੋਇਆ। ਜਦੋਂ ਮੇਰਾ ਵਿਆਹ ਵੀ ਹੋਇਆ ਉਹ ਕਦੇ ਸਾਡੇ ਵਿਆਹ ਦੀਆਂ ਜਾਂ ਹੋਰ ਖੁਸੀਆਂ ਵਿਚ ਸਾਂਝੀ ਨਹੀਂ ਹੋਇਆ। ਉਸੀ ਪਤਨੀ ਕਹਿੰਦੀ ਸ਼ਰੀਕ ਨੂੰ ਹਮੇਸ਼ਾਂ ਗੋਡੇ ਹੇਠਾਂ ਦੇ ਕੇ ਰੱਖੀਦਾ ਹੈ।

ਪਿੰਡ ਵਿਚ ਮੱਝ ਮਰ ਗਈ ਸੀ। ਮੈਂ ਸਕੂਲ ਜਾਣ ਲੱਗ ਰਿਹਾਂ ਸਾਂ। ਦੇਵ ਨੇ ਮੈਨੂੰ ਘੇਰ ਲਿਆ ਅਤੇ ਮੱਝ ਚੁੱਕਣ ਲਈ ਸਾਥ ਦੇਣ ਵਾਸਤੇ ਕਿਹਾ। ਮੈਂ ਬਿਲਕੁਲ ਜਵਾਬ ਦੇ ਗਿਆ। ਕਮਾਊ ਪੁੱਤ ਹੋਣ ਕਰਕੇ ਬਾਪੂ ਦੇਵ ਨਾਲ ਸੀ। ਪਰ ਲਾਲ ਮੇਰੇ ਨਾਲ ਸੀ। ਮੈਂ ਸਕੂਲ ਚਲਿਆ ਗਿਆ ਜਦੋਂ ਮੈਂ ਸਕੂਲ ਤੋਂ ਵਾਪਸ ਆਇਆ ਤਾਂ ਦੇਵ ਨੇ ਮੈਨੂੰ ਖੂਬ ਕੁੱਟਿਆ ਸੀ। ਮੈਂ ਆਪਣੇ ਵੱਡੇ ਭਰਾ ਪ੍ਰਸਾਦੇ ਦੇ ਘਰ ਤਾਂ ਜਾਇਆ ਕਰਦਾ ਸਾਂ ਪਰ ਪਤਾ ਨਹੀਂ ਕਿਉਂ ਮੈਨੂੰ ਉਨ੍ਹਾਂ ਦੇ ਘਰ ਵਿਚੋਂ ਅਜੀਬ ਤਰ੍ਹਾਂ ਦੀ ਮੁਸ਼ਕ ਆਉਂਦੀ। ਮੈਂ ਉਨ੍ਹਾਂ ਦੇ ਘਰ ਦਾ ਕੁਝ ਖਾ ਕੇ ਰਾਜ਼ੀ ਨਹੀਂ ਸੀ ਕਿਉਂਕਿ ਮੈਨੂੰ ਉਨ੍ਹਾਂ ਨਾਲ ਨਹੀਂ ਉਨ੍ਹਾਂ ਦੇ ਕਿੱਤੇ ਤੋਂ ਨਫ਼ਰਤ ਹੋ ਗਈ ਸੀ। ਜਿਹੜਾ ਕਿ ਸਕੇ ਭਰਾਵਾਂ ਨੂੰ ਆਪਸ ਵਿਚ ਲੜਾ ਰਿਹਾ ਸੀ, ਭਰਾਵਾਂ ਨੂੰ ਲੜਾਉਣ ਵਾਲੇ ਹਰੇਕ ਧੰਦੇ ਨੂੰ ਮੈ ਨਫਰਤ ਕਰਦਾ ਹਾਂ। ਲਾਲ ਸਿੰਘ ਬਿਜਲੀ ਬੋਰਡ ਵਿਚ ਨੌਕਰ ਲੱਗ ਗਿਆ, ਦੇਵ ਇਸ ਕੰਮ ਦੇ ਨਾਲ-ਨਾਲ ਪਟਿਆਲੇ ਦਿਹਾੜੀ ਵੀ ਕਰ ਜਾਂਦਾ। ਉਹ ਰਾਜ ਮਿਸਤਰੀ ਦਾ ਕੰਮ ਸਿੱਖਦਾ ਗਿਆ। ਰਾਜ ਮਿਸਤਰੀ ਦਾ ਕੰਮ ਉਸ ਨੂੰ ਗਗਰੌਲੇ ਵਾਲੇ ਲਾਭ ਨੇ ਸਿਖਾਇਆ ਸੀ ਅੱਜ ਉਹ ਪਟਿਆਲੇ ਵਿਚ ਵਧੀਆ ਰਾਜ ਮਿਸਤਰੀਆਂ ਵਿਚੋਂ ਗਿਣਿਆ ਜਾਂਦਾ ਹੈ।

***ਅਫਸੋਸ:*** ਦੇਵ ਹੁਣ ਆਪਣੀ ਜਾਤ ਛੁਪਾਉਣ ਲੱਗ ਪਿਆ ਅਤੇ ਆਪਣੇ-ਆਪ ਨੂੰ ਮਿਸਤਰੀਆਂ ਦੀ ਜਾਤ ਨਾਲ ਜੋੜਨ ਲੱਗ ਗਿਆ,ਕਹਿੰਦਾ "ਮੈਂ ਰਾਮਗੜ੍ਹੀਆ ਹਾਂ" ਪਰ ਪ੍ਰਸਾਦਾ ਅਜੇ ਵੀ ਉਹੀ ਕੰਮ ਕਰ ਰਿਹਾ ਹੈ।

***ਰਾਜ ਮਿਸਤਰੀ*** ਬਣ ਕੇ ਪਟਿਆਲਾ ਆਉਣ ਤੋਂ ਪਹਿਲਾਂ ਦੇਵ ਨੇ ਕੱਚਾ ਚਮੜਾ ਚੁੱਕਣ ਦੇ ਨਾਲ-ਨਾਲ ਬੀਨ ਵਾਲਾ ਬਾਜਾ ਵੀ ਵਜਾਉਣਾ ਸ਼ੁਰੂ ਕਰ ਦਿੱਤਾ ਸੀ। ਬੀਨ ਵਾਲਾ ਬਾਜਾ, ਉਹ ਪਿੰਡਾਂ ਵਿਚ ਹੁੰਦੇ ਵਿਆਹਾਂ ਵਿਚ ਵੱਜਣ ਵਾਲੇ ਬਾਜੇ ਨੂੰ ਕਹਿੰਦੇ ਹਨ ਜਦਕਿ ਪਿਤਲੀਆਂ ਬਾਜਾ ਉਹ ਸ਼ਹਿਰਾਂ ਵਿਚ ਹੋਣ ਵਾਲੇ ਵਿਆਹਾਂ ਵਿਚ ਵੱਜਣ ਵਾਲੇ ਬਾਜੇ ਨੂੰ ਕਹਿੰਦੇ ਹਨ। ਇਹ ਬਾਜਾ ਦੇਵ ਨੂੰ ਪਿੰਡ ਫੱਗਣ ਮਾਜਰਾ ਵਾਲੇ ਅਰਜਨ ਸਿੰਘ ਨੇ ਸਿਖਾਇਆ ਸੀ। ਅਰਜਨ ਸਿੰਘ ਬੀਨ ਬਹੁਤ ਕਮਾਲ ਦੀ ਵਜਾਉਂਦਾ। ਦੇਵ ਨੇ ਅਰਜਨ ਸਿੰਘ ਕੋਲੋਂ ਬੀਨ ਵਜਾਉਣੀ ਸਿੱਖੀ। ਦੇਵ ਵੀ ਬੀਨ ਦਾ ਬਹੁਤ ਮਾਹਿਰ ਬਣ ਗਿਆ ਸੀ। ਦੇਵ ਦੇ ਨਾਲ ਪ੍ਰਸਾਦਾ ਵੀ ਢੋਲ ਵਜਾਉਣਾ ਸਿੱਖ ਗਿਆ ਸੀ। ਇਨ੍ਹਾਂ ਨੇ ਇਕੱਠਾ ਬਾਜਾ ਵਜਾਉਣ ਦਾ ਜੁੱਟ ਬਣਾਇਆ। ਵਿਆਹਾਂ ਵਿਚ ਆਮ ਕਰਕੇ ਇਨ੍ਹਾਂ ਦੇ ਜੁੱਟ ਨੂੰ ਬੁਲਾਇਆ ਜਾਂਦਾ ਤੇ ਲਗਾਤਾਰ ਕਈ-ਕਈ ਦਿਨ ਵਿਆਹਾਂ ਦੇ ਸੀਜ਼ਨ ਵਿਚ ਘਰ ਵੀ ਨਾ ਆਉਂਦੇ।



***ਬਾਜੇ ਵਾਲਿਆਂ*** ਦਾ ਕੰਮ ਵਿਆਹ ਵਿਚ ਮੁੰਡੇ ਦੀ ਬਰਾਤ ਚੜ੍ਹਨ ਤੋਂ ਪਹਿਲਾਂ ਹੀ ਸ਼ੁਰੂ ਹੋ ਜਾਂਦਾ। ਬਾਹਰ ਬਾਜਾ ਵੱਜ ਰਿਹਾ ਸੀ। ਅੰਦਰ ਮੁੰਡੇ ਦੀ ਨਹਾਈ-ਧੋਈ ਹੋ ਰਹੀ ਸੀ। ਸਿਹਰਾ ਸਜਾ ਕੇ ਮੁੰਡਾ ਬਾਹਰ ਨਿਕਲਿਆ। ਮੂਹਰੇ-ਮੂਹਰੇ ਲਾੜ੍ਹੇ ਦਾ ਜੀਜਾ ਲੱਡੂਆਂ ਦੀ ਥਾਲੀ ਵਿਚ ਚੌਲਾਂ ਦੇ ਦਾਣੇ, ਮੌਲੀ, ਹਲਦੀ ਕੁਝ ਦਾਣੇ ਖੱਬਲ ਦੇ ਲੈ ਕੇ ਸਾਰੀ ਬਰਾਤ ਦੀ ਅਗਵਾਈ ਕਰ ਰਿਹਾ ਸੀ। ਬਾਜਾ ਵੱਜਣਾ ਸ਼ੁਰੂ ਹੋਇਆ। ਬਾਜੇ ਵਾਲੇ ਰਾਤ ਨੂੰ ਹੀ ਆ ਗਏ ਸਨ। ਰਾਤ ਬਾਜਾ ਖੂਬ ਵੱਜਿਆ ਸੀ। ਪ੍ਰੀਤਮ ਨਚਾਰ ਬਣਿਆ ਸੀ, ਤੀਵੀਆਂ ਵਾਲੇ ਕੱਪੜੇ ਪਾ ਕੇ। ਛਾਤੀਆਂ ਉੱਤੇ ਬਰਾ ਦੇ ਵਿਚ ਦੋ ਲੀਰਾਂ ਦੀਆਂ ਫਿੰਡਾਂ ਜਿਹੀਆਂ ਬਣਾ ਕੇ ਪੂਰੀ ਔਰਤ ਦਾ ਸੀਨ ਬਣਾ ਲੈਂਦਾ ਸੀ ਪ੍ਰੀਤਮ। ਖੂਬ ਮੇਕਅਪ ਕੀਤਾ ਹੁੰਦਾ ਹੈ ਨਚਾਰ ਦਾ। ਬੀਰਾ ਹਾਜੀਮਾਜਰੀਆ ਉਂਝ ਸਿਰ ਤੋਂ ਮੋਨਾ ਸੀ, ਪਰ ਉਹ ਸਿਰ ਉੱਤੇ ਵਾਲਾਂ ਦੀ ਵਿੱਗ ਪਾ ਕੇ ਲੰਬੇ-ਲੰਬੇ ਵਾਲਾਂ ਨਾਲ ਨੱਚਦਾ ਹੋਇਆ ਗੱਭਰੂਆਂ ਦੇ ਛਾਂਟੇ ਮਾਰਨਾ ਵੀ ਨਾ ਭੁੱਲਦਾ। ਲੋਕ ਉਸ ਨੂੰ ਪ੍ਰਾਹੁਣੇ ਦੇ ਸਿਰ ਉੱਤੇ ਰੁਪਏ ਵਾਰ ਕੇ ਦਿੰਦੇ। ਉਹ ਨੱਚਦਾ ਹੋਇਆ ਛਾਲ਼ਾਂ ਮਾਰਦਾ ਛਾਤੀ ਹਿਲਾਉਂਦਾ ਰੁਪਏ ਫੜ ਲੈਂਦਾ। ਉਸ ਦੀ ਜੋੜੀ ਜਿੰਦਰ ਬਾਰਨੀਏ ਨਾਲ ਬੜੀ ਕਮਾਲ ਦੀ ਬਣਦੀ ਸੀ। ਜਿੰਦਰ ਚਿਮਟਾ ਵਜਾਇਆ ਕਰਦਾ ਸੀ ਦੇਵ ਬੀਨ, ਅਰਜਨ ਢੋਲ, ਫੱਗਣਮਾਜਰੇ ਵਾਲਾ ਨਛੱਤਰ ਤੰਬੂਰੀ ਵਜਾਉਂਦਾ ਹੁੰਦਾ। ਰਾਤ ਸ਼ਰਾਬ ਵਰਤੀ ਸੀ। ਖੂਬ ਸ਼ਰਾਬ ਪੀਤੀ ਸੀ ਬਾਜੇ ਵਾਲਿਆਂ ਨੇ ਵੀ, ਕਿਉਂਕਿ ਬਾਜੇ ਵਾਲੇ ਬੁੱਕ ਹੋਣ ਸਮੇਂ ਹੀ ਸ਼ਰਾਬ ਦੀਆਂ ਦੋ ਜਾਂ ਚਾਰ ਬੋਤਲਾਂ ਬੁੱਕ ਕਰ ਲੈਂਦੇ ਸਨ। ਉਨ੍ਹਾਂ ਨੂੰ ਬੋਤਲਾਂ ਪਹਿਲਾਂ ਹੀ ਦੇ ਦਿੱਤੀਆਂ ਜਾਂਦੀਆਂ। ਉਹ ਬਾਜਾ ਵਜਾਉਣ ਸਮੇਂ ਸ਼ਰਾਬ ਦੇ ਨਸ਼ੇ ਵਿਚ ਖੂਬ ਨੱਚਦੇ ਹਨ। ਲੋਕਾਂ ਦਾ ਦਿਲ ਬਹਿਲਾਉਣਾ ਉਨ੍ਹਾਂ ਦਾ ਮੁੱਖ ਕੰਮ ਹੁੰਦਾ ਹੈ। ਕਈ ਭੂਤਰੇ ਹੋਏ ਸ਼ਰਾਬੀ ਨਚਾਰ ਨਾਲ ਨੱਚਣਾ ਪਸੰਦ ਕਰਦੇ ਹਨ। ਕਈ ਵਾਰੀ ਲੜਾਈ ਵੀ ਪੈ ਜਾਂਦੀ ਹੈ। ਸ਼ਰਾਬੀ ਜੱਟ ਕਈ ਵਾਰੀ ਨਚਾਰ ਦੀ ਚੁੰਮੀ ਲੈਣੋਂ ਨਹੀਂ ਰਹਿ ਸਕਦਾ। ਇਸ 'ਤੇ ਅਰਜਨ ਹੋਰੀਂ ਬੜਾ ਇਤਰਾਜ਼ ਕਰਿਆ ਕਰਦੇ ਸੀ। ਰਾਤ ਦੇ ਥੱਕੇ ਟੁੱਟੇ ਹੋਏ ਹੁਣ ਸਵੇਰੇ ਪਿੰਡ ਵਿਚ ਪੀਰਾਂ, ਫਕੀਰਾਂ ਦੇ ਅਸਥਾਨਾਂ ਅਤੇ ਗੁਰਦੁਆਰੇ ਵਿਚ ਜਾ ਕੇ ਲਾੜੇ ਨੂੰ ਮੱਥਾ ਟਿਕਾਉਣਾ ਸੀ। ਅੱਗੇ-ਅੱਗੇ ਬਾਜੇ ਵਾਲੇ ਬਾਜਾ ਵਜਾਉਂਦੇ ਅਤੇ ਪਿੱਛੇ-ਪਿੱਛੇ ਕੁੜੀਆਂ ਗੀਤ ਗਾਉਂਦੀਆਂ। ਗੀਤ ਉਨ੍ਹਾਂ ਦੇ ਲਾੜੇ ਦੇ ਮੇਚ ਦੇ ਹੁੰਦੇ, ਪਰ ਕਈ ਸ਼ਰਾਰਤੀ ਜਨਾਨੀਆਂ ਬਾਜੇ ਵਾਲਿਆਂ 'ਤੇ ਵੀ ਗੀਤ ਗਾ ਜਾਂਦੀਆਂ।

***"ਬਾਜੇ ਵਾਲਿਆਂ ਦੀ ਖੋਟੀ ਕਮਾਈ ਵੇ, ਬਾਜੇ ਵਾਲਿਆਂ ਦੀ....***<br>
***ਬਾਜਾ ਲੈ ਕੇ ਪਿੰਡ ਪਿੰਡ ਫਿਰਗੇ ਅਜੇ ਵੀ ਜ਼ੋਰੋ ਨਾ ਥਿਆਈ ਵੇ***<br>
***ਬਾਜੇ ਵਾਲਿਆਂ ਦੀ, ਬਾਜੇ ਵਾਲਿਆਂ ਦੀ ਖੋਟੀ ਕਮਾਈ ਵੇ...."***

ਪਰ ਬਾਜੇ ਵਾਲੇ ਇਸ ਗੀਤ ਨੂੰ ਕੁਝ ਇਸ ਤਰ੍ਹਾਂ ਗਾਉਂਦੇ :

***ਬਾਜੇ ਵਾਲਿਆਂ ਦੀ ਕੋਠੀ 'ਚ ਕਮਾਈ ਵੇ, ਬਾਜੇ ਵਾਲਿਆਂ ਦੀ....***

ਥਾਨੇ ਫੇਰੇ ਜਾ ਰਹੇ ਸਨ। ਬਾਜੇ ਵਾਲੇ ਅੱਗੇ-ਅੱਗੇ ਬਾਜਾ ਵਜਾ ਰਹੇ ਸਨ। ਬਰਾਤੀ ਉਡੀਕ ਰਹੇ ਸਨ। ਬਾਜੇ ਵਾਲਿਆਂ ਨੇ ਬਰਾਤ ਚੜ੍ਹਾ ਕੇ ਬੱਸ ਦੀਆਂ ਪਿਛਲੀਆਂ ਸੀਟਾਂ ਮੱਲ ਲਈਆਂ ਸਨ। ਇਕ-ਦੂਜੇ ਨੂੰ ਮਜ਼ਾਕ ਕਰਨਾ ਬਾਜੇ ਵਾਲਿਆਂ ਦਾ ਸੁਭਾਅ ਸੀ। ਬਰਾਤ ਕੁੜੀ ਵਾਲਿਆਂ ਦੇ ਘਰੇ ਪਹੁੰਚ ਗਈ ਸੀ। ਢੋਲ 'ਤੇ ਡੱਗਾ ਵੱਜਿਆ। ਕੁੜੀ ਵਾਲਿਆਂ ਨੂੰ ਪਤਾ ਲੱਗ ਗਿਆ ਕਿ ਬਰਾਤ ਆ ਗਈ। ਬਾਜੇ ਵਾਲੇ ਬਾਜਾ ਵਜਾਉਂਦੇ

ਅੱਗੇ-ਅੱਗੇ ਜਾ ਰਹੇ ਸਨ, ਬਰਾਤੀ ਪਿੱਛੇ ਪਿੱਛੇ। ਬਰਾਤ ਪੰਚਾਇਤ ਘਰ ਵਿਚ ਉਤਾਰੀ ਗਈ ਸੀ। ਕਿਤੇ ਕਿਤੇ ਧਰਮਸ਼ਾਲਾ ਜਾਂ ਸਕੂਲ ਵਿਚ ਵੀ ਉਤਰਦੀ ਸੀ। ਬਾਜੇ ਵਾਲੇ ਬਾਜਾ ਵਜਾਉਂਦੇ ਨੱਚ ਰਹੇ ਸਨ ਅਤੇ ਨਾਲ ਹੀ ਬਰਾਤੀ ਮੁੰਡੇ-ਖੁੰਡੇ ਵੀ ਠੁਮਕਾ ਲਗਾ ਜਾਂਦੇ। ਬਰਾਤ ਨੂੰ ਚਾਹ ਪਿਲਾਉਣ ਲਈ ਬਾਜਾ ਵਜਾਉਂਦੇ ਅੱਗੇ-ਅੱਗੇ ਬਾਜੇ ਵਾਲੇ ਜਾਂਦੇ, ਚਾਹ ਪੀ ਲਈ ਗਈ। ਅਨੰਦ ਕਾਰਜ ਵੀ ਬਾਜੇ ਵਾਲਿਆਂ ਨੇ ਹੀ ਕਰਾਏ ਉਸ ਤੋਂ ਬਾਅਦ ਬਰਾਤੀਆਂ ਵਿਚ ਸ਼ਰਾਬ ਦੀਆਂ ਬੋਤਲਾਂ ਖੁੱਲ੍ਹ ਗਈਆਂ ਸਨ ਹੁਣ ਬਾਜੇ ਵਾਲੇ ਪੂਰੇ ਤਿਆਰ ਹੋ ਰਹੇ ਸਨ, ਪ੍ਰੀਤਮ ਪਸਿਆਣੇ ਵਾਲਾ ਨਚਾਰ ਬਣ ਰਿਹਾ ਸੀ, ਜਰਨੈਲ ਨਕਲੀ ਮੁੱਛਾਂ ਲਗਾ ਕੇ ਨਕਲੀਆ ਬਣ ਰਿਹਾ। ਪੀਲੀਆ ਪੱਗਾਂ, ਹਰੇ ਕਮੀਜ਼, ਡੱਬੀਆਂ ਵਾਲੇ ਚਾਦਰੇ, ਪੱਗਾਂ ਉਪਰ ਤੁਰਲੇ ਛੱਡਕੇ ਬਾਜੇ ਵਾਲੇ ਹੁਣ ਕੁੜੀ ਵਾਲਿਆਂ ਦੇ ਘਰੇ "ਸੂਵੀ" ਲੈਣ ਜਾ ਰਹੇ ਸਨ। "ਸੂਵੀ" ਬਾਜੇ ਵਾਲਿਆਂ ਲਈ ਇਕ ਇਹੋ ਜਿਹੀ ਰਵਾਇਤ ਹੈ ਕਿ ਉਹ ਬਰਾਤ ਨੂੰ ਰੋਟੀ ਖਵਾਏ ਜਾਣ ਤੋਂ ਪਹਿਲਾਂ ਕੁੜੀ ਵਾਲਿਆਂ ਦੇ ਘਰ ਪੂਰੀ ਤਿਆਰੀ-ਬਿਆਰੀ ਨਾਲ ਜਾਂਦੇ ਤੇ ਕੁੜੀ ਵਾਲਿਆਂ ਦੇ ਬਾਰ ਦੇ ਮੂਹਰੇ ਖੂਬ ਬਾਜਾ ਬਜਾਉਂਦੇ ਤੇ ਕੁੜੀ ਵਾਲੇ ਬਾਜੇ ਵਾਲਿਆਂ ਨੂੰ ਦੋ ਜਨਾਨਾ ਸੂਟ, ਪਰਾਂਤ ਭਰਕੇ ਲੱਡੂਆਂ ਦੀ ਦੇ ਕੇ ਇਸ ਰਵਾਇਤ ਨੂੰ ਪੂਰੀ ਕਰਦੇ। ਪਰ ਜਦੋਂ ਬਰਾਤ ਰੋਟੀ ਖਾਣ ਆਉਂਦੀ ਤਾਂ ਇਹ ਜਲੌਅ ਹੋਰ ਵੀ ਦੇਖਣ ਵਾਲਾ ਹੁੰਦਾ। ਬਾਜੇ ਵਾਲੇ ਤਾਂ ਨੱਚਦੇ ਹੀ ਨਾਲ ਸ਼ਰਾਬੀ ਹੋਏ ਬਰਾਤੀ ਵੀ ਖੂਬ ਨੱਚਦੇ। ਸ਼ਰਾਬੀ ਬਰਾਤੀਆਂ ਨੂੰ ਖੂਬ ਨੋਟ ਦਿੰਦੇ। ਇਸ ਬਾਬਤ ਬਾਪੂ ਇਕ ਕਹਾਣੀ ਸੁਣਾਉਂਦਾ।

***ਇਕ ਕਹਾਣੀ***, ਇਕ ਵਾਰ ਅਕਬਰ ਨੇ ਆਪਣੀ ਘਰ ਵਾਲੀ ਦੇ ਕਹਿਣ 'ਤੇ ਬੀਰਬਲ ਨੂੰ ਵਜ਼ੀਰੀ ਤੋਂ ਹਟਾ ਦਿੱਤਾ ਉਸ ਦੀ ਜਗ੍ਹਾ ਆਪਣੇ ਦੋ ਸਾਲਿਆਂ ਨੂੰ ਰੱਖ ਲਿਆ। ਅਕਬਰ ਨੇ ਆਪਣੇ ਸਾਲਿਆਂ ਨੂੰ ਤਿੰਨ ਰੁਪਏ ਦੇ ਕੇ ਕਿਹਾ ਕਿ 'ਇਕ ਰੁਪਏ ਦੀ ਹੁਣ ਲੈ ਕੇ ਆਓ, ਇਕ ਰੁਪਏ ਦੀ ਕਦੇ ਲੈ ਕੇ ਆਓ, ਇਕ ਰੁਪਏ ਦੀ ਹੁਣ ਨਾ ਕਦੇ ਲੈ ਕੇ ਆਓ' ਤਾਂ ਅਕਬਰ ਦੇ ਸਾਲੇ ਬਾਜ਼ਾਰ ਵਿਚ ਘੁੰਮਦੇ ਥੱਕ ਹਾਰ ਗਏ ਸਨ, ਫਿਰ ਅਕਬਰ ਦੀ ਘਰਵਾਲੀ ਨੂੰ ਅਕਬਰ ਨੇ ਕਿਹਾ ਸੀ ਦੇਖਿਆ, ਮੈਂ ਹੁਣ ਮੇਰੇ ਬੀਰਬਲ ਤੋਂ ਇਹ ਚੀਜ਼ਾਂ ਮੰਗਵਾਉਂਦਾ ਹਾਂ। ਬੀਰਬਲ ਨੂੰ ਬੁਲਾਇਆ ਗਿਆ ਤੇ ਤਿੰਨ ਰੁਪਏ ਬੀਰਬਲ ਨੂੰ ਫੜਾ ਕੇ ਉਨ੍ਹਾਂ ਹੀ ਚੀਜ਼ਾਂ ਦੀ ਮੰਗ ਕੀਤੀ। ਬੀਰਬਲ ਕੁਝ ਸਮੇਂ ਬਾਅਦ ਅਕਬਰ ਕੋਲ ਆਇਆ। ਅਕਬਰ ਨੇ ਪੁੱਛਿਆ ਕਿ ਸਮਾਨ ਖਰੀਦ ਲਿਆਇਆ ਹੈਂ, ਬੀਰਬਲ ਨੇ ਹਾਂ ਕਿਹਾ, ਅਕਬਰ ਨੇ ਮੰਗ ਕੀਤੀ ਤਾਂ ਬੀਰਬਲ ਨੇ ਕਿਹਾ ਇਕ ਰੁਪਿਆ ਮੈਂ ਖਜ਼ਾਨੇ ਵਿਚ ਜਮ੍ਹਾਂ ਕਰਾ ਆਇਆ ਹਾਂ ਉਹ ਹੁਣੇ ਮਿਲ ਸਕਦਾ ਹੈ, ਇਕ ਰੁਪਿਆ ਮੈਂ ਇਕ ਧਾਰਮਿਕ ਅਸਥਾਨ 'ਤੇ ਪੁੰਨਦਾਨ ਕਰ ਆਇਆ ਹਾਂ ਉਹ ਤੁਹਾਨੂੰ ਹੁਣ ਨਹੀਂ ਮਿਲੇਗਾ ਉਹ ਕਦੇ ਯਾਨੀ ਕਿ ਅੱਗੇ ਜਾ ਕੇ ਮਿਲੇਗਾ ਰੱਬ ਦੇ ਘਰ ਵਿਚ ਤੇ ਇਕ ਰੁਪਿਆ ਮੈਂ ਕੰਜਰਾਂ ਨੂੰ ਫੜਾ ਆਇਆ ਹਾਂ ਉਹ ਤੁਹਾਨੂੰ ਨਾ ਹੁਣ ਮਿਲੇਗਾ ਨਾ ਕਦੇ ਮਿਲੇਗਾ।

***ਬਾਪੂ ਕਹਿੰਦੈ,*** ਸੇਖਚਿੱਲੀ ਤੇ ਬੀਰਬਲ ਦੀਆਂ ਅਜਿਹੀਆਂ ਕਹਾਣੀਆਂ ਸੁਣਾ ਕਿ ਸਰਮਾਏਦਾਰੀ ਗਰੀਬਾਂ ਦਾ ਰੋਜਗਾਰ ਵੀ ਮੱਠਾ ਕਰ ਦਿੰਦੀ ਹੈ, ਕਿਉਕਿ ਸਰਮਾਏਦਾਰਾਂ ਦੇ ਬਿਗੜੇ ਹੋਏ ਮੁੰਡੇ ਕੰਜਰੀਆਂ ਦੇ ਘਰ ਪੈਸਾ ਕਾਫੀ ਦੇ ਆਉਂਦੇ ਸਨ ਆਪਣੀ ਭੁੱਖ ਅਨੁਸਾਰ, ਜਿਸ ਕਰਕੇ ਇਹ ਕਹਾਣੀਆਂ ਪ੍ਰਚਲਤ ਹੋਈਆਂ।



ਪਰ ਬਾਜੇ ਵਾਲਿਆਂ ਨੂੰ ਸ਼ਰਾਬੀ ਲੋਕ ਪੈਸੇ ਫੜਾ ਫੜਾ ਕੇ ਨਿਹਾਲ ਹੋ ਰਹੇ ਸਨ। ਬੋਲਾਂ ਕਰਾਈਆਂ ਜਾ ਰਹੀਆਂ ਸਨ ਜਦੋਂ ਬਰਾਤ ਸ਼ਰਾਬੀ ਹੁੰਦੀ ਤਾਂ ਬਾਜੇ ਵਾਲਿਆਂ ਦੀ ਕਮਾਈ ਦਾ ਸਮਾਂ ਹੁੰਦਾ ਹੈ। ਸਾਡੇ ਘਰ ਵਿਚ ਅਰਜਨ ਸਿੰਘ ਦਾ ਅਤੇ ਬਾਜੇ ਵਾਲਿਆਂ ਦਾ ਆਉਣਾ-ਜਾਣਾ ਬਣਿਆ ਰਹਿੰਦਾ ਸੀ। ਮੇਰੇ ਨਾਲ ਵੀ ਉਹ ਬਹੁਤ ਪਿਆਰ ਕਰਦੇ ਸਨ। ਮੈਨੂੰ ਗਾਉਣ ਦਾ ਸ਼ੌਕ ਸੀ, ਗੀਤ ਲਿਖਣ ਦਾ ਸ਼ੌਕ ਸੀ, ਕਈ ਵਾਰੀ ਮੇਰਾ ਦਿਲ ਵੀ ਕਰ ਆਉਂਦਾ ਕਿ ਮੈਂ ਵੀ ਬਾਜਾ ਵਜਾਉਣ ਲੱਗ ਜਾਵਾਂ। ਪਰ ਮੇਰੇ ਬਾਪੂ ਵਲੋਂ ਇਹ ਸਖ਼ਤ ਹਦਾਇਤਾਂ ਸਨ ਕਿ ਤੂੰ ਕਿਸੇ ਬਾਜੇ ਵਾਲੇ ਕੋਲ ਨਹੀਂ ਬੈਠਣਾ ਤੂੰ ਸਿਰਫ਼ ਪੜ੍ਹਨਾ ਹੈ। ਦੇਵੀਗੜ੍ਹ ਦੇ ਕੋਲ ਪਿੰਡ ਦੂੰਦੀਮਾਜਰਾ ਦੀ ਬਾਜਾ ਵਜਾਉਣ ਦੀ ਇਕ ਟੀਮ ਸੀ। ਉਹ ਸਾਡੇ ਪਿੰਡ ਵਿਚ ਤਰਖਾਣਾਂ ਦੇ ਭੀਮੇ ਦੇ ਵਿਆਹ ਵਿਚ ਆਏ ਸਨ। ਮੇਰਾ ਉਨ੍ਹਾਂ ਦੇ ਇਕ ਬੰਦੇ ਨਾਲ ਗੂੜ੍ਹਾ ਸੰਪਰਕ ਹੋ ਗਿਆ ਸੀ। ਘਰ ਦੱਸੇ ਬਿਨਾਂ ਮੈਂ ਦੂੰਦੀਮਾਜਰੇ ਦੇ ਬਾਜੇ ਵਾਲਿਆਂ ਨਾਲ ਚਲਿਆ ਗਿਆ ਸੀ। ਇਨ੍ਹਾਂ ਦੇ ਨਾਲ ਮੈਂ ਨਕਲੀ ਮੁੱਛਾਂ ਲਾ ਕੇ ਪਟੇ ਹੋਏ ਕੱਪੜੇ ਪਾ ਕੇ ਨਕਲੀਆਂ ਦਾ ਰੋਲ ਕਰਨ ਲੱਗ ਪਿਆ ਸਾਂ। ਇਕ ਮਹੀਨਾ ਮੈਂ ਇਨ੍ਹਾਂ ਨਾਲ ਜਾਣੀ ਜਹਾਨ ਘੁੰਮ ਲਿਆ ਸੀ। ਕੀ ਬਾਂਗਰ, ਕੀ ਜੰਗਲ, ਕੀ ਪੁਆਧ, ਕੀ ਮਾਲਵਾ, ਕੀ ਦੁਆਬਾ, ਕੀ ਮਾਝਾ ਵੱਖੋ-ਵੱਖਰੇ ਥਾਵਾਂ 'ਤੇ ਵਿਆਹ ਹੁੰਦੇ, ਵਿਆਹਾਂ ਦਾ ਜ਼ੋਰ ਸੀ, ਮੈਂ ਇਨ੍ਹਾਂ ਨਾਲ ਨਕਲੀਆ ਬਣਕੇ ਘੁੰਮਦਾ ਰਿਹਾ। ਪਿਛੋਂ ਮੇਰੇ ਮਾਂ ਬਾਪ ਦਾ ਬੁਰਾ ਹਾਲ ਸੀ। ਉਨ੍ਹਾਂ ਨੇ ਸਭ ਰਿਸ਼ਤੇਦਾਰੀਆਂ ਵਿਚ ਮੈਨੂੰ ਪਤ-ਪਤ ਕਰਕੇ ਛਾਣ ਮਾਰਿਆ ਸੀ। ਮੇਰੇ ਬਾਪੂ ਦੇ ਪੁੱਤਰ ਵਿਯੋਗ ਦੇ ਉਹ ਦਿਨ ਭੁੱਲਣ ਵਾਲੇ ਨਹੀ। ਆਖਿਰ ਬਾਪੂ ਨੂੰ ਪਤਾ ਲੱਗਿਆ। ਅਸੀਂ ਇਕ ਵਿਆਹ ਦੀ ਸਾਈ ਭੁਗਤਾ ਕੇ ਦੂੰਦੀਮਾਜਰੇ ਬੈਠੇ ਸਾਂ। ਦੂੰਦੀਮਾਜਰਾ ਚੂੜਿਆ ਦਾ ਘਰ। ਦੂੰਦੀਮਾਜਰੇ ਵਾਲਾ ਬਾਜਾ ਚੂੜਿਆਂ ਦਾ ਬਾਜਾ ਸੀ। ਚੂੜਿਆਂ ਦਾ, ਚਮਾਰਾਂ ਦਾ, ਬਾਜੇ ਵਾਲੇ ਗਰੁੱਪਾਂ ਦੇ ਨਾਂ ਹਨ। ਮੈਂ ਦੂੰਦੀਮਾਜਰੇ ਨਾਲ ਜਾਂਦੀ ਨਹਿਰ ਉੱਤੇ ਘੁੰਮਣ ਆਇਆ ਸੀ ਕਿ ਅਚਾਨਕ ਮੇਰੇ ਬਾਪੂ ਨੇ ਮੈਨੂੰ ਜੱਫੀ ਮਾਰ ਲਈ। ਬਾਪੂ ਦੀਆਂ ਅੱਖਾਂ ਵਿਚ ਅੱਥਰੂ ਸਨ, ਪਰ ਮੈਂ ਭਮੱਤਰ ਗਿਆ। ਬਾਪੂ ਨੇ ਕਿਹਾ ਚਲ ਘਰ ਨੂੰ। 22 ਦੇ ਕਰੀਬ ਅਸੀਂ ਵਿਆਹ ਭੁਗਤਾਏ ਸਨ ਪਰ ਜਦੋਂ ਬਾਪੂ ਮੈਨੂੰ ਉਥੋਂ ਲੈ ਕੇ ਆਇਆ ਸੀ ਜਿਹੜੀ ਜੁੱਤੀ ਮੇਰੇ ਬਾਪੂ ਨੇ ਮੈਨੂੰ ਨਵੀਂ ਲੈ ਕੇ ਦਿੱਤੀ ਸੀ ਉਹ ਜੁੱਤੀ ਵੀ ਮੇਰੇ ਪੈਰ ਵਿਚ ਨਹੀਂ ਸੀ। ਇਨ੍ਹਾਂ 22 ਵਿਆਹਾਂ ਵਿਚੋਂ ਮੈਨੂੰ ਇਕ ਵੀ ਪੈਸਾ ਨਹੀਂ ਮਿਲਿਆ ਸੀ। ਬਾਜੇ ਵਾਲੇ ਬਾਪੂ ਨੂੰ ਧਮਕੀਆਂ ਮਾਰਨ ਲੱਗ ਪਏ ਸਨ, ਬਾਪੂ ਮੈਨੂੰ ਆਪਣੀ ਜੱਫੀ ਤੋਂ ਦੂਰ ਨਹੀਂ ਕਰ ਰਿਹਾ ਸੀ ਕਹਿੰਦਾ, "ਤੋਂ ਘਰ ਨੂੰ ਚਲ ਪੁੱਤ, ਕੇ ਕਰਨੇ ਆਪਾਂ ਨੂੰ ਪੈਸੇ" ਮੈਂ ਹੈਰਾਨ ਸਾਂ ਕਿ ਅੱਜ ਬਾਪੂ ਮੈਨੂੰ ਮਾਰਨ ਦੀ ਬਜਾਏ ਮੈਨੂੰ ਪਿਆਰ ਕਰ ਰਿਹਾ ਸੀ। ਮੈਂ ਘਰ ਆ ਗਿਆ ਸਾਂ। ਮੇਰੀ ਮਾਂ ਮੇਰੇ ਗਲ ਨਾਲ ਲੱਗ ਕੇ ਰੋਈ ਸੀ। ਮੇਰੀ ਜ਼ਿੰਦਗੀ ਦੀ ਇਹ ਅਜੀਬ ਘਟਨਾ ਸੀ ਜਦੋਂ ਮੈਨੂੰ ਇਹ ਪਤਾ ਲੱਗਿਆ ਸੀ ਕਿ ਮੇਰੇ ਮਾਂ ਬਾਪ ਮੈਨੂੰ ਇੰਨਾ ਪਿਆਰ ਕਰਦੇ ਹਨ। ਲਾਲ ਅਤੇ ਦੇਵ ਨੇ ਮੈਨੂੰ ਮਾਰਨ ਕੁੱਟਣ ਲਈ ਅਨੇਕਾਂ ਹਦਾਇਤਾਂ ਕੀਤੀਆਂ ਸਨ ਪਰ ਬਾਪੂ ਮੈਨੂੰ ਆਪਣੀ ਬੁੱਕਲ ਵਿਚੋਂ ਬਾਹਰ ਨਹੀਂ ਕੱਢ ਰਿਹਾ ਸੀ।

• • •

## ਔਖੇ ਪੈਂਡੇ

ਗਲੀਆਂ 'ਚ ਕੱਖਾਂ ਵਾਂਗ ਰੁੜੀਆਂ ਤੇ ਲੀਰਾਂ ਵਾਂਗ ਰੋਲਣਾਂ ਹੰਕਾਰ ਦੀ ਹੀ ਰੀਤ ਹੈ,
ਉਚਿਆਂ ਦੀ ਯਾਰੀ ਨੀਵਿਆਂ ਦੇ ਸੰਗ ਨਿਭਦੀ ਨਾ ਇਹੇ ਜਿਹੀ ਸੁਆਰਥੀ ਪ੍ਰੀਤ ਹੈ।
ਮਜ਼ਲੁਮਾਂ ਦੀਆਂ ਭਾਵਨਾਵਾਂ ਨਾਲ ਜਦੋਂ ਖੇਡਦੇ ਆਤਮਾ 'ਤੇ ਮਾਰਦੇ ਝਰੀਟ ਹੈ,
ਕੱਖ ਬਣ ਜਾਂਦੇ ਜਦੋਂ ਕੰਡੇ ਹੰਕਾਰ ਲਈ ਰੀਤ ਫੇਰ ਬਣਦੀ ਕੁਰੀਤ ਹੈ।

***ਬੜੀ ਮਜ਼ਾਲ*** ਦਾ ਰਣ ਸਿੰਘ ਰਾਣਾ, ਜਿਸ ਨੂੰ ਕਿ ਆਮ ਕਰਕੇ ਛੋਟਾ ਰੰਗੜ ਕਿਹਾ ਜਾਂਦਾ ਸੀ। ਮੈਨੂੰ ਹਮੇਸ਼ਾਂ ਕਹਿੰਦਾ, "ਛੋਕਰੇ, ਪੜ੍ਹਲਾ-ਪੜ੍ਹਲਾ, ਪਟਵਾਰੀ ਬਣਜੇਂ ਗਾ।" ਮਾਪਿਆਂ ਦੀ ਇਕ ਰੀਝ ਹੁੰਦੀ ਹੈ ਕਿ ਉਨ੍ਹਾਂ ਦੇ ਬੱਚੇ ਪੜ੍ਹਨ-ਲਿਖਣ ਤੇ ਅਫ਼ਸਰ ਬਣਨ, ਪਰ ਗਰੀਬ ਦੀ ਇਹ ਰੀਝ ਕਿਸੇ ਹੱਦ ਤੱਕ ਪੂਰੀ ਹੋਣ ਦੀ ਕੋਈ ਸੰਭਾਵਨਾ ਨਹੀਂ ਹੁੰਦੀ। ਮਾਸਟਰ ਦੇਸ ਰਾਜ ਭੱਟੀਆਂ ਪੜ੍ਹਾਇਆ ਕਰਦੇ ਸਨ।

***ਮਾਸਟਰ ਦੇਸ ਰਾਜ ਆਮ ਕਿਹਾ ਕਰਦੇ*** "ਦੇਸ ਦੇ ਹਰ ਨਾਗਰਿਕ ਨੂੰ ਹਾਈ ਲੇਵਲ ਦੀ ਪੜ੍ਹਾਈ ਵਿਚ ਕਾਮਯਾਬ ਕਰ ਦਿਓ, ਗਰੀਬੀ ਦੂਰ ਹੋ ਜਾਵੇਗੀ।" ਇਹ ਸਮਝ ਆਉਣਾ ਬੱਚਿਆਂ ਦੇ ਵਸ ਦੀ ਗੱਲ ਨਹੀਂ ਸੀ ਕਿ ਪੜ੍ਹਨ-ਲਿਖਣ ਨਾਲ ਗਰੀਬੀ ਕਿਵੇਂ ਦੂਰ ਹੁੰਦੀ ਹੈ। ਬਾਪੂ ਮੈਨੂੰ ਪੜ੍ਹਾਉਣਾ ਚਾਹੁੰਦੇ ਸੀ।

***ਬਾਪੂ ਆਮ ਕਹਿੰਦੇ,*** "ਇਹ ਠੀਕ ਹੈ ਕਿ ਦੋਸਤ ਚੰਗੇ ਹੁੰਦੇ ਹਨ ਪਰ ਪੜ੍ਹਨ ਵੇਲੇ ਸਕੂਲਾਂ ਕਾਲਜਾਂ ਦੇ ਦੋਸਤ ਹਮੇਸ਼ਾਂ ਆਰਜ਼ੀ ਹੁੰਦੇ ਹਨ। ਪੰਜਵੀਂ ਤੱਕ ਦੇ ਪੜ੍ਹੇ ਹੋਏ ਤੁਹਾਡੇ ਦੋਸਤ ਮਹਿਜ਼ ਛੇਵੀਂ ਤੱਕ ਹੀ ਭੁੱਲ ਜਾਂਦੇ ਹਨ। ਨਾਲ ਪੜ੍ਹਨ ਵਾਲੇ ਦੋਸਤਾਂ ਨਾਲ ਪੜ੍ਹਾਈ ਤੋਂ ਬਿਨਾਂ ਹੋਰ ਕੋਈ ਵੀ ਸਾਂਝ ਰੱਖਣੀ ਮੂਰਖਤਾ ਹੁੰਦੀ ਹੈ, ਕਈ ਵਾਰੀ ਇਸ ਤਰ੍ਹਾਂ ਹੁੰਦਾ ਹੈ ਕਿ ਪੜ੍ਹਾਈ ਦੇ ਦੋਸਤ ਆਪਣੀ ਦੋਸਤੀ ਨਿਭਾਉਣ ਲਈ ਸਕੂਲਾਂ ਕਾਲਜਾਂ ਵਿਚੋਂ ਛੁੱਟੀਆਂ ਮਾਰਦੇ ਹਨ, ਦੋਸਤੀ ਨਿਭਾਉਣ ਲਈ ਕੁੜੀਆਂ ਛੇੜਦੇ ਹਨ, ਦੋਸਤੀ ਨਿਭਾਉਣ ਲਈ ਫ਼ਿਲਮਾਂ ਦੇਖਦੇ ਹਨ, ਦੋਸਤੀ ਨਿਭਾਉਣ ਲਈ ਅਨੇਕਾਂ ਬੁਰੇ ਕਰਮ ਕਰਦੇ ਹਨ, ਫਿਰ ਉਹ ਤੁਹਾਡੇ ਪੜ੍ਹਾਈ ਦੇ ਦੋਸਤ ਨਹੀਂ ਸਗੋਂ ਤੁਹਾਡੀ ਪੜ੍ਹਾਈ ਦੇ ਵਿਚ ਵੱਡਾ ਅੜਿੱਕਾ ਹੁੰਦੇ ਹਨ। ਤੁਸੀਂ ਨਿੱਠ ਕੇ ਦਿਲ ਨਾਲ ਦਿਨ ਰਾਤ ਕਰਕੇ ਪੜ੍ਹਾਈ ਕਰੋ ਤੁਹਾਡੇ ਅਗਲੇ ਪਿਛਲੇ ਦੋਸਤ ਤੁਹਾਨੂੰ ਜ਼ਿੰਦਗੀ ਵਿਚ ਚੰਗੀਆਂ ਕਦਰਾਂ ਕੀਮਤਾਂ ਨਾਲ ਮਿਲਣਗੇ, ਪਰ ਪੜ੍ਹਾਈ ਬਿਨਾਂ ਉਨ੍ਹਾਂ ਦਾ ਤੁਹਾਡੇ ਨਾਲ ਟਾਕਰਾ ਹੋਣਾ ਮੁਸ਼ਕਲ ਹੀ ਨਹੀਂ ਨਾ ਮੁਮਕਨ ਹੋ ਕੇ ਰਹਿ ਜਾਵੇਗਾ।" ਬਾਪੂ ਇਹੋ ਜਿਹੀਆਂ ਗੱਲਾਂ ਕਰਕੇ ਮੈਨੂੰ ਨਿੱਤ ਸਮਝਾਉਂਦੇ।



ਉਹ ਮੈਨੂੰ ਦੋਸਤੀ ਪਾਉਣ ਤੋਂ ਨਹੀਂ ਰੋਕਦੇ ਸਨ ਦੋਸਤੀ ਦੀ ਮਹੱਤਤਾ ਜ਼ਰੂਰ ਸਮਝਾਉਂਦੇ ਸਨ। ਕਹਿੰਦੇ, "ਦੋਸਤ, ਜਾਨੀ ਕਿ ਦੋ+ਸਤ, ਦੋ ਸੱਚ ਜਿਥੇ ਦੋ ਸੱਚ ਹੋਣ ਉਸ ਨੂੰ ਦੋਸਤ ਕਿਹਾ ਜਾਂਦਾ ਹੈ।" ਮੈਨੂੰ ਉਹ ਰਾਜੇ ਨੱਲ ਦੀ ਕਹਾਣੀ ਸੁਣਾਇਆ ਕਰਦੇ ਸਨ, ਰਾਜੇ ਬਿਕਰਮਾਦਿੱਤ, ਰਾਣੀ ਖੁਸ਼ਬੋਤਾਂ ਦੀ, ਰੂਪ ਬਸੰਤ ਦੀ, ਪੂਰਨ ਭਗਤ ਦੀ, ਹੋਰ ਕਈ ਰਾਜਿਆਂ, ਮਹਾਰਾਜਿਆਂ, ਸੂਰਬੀਰਾਂ, ਭਗਤਾਂ, ਗੁਰੂਆਂ ਦੀਆਂ ਕਹਾਣੀਆਂ ਸ਼ਾਮ ਨੂੰ ਰੋਜ਼ ਸੁਣਾਉਂਦੇ ਸਨ। ਮੈਂ ਅਤੇ ਮੈਥੋਂ ਵੱਡੀ ਭੈਣ ਸੁਰਜੀਤ ਕੌਰ ਬਹੁਤ ਕਹਾਣੀਆਂ ਸੁਣਦੇ ਸਾਂ। ਇਕ ਕਹਾਣੀ ਨੂੰ ਕਈ-ਕਈ ਦਿਨ ਲੱਗ ਜਾਂਦੇ ਸਨ। ਬਾਅਦ ਵਿਚ ਬਾਪੂ ਇਹ ਕਹਿੰਦੇ, ਇਲਮ ਤੋਂ ਬਿਨਾਂ ਇਨਸਾਨ ਕਿਸੇ ਕੰਮ ਦਾ ਨਹੀਂ। ਬਾਪੂ ਅਨਪੜ੍ਹ ਸਨ ਪਰ ਉਹ ਜਦੋਂ ਸਵੇਰੇ ਜਪੁਜੀ ਸਾਹਿਬ ਦਾ ਪਾਠ ਮੂੰਹ ਜਬਾਨੀ ਕਰਦੇ ਤਾਂ ਇੰਝ ਲਗਦਾ ਕਿ ਬਾਪੂ ਤੋਂ ਵੱਧ ਪੜ੍ਹਿਆ-ਲਿਖਿਆ ਬੰਦਾ ਕੋਈ ਵੀ ਨਹੀਂ। ਮੈਂ ਤੀਜੀ ਵਿਚ ਹੋ ਗਿਆ ਸਾਂ। ਸਕੂਲ ਭੱਟੀਆਂ ਦੇ ਪੰਚਾਇਤ ਘਰ ਤੋਂ ਬਦਲ ਕੇ ਅਕਾਲਗੜ੍ਹ ਅਤੇ ਭੱਟੀਆਂ ਵਿਚਕਾਰ ਬਣੀ ਨਵੀਂ ਬਿਲਡਿੰਗ ਵਿਚ ਆ ਗਿਆ ਸੀ। ਬਾਪੂ, ਮਾਸਟਰ ਦੇਸ ਰਾਜ ਨੂੰ ਸਾਲ ਬਾਅਦ ਜੁੱਤੀ ਕਰਕੇ ਦਿਆ ਕਰਦੇ ਸਨ। ਕਦੇ ਕੁਰਮ ਦੀ, ਕਦੇ ਧੌੜੀ ਦੀ, ਕਦੇ ਨੋਕ ਵਾਲੀ, ਕਦੇ ਕਢਾਈ ਵਾਲੀ, ਬਹੁਤ ਜੁੱਤੀਆਂ ਬਾਪੂ ਨੇ ਮਾਸਟਰ ਦੇਸ ਰਾਜ ਨੂੰ ਦਿੱਤੀਆਂ। ਇਥੇ ਦੇਸ ਰਾਜ ਮਾਸਟਰ ਜੀ ਮੈਥੋਂ ਵਿਹਲੇ ਸਮੇਂ ਵਿਚ ਇਕ ਗੀਤ ਜ਼ਰੂਰ ਸੁਣਿਆ ਕਰਦੇ ਸਨ......

***"ਮੈਂ ਵੀ ਸਿੱਖ ਲਿਆ ਰਫਲ ਚਲਾਉਣਾ, ਬਾਪੂ ਮੈਨੂੰ ਤੋਰ ਜੰਗ ਨੂੰ...."***

ਛੇਵੀਂ ਵਿਚ ਮੈਂ ਵੱਡੀ ਮਜ਼ਾਲ ਦੇ ਸਕੂਲ ਵਿਚ ਪੜ੍ਹਿਆ, ਉਥੇ ਮਾਸਟਰ ਕਰਮਜੀਤ ਸਿੰਘ ਜਿਸ ਦੇ ਸ਼ਰਾਬ ਪੀਣ ਦੇ ਬੜੇ ਚਰਚੇ ਸਨ। ਉਨ੍ਹਾਂ ਤੋਂ ਬੱਚੇ ਡਰਦੇ ਜ਼ਰੂਰ ਸਨ ਪਰ ਉਨ੍ਹਾਂ ਦੀ ਪੜ੍ਹਾਈ ਦਾ ਅਸਰ ਬੱਚਿਆਂ ਤੇ ਐਨਾ ਨਹੀਂ ਸੀ ਹੁੰਦਾ। ਡਰਾਇੰਗ ਟੀਚਰ ਕੁਆਰੀ ਸੀ, ਕੁਆਰੀ ਅਤੇ ਸੋਹਣੀ ਵੀ। ਸ਼ਨੀਵਾਰ ਨੂੰ ਉਹ ਮੈਥੋਂ ਗੀਤ ਸੁਣਿਆ ਕਰਦੀ। ਇਕ ਗੀਤ ਜਿਹੜਾ ਕਿ ਉਹ ਜ਼ਰੂਰ ਸੁਣਦੀ .....

***"ਪੱਟਾਂ 'ਤੇ ਬਿਠਾ ਲੈ ਭਾਬੀਏ, ਨੀ ਤੂੰ ਨਵੀਂ ਮੁਕਲਾਵੇ ਆਈ...."***

ਪਰ ਮਜ਼ਾਲ ਸਕੂਲ ਦੇ ਵਿਚ ਮੇਰਾ ਦਿਲ ਨਹੀਂ ਲੱਗਿਆ ਕਿਉਂਕਿ ਮੇਰੇ ਨਾਲ ਪੜ੍ਹਦੇ ਮੇਰੇ ਸਾਰੇ ਸਾਥੀ ਜਿਵੇਂ ਕਿ ਪ੍ਰਗਟ ਦਾਸ, ਭਗਵਾਨ ਦਾਸ, ਜੈਪਾਲ (ਘੋਲਾ) ਤੇ ਪਰਮਜੀਤ ਭੱਟੀਆਂ ਨੈਣਾਂ ਕਲਾਂ ਦੇ ਸਕੂਲ ਵਿਚ ਪੜ੍ਹਨ ਲੱਗ ਗਏ ਸਨ, ਮੈਂ ਸੱਤਵੀਂ ਜਮਾਤ ਵਿਚ ਨੈਣਾਂ ਕਲਾਂ ਦੇ ਸਕੂਲ ਵਿਚ ਜਾ ਭਰਤੀ ਹੋਇਆ। ਸਾਡੀ ਕਲਾਸ ਵਿਚ ਸਿਰਫ਼ ਇਕ ਕੁੜੀ ਪੜ੍ਹਿਆ ਕਰਦੀ ਸੀ। ਇਕ ਕੁੜੀ, ਕੁੜੀ ਯਾਨੀ ਕਿ ਹਰੀਆਂ ਪੱਤੀਆਂ, ਟਾਹਣੀ ਉੱਤੇ ਕੰਡਿਆਂ ਵਿਚਕਾਰ ਇਕ ਗੁਲਾਬ ਦਾ ਫੁੱਲ, ਸ਼ਨੀਵਾਰ ਨੂੰ ਇਥੇ ਵੀ ਅੱਧੀ ਛੁੱਟੀ ਤੋਂ ਬਾਅਦ ਬੱਚਿਆਂ ਤੋਂ ਗੀਤ ਸੁਣੇ ਜਾਂਦੇ ਸਨ। ਮੈਂ ਇਥੇ ਆਪਣੇ ਗੀਤ ਵੀ ਲਿਖਣ ਲੱਗ ਪਿਆ ਸਾਂ। ਗੀਤ ਗਾਉਣੇ, ਚੁਟਕਲੇ ਸੁਣਾਉਣੇ ਮੇਰਾ ਕੰਮ ਸੀ। ਇਥੇ ਵੀ ਮਾਸਟਰ ਸੱਤਾਰ ਮੁਹੰਮਦ ਬੱਚਿਆਂ ਨੂੰ ਪੜ੍ਹਾਈ ਦੇ ਨਾਲ-ਨਾਲ ਖੇਡਾਂ ਅਤੇ ਸਭਿਆਚਾਰਕ ਗਤੀਵਿਧੀਆਂ ਵਿਚ ਮਸਰੂਫ਼ ਰੱਖਦਾ ਸੀ। ਅੱਠਵੀਂ ਪਾਸ ਕਰਕੇ ਮੈਂ ਪੰਜੌਲੇ ਦੇ ਹਾਈ ਸਕੂਲ ਵਿਚ ਲੱਗ ਗਿਆ ਸਾਂ। ਬਾਕੀ ਮੇਰੇ ਨਾਲ ਪੜ੍ਹਦੇ ਹੋਏ ਮੇਰੇ ਪਿੰਡ ਦੇ ਸਾਰੇ ਹੀ ਮੁੰਡੇ ਹਟ ਗਏ ਸਨ। ਮੈਂ ਨੌਵੀਂ ਕਲਾਸ ਵਿਚ ਮੇਰੇ ਪਿੰਡੋਂ ਇਕੱਲਾ ਹੀ ਪੰਜੌਲੇ ਸਕੂਲ ਵਿਚ ਪੜ੍ਹਨ ਜਾਇਆ ਕਰਦਾ। ਪੰਜੌਲਾ ਸਾਡੇ ਪਿੰਡ ਤੋਂ ਕਰੀਬ ਸੱਤ ਕਿਲੋਮੀਟਰ ਦੂਰ ਹੈ। ਮੈਂ ਪਿੰਡੋਂ ਤੁਰ ਕੇ ਮਜ਼ਾਲ ਅੱਡੇ

ਪੁੱਜਣਾ, ਉਥੋਂ ਬੱਸ ਫੜ੍ਹ ਕੇ ਪੰਜੌਲੇ ਪੁੱਜ ਜਾਣਾ।

***ਫਾਰਮ*** ਵਿਚ ਭਰੇ ਗਏ ਮੇਰੀ ਜਾਤੀ ਦੇ ਕਾਲਮ ਵਿਚ 'ਰਾਮਦਾਸੀਆ' ਉਕਰਿਆ ਹੋਇਆ ਸੀ। ਹਾਜ਼ਰੀ ਲਾਉਣ ਵੇਲੇ ਮਾਸਟਰ ਨੇ ਮੈਨੂੰ ਖੜ੍ਹਾ ਕਰ ਲਿਆ, "ਤੂੰ ਰਾਮਦਾਸੀਆ ਹੈਂ" ਮੈਂ ਹਾਂ ਵਿਚ ਸਿਰ ਹਿਲਾ ਕੇ ਬੈਠ ਗਿਆ ਸਾਂ। ਸੋਚੀ ਜਾ ਰਿਹਾ ਸਾਂ ਕਿ ਉਸ ਨੇ ਮੈਨੂੰ ਮੇਰੀ ਜਾਤ ਬਾਰੇ ਕਿਉਂ ਪੁੱਛਿਆ। ਸਾਰੇ ਬੱਚੇ ਮੈਨੂੰ ਆਮ ਤੌਰ 'ਤੇ 'ਰਾਮਦਾਸੀਆ' ਕਹਿਣ ਲਗ ਪਏ ਸਨ, ਸ਼ਾਇਦ ਉਨ੍ਹਾਂ ਬੱਚਿਆਂ ਨੂੰ ਪਤਾ ਨਹੀਂ ਸੀ ਕਿ ਰਾਮਦਾਸੀਆ ਕੌਣ ਹੁੰਦਾ ਹੈ। ਮਾਸਟਰਨੀ ਪੁਸ਼ਪਾ ਨਾਲ ਮੇਰਾ ਹਮੇਸਾਂ ਇੱਟ ਖੜੱਕਾ ਰਹਿੰਦਾ, ਜਦੋਂ ਵੀ ਉਸ ਨੇ ਆਉਣਾ ਤਾਂ ਉਸ ਨੇ ਮੈਨੂੰ ਖੜ੍ਹਾ ਕਰਕੇ ਦੋ-ਚਾਰ ਕਰਾਰੀਆਂ-ਕਰਾਰੀਆਂ ਸੁਣਾਉਣੀਆਂ ਹੀ ਸਨ। ਮੇਰੇ ਦੋਸਤ ਬਣੇ ਸਾਰੇ ਹੀ ਬੱਚੇ ਮੈਨੂੰ ਹਮੇਸ਼ਾਂ ਪੁੱਛਦੇ ਕਿ ਪੁਸ਼ਪਾ ਭੈਣ ਜੀ ਤੇਰੇ ਨਾਲ ਏਨਾ ਕਿਉਂ ਲਗਦੀ ਹੈ। ਇਕ ਦਿਨ ਉਸ ਨੇ ਮੈਨੂੰ ਖੜ੍ਹਾ ਕਰਕੇ ਬੜਾ ਹੀ ਕੁੱਟਿਆ ਸੀ, ਡੰਡਿਆਂ ਨਾਲ ਕੁੱਟਿਆ ਸੀ, ਠੰਡ ਦਾ ਮੌਸਮ, ਕੜਾਕੇ ਦੀ ਠੰਡ, ਠੁਰ ਠੁਰ ਕਰਦੇ ਮਾਸੂਮ ਜਿਸਮ 'ਤੇ ਪੁਸ਼ਪਾ ਨੇ ਡੰਡਿਆਂ ਦੀ ਵਾਛੜ ਲਾ ਦਿੱਤੀ ਸੀ। ਮੈਨੂੰ ਉਹ ਕਹਿ ਰਹੀ ਸੀ, 'ਤੂੰ ਕਦੇ ਪਾਸ ਨਹੀਂ ਹੋ ਸਕਦਾ। ਹਰਾਮਜਾਦਾ ਕੁੱਤਾ, ਜੇ ਕੰਮੀ ਕਮੀਣ ਪੜ੍ਹਨ ਲੱਗ ਜਾਣ ਤਾਂ ਫਿਰ ਦੁਨੀਆਂ ਸੁਧਰ ਗਈ'। ਮੈਂ ਇਹ ਗਾਲ੍ਹਾਂ ਸਹਾਰ ਨਹੀਂ ਸਕਿਆ ਸਾਂ। ਕੰਮੀ ਕਮੀਣ ਸ਼ਬਦ ਮੈਨੂੰ ਭੈਣ ਜੀ ਵਲੋਂ ਮਾਰੇ ਜਾ ਰਹੇ ਡੰਡਿਆਂ ਤੋਂ ਵੀ ਜ਼ਿਆਦਾ ਦੁਖਦਾਈ ਲੱਗਿਆ ਸੀ। ਏਨਾ ਦੁਖਦਾਈ ਕਿ ਮੈਂ ਆਪਣਾ ਹੋਸ਼ ਖੋ ਬੈਠਾ। ਮੈਂ ਭੈਣ ਜੀ ਤੋਂ ਹੀ ਡੰਡਾ ਖੋਹ ਕੇ ਉਸ ਦੇ ਹੀ ਕਈ ਡੰਡੇ ਜੜ੍ਹ ਦਿੱਤੇ। ਸਕੂਲ ਵਿਚ ਵਿਵਾਦ ਖੜ੍ਹਾ ਹੋ ਗਿਆ। ਗੱਲ ਹੈਡਮਾਸਟਰ ਤੱਕ ਪਹੁੰਚ ਗਈ। ਮੈਨੂੰ ਸਕੂਲ ਵਿਚੋਂ ਕੱਢ ਦਿੱਤਾ ਗਿਆ ਤੇ ਬਾਪੂ ਨੂੰ ਬੁਲਾਉਣ ਲਈ ਕਿਹਾ ਗਿਆ। ਜਦੋਂ ਮੈਂ ਬਾਪੂ ਨੂੰ ਕਿਹਾ ਸੀ ਤਾਂ ਬਾਪੂ ਨੇ ਮੈਨੂੰ ਝਿੜਕਿਆ, "ਮਾਹਟਰਾਂ ਕਾ ਵੀ ਕੋਈ ਡੰਡੇ ਮਾਰੇ ਕਰਾ, ਤੌਂ ਉਥਾ ਪੜ੍ਹਾਣ ਜਹਾਂ 'ਕ ਪੜ੍ਹਨ ਜਹਾਂ"। ਮੈਂ ਬਾਪੂ ਨੂੰ ਸਾਰੀ ਕਹਾਣੀ ਸੁਣਾ ਦਿੱਤੀ ਸੀ। ਬਾਪੂ ਸਕੂਲ ਵਿਚ ਆਇਆ ਸੀ। ਮੈਨੂੰ ਪਤਾ ਮੇਰੇ ਬਾਪੂ ਨੂੰ ਲਗਾਤਾਰ ਤਿੰਨ ਘੰਟੇ ਉਡੀਕ ਕਰਾਈ ਗਈ ਸੀ। ਬਾਪੂ ਧੌਲੀ ਦਾੜ੍ਹੀ ਦੇ ਵਿਚ ਆਪਣੇ ਮਸੋਸੇ ਮੂੰਹ ਨੂੰ ਛੁਪਾ ਕੇ ਬੈਠਾ ਸੀ। ਉਸ ਦੀਆਂ ਉਮੀਦਾਂ ਉੱਤੇ ਪਾਣੀ ਫਿਰਦਾ ਜਾਪ ਰਿਹਾ ਸੀ। ਮੈਨੂੰ ਉਹ ਮਿੰਟ-ਮਿੰਟ ਗਾਲ੍ਹਾਂ ਕੱਢਦਾ। ਆਖਿਰ ਬਾਪੂ ਨੂੰ ਬੁਲਾ ਲਿਆ। ਪੇਪਰਾਂ ਦੇ ਦਿਨ ਨੇੜੇ ਸਨ, ਬਾਪੂ ਨੂੰ ਕਿਹਾ ਗਿਆ ਕਿ ਆਪਣੇ ਮੁੰਡੇ ਨੂੰ ਲੈ ਕੇ ਇਥੋਂ ਚਲੇ ਜਾਓ, ਉਹ ਘੜੀ ਮੈਨੂੰ ਅੱਜ ਵੀ ਯਾਦ ਹੈ ਜਦੋਂ ਬਾਪੂ ਨੇ ਭੈਣ ਜੀ ਦੇ ਹੱਥ ਜੋੜ ਕੇ ਤਰਲੇ ਕੀਤੇ ਸਨ। ਪੁਸ਼ਪਾ ਤਾਂ ਆਪਣੀ ਪਿੱਠ 'ਤੇ ਮੱਖੀ ਨਹੀਂ ਬੈਠਣ ਦੇ ਰਹੀ ਸੀ, ਜਦੋਂ ਬਾਪੂ ਸਾਰੀਆਂ ਬਾਜ਼ੀਆਂ ਹਾਰ ਗਿਆ ਸੀ ਤਾਂ ਪੰਜੌਲੇ ਪਿੰਡ ਦੇ ਸਰਪੰਚ ਰਹਿ ਚੁੱਕੇ ਕੁਲਤਾਰ ਸਿੰਘ ਕੋਲ ਬਾਪੂ ਨੇ ਪਹੁੰਚ ਕੀਤੀ। ਉਸ ਨੇ ਸਿਫਾਰਸ਼ ਤਾਂ ਲਾ ਦਿੱਤੀ ਸੀ ਮੈਨੂੰ ਰੱਖ ਵੀ ਲਿਆ ਸੀ ਪਰ ਨੌਂਵੀਂ ਕਲਾਸ ਵਿਚੋਂ ਮੈਨੂੰ ਫੇਲ੍ਹ ਘੋਸ਼ਿਤ ਕਰ ਦਿੱਤਾ ਗਿਆ। ਮੈਨੂੰ ਅੱਜ ਵੀ ਯਾਦ ਹੈ ਕਿ ਮੇਰੀ ਫੇਲ੍ਹ ਦੀ ਖਬਰ ਉਨ੍ਹਾਂ ਨੇ ਸਮੇਂ ਤੋਂ ਪਹਿਲਾਂ ਹੀ ਉਡਾ ਦਿੱਤੀ ਸੀ। ਮਾਸਟਰਨੀ ਪੁਸ਼ਪਾ ਹੁਣ ਬਦਲ ਗਈ ਸੀ। ਮੈਂ ਨੌਂਵੀਂ ਕਲਾਸ ਵਿਚ ਫਿਰ ਪੰਜੌਲੇ ਹੀ ਲੱਗ ਗਿਆ ਸਾਂ। ਮੇਰੀ ਕਲਾਸ ਵਿਚ ਹੁਣ ਸੁਰਜੀਤ ਸਿੰਘ ਮਜ਼ਾਲ (ਅੱਜ ਕਲ ਪਟਿਆਲਾ ਮੇਰਾ ਗਵਾਂਢੀ) ਮਲਖਾਨ ਸਿੰਘ ਮਜ਼ਾਲ (ਅੱਜ ਦੁਨੀਆਂ ਵਿਚ ਨਹੀਂ), ਅਛਰ ਸਿੰਘ ਰਾਣਾ ਮਜਾਲ ਕਲਾਂ(ਅਜ ਆਰਮੀ 'ਚ) ਮੇਰੇ ਦੋਸਤ ਬਣ ਗਏ ਸਨ। ਮੈਂ ਪੜ੍ਹਾਈ ਜ਼ੋਰ-ਸ਼ੋਰ ਨਾਲ



ਕਰ ਰਿਹਾ ਸਾਂ। ਇਥੇ ਵੀ ਦੇਸ ਰਾਜ ਨਾਂ ਦਾ ਮਾਸਟਰ ਮੈਨੂੰ ਬਹੁਤ ਪਿਆਰ ਕਰਦਾ। ਭੱਟੀਆਂ ਦੇ ਸਕੂਲ ਦਾ ਮਾਸਟਰ ਇਹ ਦੇਸ ਰਾਜ ਨਹੀਂ ਸੀ ਪਰ ਦੋਹਾਂ ਦੇ ਨਾਂ ਮਿਲਦੇ ਹਨ, ਇਹ ਹਿਸਾਬ ਪੜ੍ਹਾਉਣ ਵਾਲਾ ਮਾਸਟਰ ਬਹੁਤ ਕਾਬਲ ਸੀ। ਇਥੇ ਹੀ ਸਾਇੰਸ ਦਾ ਮਾਸਟਰ ਬਲਵਿੰਦਰ ਸਿੰਘ ਸੀ ਜਿਸ ਨੂੰ ਕਿ ਵਿਦਿਆਰਥੀ 'ਖੰਨੂ' ਕਿਹਾ ਕਰਦੇ ਸਨ। ਇਹ ਇਸ਼ਕ ਮੁਸ਼ਕ ਦਾ ਸ਼ੌਕੀਨ ਸੀ। ਜਦੋਂ ਵੀ ਇਸ ਨੇ ਬੱਚਿਆਂ ਨੂੰ ਟੂਰ 'ਤੇ ਲੈ ਕੇ ਜਾਣਾ ਤਾਂ ਉਸ ਨੇ ਮੁੰਡਿਆਂ ਵਾਂਗ ਮਸਤੀ ਕਰਨੀ। ਮੁੰਡਿਆਂ ਨਾਲ ਰਲ ਕੇ ਕੁੜੀਆਂ ਨੂੰ ਮਜ਼ਾਕਾਂ ਵੀ ਕਰਨੀਆਂ। ਬਾਅਦ ਵਿਚ ਉਸ 'ਤੇ ਕੁੜੀਆਂ ਦੀ ਛੇੜ ਛਾੜ ਦੇ ਦੋਸ਼ ਵੀ ਲਗੇ ਸਨ। ਦਸਵੀਂ ਜਮਾਤ ਨੇ ਵਿਦਾ ਹੋਣਾ ਸੀ। ਨੌਂਵੀਂ ਜਮਾਤ ਦਾ ਫਰਜ਼ ਸੀ ਕਿ ਉਹ ਉਨ੍ਹਾਂ ਨੂੰ ਵਿਦਾਇਗੀ ਪਾਰਟੀ ਦਿੰਦੀ। ਮੈਨੂੰ ਦੇਸ ਰਾਜ ਮਾਸਟਰ ਨੇ ਕਿਹਾ ਕਿ ਤੂੰ ਲਿਖ ਸਕਦੈ, ਕੋਈ ਡਰਾਮਾ ਜਾਂ ਕੋਈ ਨਾਟਕ ਇਥੇ ਖੇਡ। ਮੈਂ ਉਸ ਸਮੇਂ ਇਕ ਨਾਟਕ ਲਿਖਿਆ, 'ਦਾਜ ਦੀ ਲਾਹਨਤ' ਇਸ ਵਿਚ ਕੁੜੀ ਦਾ ਰੋਲ ਕਰਨ ਵਾਲਾ ਕੋਈ ਨਹੀਂ ਸੀ। ਕੁੜੀਆਂ ਨੂੰ ਕਿਹਾ ਗਿਆ ਸੀ ਕਿ ਤੁਸੀਂ ਕੁੜੀ ਦਾ ਰੋਲ ਕਰ ਸਕਦੀਆਂ ਹੋ। ਡਰਾਮੇ ਦਾ ਲੇਖਕ ਵੀ ਮੈਂ ਸਾਂ, ਨਿਰਦੇਸ਼ਕ ਵੀ ਮੈਂ ਸਾਂ ਤੇ ਮੁੱਖ ਰੋਲ ਵੀ ਕੁੜੀ ਦਾ ਸੀ ਜਿਸ ਕੁੜੀ ਨੂੰ ਦਾਜ ਦੇ ਲੋਭੀਆਂ ਵਲੋਂ ਮਾਰਿਆ ਜਾਂਦਾ ਹੈ, ਜਦੋਂ ਕੋਈ ਕੁੜੀ ਇਹ ਰੋਲ ਕਰਨ ਲਈ ਤਿਆਰ ਨਹੀਂ ਹੋਈ ਤਾਂ ਇਹ ਕੁੜੀ ਦਾ ਰੋਲ ਵੀ ਮੈ ਹੀ ਕੀਤਾ ਸੀ। ਨਾਟਕ ਸਰਾਹਿਆ ਗਿਆ। ਪੰਡਤਾਂ ਦੀ ਕੁੜੀ ਕਰੀਨਾ (ਅਸਲ ਨਾਂ ਨਹੀਂ) ਮੇਰੇ ਲਈ ਆਪਣਾ ਸੂਟ ਲੈ ਕੇ ਆਈ ਸੀ। ਉਹ ਸੂਟ ਪਾ ਕੇ ਮੈਂ ਦਾਜ ਦੇ ਲੋਭੀਆਂ ਵਲੋਂ ਮਾਰੀ ਗਈ ਕੁੜੀ ਦਾ ਰੋਲ ਕੀਤਾ ਸੀ। ਉਸ ਤੋਂ ਬਾਅਦ ਮੇਰਾ ਨਾਂ ਰਾਮਦਾਸੀਆ ਤੋਂ ਬਦਲ ਕੇ 'ਨਚਾਰ' ਪੈ ਗਿਆ।

***ਆਤਮਾ ਪ੍ਰਕਾਸ ਕਹਿੰਦੈ:*** ਜੇਕਰ ਕੋਈ ਅਮੀਰਾਂ ਦਾ ਮੁੰਡਾ ਇਹ ਨਾਟਕ ਕਰਦਾ ਤਾਂ ਉਸ ਨੂੰ ਇਨਾਮਾਂ ਨਾਲ ਲੱਦ ਦੇਣਾ ਸੀ

ਮੈਨੂੰ ਹੁਣ ਸਕੂਲ ਵਿਚ ਨਚਾਰ ਕਹਿਣ ਲੱਗ ਪਏ ਸੀ। ਮੈਨੂੰ ਦੁੱਖ ਵੀ ਬੜਾ ਹੁੰਦਾ, ਪਰ ਹੈਰਾਨੀ ਵੀ ਕਿ ਕੋਈ ਵੀ ਮਾਸਟਰ ਇਸ ਤਰ੍ਹਾਂ ਕਹਿੰਦੇ ਬੱਚਿਆਂ ਨੂੰ ਰੋਕਦਾ ਕਿਉ ਨਹੀਂ ਸੀ। ਮੈਨੂੰ ਬਹੁਤ ਵਧੀਆ ਨਾਟਕ ਕਰਨ ਦਾ ਇਹ ਇਨਾਮ ਮਿਲਿਆ ਸੀ ਕਿ ਮੈਨੂੰ ਸਾਰੇ ਨਚਾਰ ਕਹਿਣ ਲੱਗ ਪਏ ਸਨ। ਇਕ ਕਰੀਨਾ ਤੋਂ ਬਿਨਾ। ਕਰੀਨਾ ਮੇਰੇ ਨਾਲ ਖੁੱਲ੍ਹ ਕੇ ਗੱਲਾਂ ਕਰਿਆ ਕਰਦੀ ਸੀ। ਕਰੀਨਾ ਪੰਜੌਲੇ ਹੀ ਪਿੰਡ ਦੇ ਪੰਡਤਾਂ ਦੀ ਕੁੜੀ, ਸੂਰਤ ਤੋਂ ਵੀ ਸੀਰਤ ਤੋਂ ਵੀ ਮੈਨੂੰ ਉਹ ਸੋਹਣੀ ਲਗਦੀ ਸੀ। ਪਤਾ ਨਹੀਂ ਕਿਉਂ ਸਾਡਾ ਤਿਓ ਵੱਧ ਰਿਹਾ ਸੀ ਕਿ ਅਸੀਂ ਪੜ੍ਹਦੇ-ਗੁਣਦੇ ਵੀ ਇਕੱਠੇ ਸਾਂ। ਸਾਡੀ ਆੜ੍ਹੀ ਚੰਗ ਤਰਾਂ ਨਾਲ ਵਧਦੀ ਜਾ ਰਹੀ ਸੀ। ਕੋਈ ਵੀ ਸਵਾਲ ਨਾ ਆਉਂਦਾ ਤਾਂ ਕਰੀਨਾ ਮੇਰੇ ਕੋਲ ਆ ਜਾਂਦੀ, ਬੇਝਿਜਕ ਪੁੱਛਦੀ, ਤੇ ਸ਼ਨੀਵਾਰ ਨੂੰ ਅੱਧੀ ਛੁੱਟੀ ਤੋਂ ਬਾਅਦ ਬੱਚਿਆਂ ਦੀ ਹੁੰਦੀ ਬਾਲ ਸਭਾ ਵਿਚ ਜਿਹੜਾ ਮੈਂ ਗੀਤ ਗਾਉਂਦਾ ਉਹ ਕਰੀਨਾ ਦੀ ਪਸੰਦ ਦਾ ਹੋਇਆ ਕਰਦਾ ਸੀ। ਸਾਇਦ ਉਸ ਨੂੰ ਨਹੀਂ ਪਤਾ ਸੀ ਕਿ ਰਾਮਦਾਸੀਆ ਕੌਣ ਹੁੰਦੇ ਹਨ।

***ਬਾਪੂ ਕਿਹਾ ਕਰਦੇ*** "ਸਾਡੀ ਜਾਤ ਨੀਵੀਂ ਹੈ, ਬਹੁਤ ਨੀਵੀਂ ਤਾਂ ਹੀ ਤਾਂ ਬਾਬਾ ਸੀਤਾ ਰਾਮ ਆਪਾਂ ਨੂੰ ਮੰਦਰ ਵਿਚ ਨਹੀਂ ਵੜਨ ਦਿੰਦਾ। ਤਾਂ ਹੀ ਤਾਂ ਸੱਜੂ ਬਰਾਗੀ ਆਪਾਂ ਨੂੰ ਹਨੂੰਮਾਨ ਦੇ ਮੰਦਰ ਵਿਚ ਵੜ ਕੇ ਮੰਗਲਵਾਰ ਨੂੰ ਚਰਾਗ ਨਹੀਂ ਲਗਾਉਣ ਦਿੰਦਾ। ਤਾਂ ਹੀ ਤਾਂ ਜਦੋਂ ਆਪਾਂ ਬਰਾਗੀਆਂ ਦੇ ਘਰੇ ਜਾਂਦੇ ਹਾਂ ਤਾਂ ਉਹ ਆਪਣੇ ਜੁੜੇ ਹੋਏ ਹੱਥਾਂ ਦੇ

ਉਂਜਲ ’ਤੇ ਰੋਟੀ ਉਪਰੋਂ ਹੀ ਸੁੱਟ ਦਿੰਦੇ ਹਨ। ਤਾਂ ਹੀ ਤਾਂ ਜ਼ਿਮੀਦਾਰਾਂ ਦੇ ਦਰਵਾਜ਼ੇ ਕੋਲ ਬਣੇ ਆਲੇ ਵਿਚ ਇਕ ਕੌਲੀ ਤੇ ਇਕ ਗਲਾਸ ਵੱਖਰਾ ਪਿਆ ਹੁੰਦਾ ਹੈ ਜਿਸ ਨੂੰ ਕਿ ਉਹ ਆਪਣੇ ਕੰਮੀ ਸੀਰੀ ਦੇ ਭਾਂਡੇ ਕਹਿੰਦੇ ਹਨ। ਤਾਂ ਹੀ ਤਾਂ ਅਸੀ ਬਰਾਗੀਆਂ ਦੇ ਮੰਜੇ ਉੱਤੇ ਬਹਿ ਨਹੀ ਸਕਦੇ।” ਇਹ ਲਫ਼ਜ਼ ਮੈਨੂੰ ਚੁਭਦੇ ਸਨ ਇਨਸਾਨ ਤਾਂ ਇਨਸਾਨ ਹੁੰਦਾ ਹੈ। ਕਰੀਨਾ ਨਾਲ ਮੇਰੀ ਆੜੀ ਸੋਹਣੀ ਪੈ ਗਈ ਸੀ। ਮਜ਼ਾਲ ਦੇ ਮੁੰਡੇ ਮੇਰੇ ’ਤੇ ਚਿੜਦੇ ਸਨ। ਮਜ਼ਾਲ ਦੇ ਬਹੁਤ ਸਾਰੇ ਮੁੰਡੇ ਪੰਜੋਲੇ ਸਕੂਲ ਵਿਚ ਪੜ੍ਹਨ ਜਾਇਆ ਕਰਦੇ ਸਨ। ਮੈਂ ਅਕਾਲਗੜ੍ਹ ਪਿੰਡ ਵਿਚੋਂ ਇਕੱਲਾ, ਪੰਜਵੀਂ ਤੱਕ ਤਾਂ ਮੇਰੇ ਨਾਲ ਸਾਡੇ ਪਿੰਡ ਦੇ ਮੁੰਡੇ ਕਾਫ਼ੀ ਪੜ੍ਹਦੇ ਹੁੰਦੇ ਸਨ। ਅੱਠਵੀਂ ਤੱਕ ਘਟ ਗਏ ਸੀ, ਅੱਠਵੀਂ ਤੋਂ ਬਾਅਦ ਸਿਰਫ਼ ਮੈਂ ਇਕੱਲਾ ਹੀ ਸਕੂਲੇ ਜਾਇਆ ਕਰਦਾ ਸੀ।

***ਪਰ ਮੇਰੀ ਮਾਂ,*** ਗੁੱਸੇ ਵਾਲੀ ਤੇ ਕੜਕ ਮਾਂ ਮੈਨੂੰ ਕਿਸੇ ਤੋਂ ਓਏ ਨਹੀਂ ਕਹਾਉਣ ਦਿੰਦੀ, ਮੇਰੀ ਪਿਆਰੀ ਮਾਂ, ਸਵੇਰੇ ਹੀ ਉਸ ਦਾ ਨਿੱਤ ਰੋਜ਼ ਦਾ ਕੰਮ ਸੀ ਉਸ ਨੇ ਮੈਨੂੰ ਪਰੌਂਠੇ ਬਣਾਉਣੇ, ਨਾਲ ਦਹੀਂ, ਪਰੌਂਠਿਆਂ ’ਤੇ ਮੱਖਣ ਰੱਖ ਕੇ ਦਹੀਂ ਦੀ ਕੌਲੀ ਭਰ ਮੈਨੂੰ ਉਸ ਨੇ ਪੂਰੀ ਤਰ੍ਹਾਂ ਰਜਾ ਕੇ ਸਕੂਲੇ ਭੇਜਣਾ। ਸਾਡੇ ਘਰ ਦੁੱਧ ਆਮ ਹੁੰਦਾ ਸੀ। ਬੇਬੇ ਨੇ ਮੱਝਾਂ ਦੇ ਵੀ ਨਾਂ ਰੱਖੇ ਹੋਏ ਸਨ। ਰੋਸੀ, ਕਲਾਵੰਤੀ, ਬਿੱਲੋ, ਸਿੰਗੋ ਆਦਿ ਨਾਂ ਨਾਲ ਜਦੋਂ ਮੇਰੀ ਬੇਬੇ ਇਨ੍ਹਾਂ ਨੂੰ ਬੁਲਾਉਂਦੀ ਸੀ ਤਾਂ ਮੱਝਾਂ ਕੰਨ ਚੱਕਦੀਆਂ, ਮੈਂ ਪੰਜੋਲੇ ਸਕੂਲ ਵਿਚ ਇਕੱਲਾ ਹੀ ਜਾਇਆ ਕਰਦਾ ਸਾਂ। ਮੈਂ ਨੌਵੀਂ ਕਲਾਸ ਵਿਚ ਹੀ ਪੜ੍ਹਦਾ ਸਾਂ, ਜਦੋਂ ਮੇਰੇ ਦੋਵੇਂ ਭਰਾ ਦੇਵ ਅਤੇ ਲਾਲ ਮੈਨੂੰ, ਮੇਰੇ ਬੁੱਢੇ ਮਾਂ-ਬਾਪ ਨੂੰ ਛੱਡ ਕੇ ਵੱਖੋ-ਵੱਖ ਹੋ ਗਏ ਸਨ। ਵੱਖ ਹੋਣਾ ਕੋਈ ਮਾੜੀ ਗੱਲ ਨਹੀਂ ਸੀ, ਇਸ ਸਮਾਜ ਵਿਚ ਸਾਰੇ ਵੱਖ ਹੁੰਦੇ ਹਨ, ਪਰ ਮੇਰੀ ਪੜ੍ਹਾਈ ਵਿਚਕਾਰ ਸੀ, ਮੇਰੇ ਮਾਂ ਬਾਪ ਬੁੱਢੇ ਸਨ, ਮੇਰੇ ਲਈ ਕੁਝ ਕਰਨ ਜੋਗੇ ਨਹੀਂ ਸਨ, ਇਸ ਲਈ ਉਨ੍ਹਾਂ ਨੂੰ ਇਕ ਦੋ ਸਾਲ ਹੋਰ ਅੱਡ ਹੋਣ ਤੋਂ ਗੁਰੇਜ਼ ਕਰ ਲੈਣਾ ਚਾਹੀਦਾ ਸੀ, ਪਰ ਉਹ ਅੱਡ ਹੋ ਗਏ ਸਨ। ਕਰੀਨਾ ਕਦੇ ਮੇਰੀ ਕਾਪੀ ਲੈ ਲੈਂਦੀ ਤੇ ਕਦੇ ਮੈਨੂੰ ਕਾਪੀ ਦੇ ਦਿੰਦੀ। ਕਾਪੀ ਵਿਚ ਉਹ ਊਟ-ਪਟਾਂਗ ਗੱਲਾਂ ਲਿਖਿਆ ਕਰਦੀ ਸੀ, ਜਿਹੜੀਆਂ ਮੈਨੂੰ ਚੰਗੀਆਂ ਲਗਦੀਆਂ ਸਨ। ਮਜ਼ਾਲ ਦੇ ਮੁੰਡੇ ਕੁਝ ਜੱਟਾਂ ਦੇ ਕੁਝ ਹੋਰ ਬੜਾ ਬਦਮਾਸ਼ ਕਹਾਉਂਦੇ ਸਨ। ਬਦਮਾਸ਼ੀ ਵਿਚ ਉਨ੍ਹਾਂ ਨੇ ਪੰਡਤਾਂ ਦੀਆਂ ਕੁੜੀਆਂ ਨਾਲ ਛੇੜਖਾਨੀ ਕਰ ਦਿੱਤੀ ਸੀ। ਛੁੱਟੀ ਦਾ ਵੇਲਾ ਸੀ ਜਦੋਂ ਮੈਂ ਸਕੂਲ ਤੋਂ ਬਾਹਰ ਆਇਆ ਤਾਂ ਦੇਖਿਆ ਬਾਹਰ ਪੰਜੋਲੇ ਦੇ ਪੰਡਤਾਂ ਦੇ ਮੁੰਡੇ ਅਤੇ ਕੁਝ ਹੋਰ ਸੋਟੀਆਂ ਹਾਕੀਆਂ ਲੈ ਕੇ ਖੜ੍ਹੇ ਸਨ। ਜਦੋਂ ਮੈਂ ਗੇਟ ਤੋਂ ਬਾਹਰ ਆਇਆ ਤਾਂ ਝਟ ਪੁੱਛਿਆ ਉਨ੍ਹਾਂ ਨੇ, “ਤੇਰਾ ਕਿਹੜਾ ਗਾਂਓ ਆਂ ਓਏ” ਮੈਂ ਆਪਣਾ ਪਿੰਡ ਅਕਾਲਗੜ੍ਹ ਦੱਸਿਆ, ਉਨ੍ਹਾਂ ਨੇ ਮੈਨੂੰ ਘੁਰਕੀ ਵੱਟ ਕੇ ਕਿਹਾ ਸੀ, “ਬਗਜਾ ਬਗਜਾ ਕੰਜਕੇ (ਕੰਜਰ ਦੇ), ਨੀ ਸਾਲੇ ਕਾ ਠੈਰੇ ਲਾਵਾਂਗੇ” ਮੈਂ ਉਥੋਂ ਖਿਸਕ ਗਿਆ, ਮੈਨੂੰ ਪਤਾ ਲੱਗਿਆ ਕਿ ਉਥੇ  ਬਦਮਾਸ਼ ਕਹਾਉਂਦੇ ਜੱਟਾਂ ਦੇ ਮੁੰਡੇ ਮਜ਼ਾਲੀਆਂ ਦੀ ਸੋਟੀਆਂ ਨਾਲ ਕਿਵੇਂ ਕੁਟਾਈ ਹੋਈ ਸੀ।

ਕਰੀਨਾ ਜਦੋਂ ਕੋਈ ਮੈਨੂੰ ਨਚਾਰ ਕਹਿੰਦਾ ਤਾਂ ਬੜਾ ਖਿਝਿਆ ਕਰਦੀ ਸੀ। ਕਈ ਵਾਰੀ ਅਸੀਂ ਇਕੱਠੇ ਬਹਿੰਦੇ ਤੇ ਲੰਬੀਆਂ ਗੱਲਾਂ ਕਰਦੇ। ਦਸਵੀਂ ਦੇ ਪੇਪਰ ਹੋਣ ਵਾਲੇ ਸਨ ਅਸੀਂ ਸਕੂਲ ਛੱਡਣਾ ਸੀ। ਵਿਦਾਇਗੀ ਪਾਰਟੀ ਹੋਣ ਤੋਂ ਪਹਿਲਾਂ ਦੇ ਦਿਨ ਸਨ। ਗੱਲ ਖੁੱਲ੍ਹ ਗਈ ਸੀ, ਮੇਰੀ ਜਾਤ ਦੀ ਗਲ ਖੁੱਲ ਗਈ ਸੀ, ਜਦੋਂ ਮੈਨੂੰ ਕਰੀਨਾ ਨੇ ਪੁੱਛਿਆ ਸੀ,



“ਥਮੇ ਕੌਣ ਹੋਆਂ” ਸਾਇਦ ਉਸ ਨੂੰ ਕਿਸੇ ਨੇ ਮੇਰੀ ਜਾਤ ਬਾਬਤ ਦਸ ਦਿਤਾ ਸੀ, ਇਹ ਸਵਾਲ ਮੈਂ ਕਦੇ ਪਹਿਲਾਂ ਉਸ ਤੋਂ ਸੁਣਿਆ ਨਹੀਂ ਸੀ, ਪਰ ਮੈਂ ਝੂਠ ਵੀ ਨਹੀਂ ਬੋਲ ਸਕਦਾ ਸਾਂ ਕਿਉਂਕਿ ਮੈਨੂੰ ਇਹ ਪਤਾ ਲੱਗ ਗਿਆ ਸੀ ਕਿ ਪੰਡਤਾਂ ਨਾਲ ਸਾਡੀ ਉਠਣੀ-ਬੈਠਣੀ ਹੋ ਨਹੀਂ ਸਕਦੀ। ਮੈਂ ਕਰੀਨਾ ਨੂੰ ਟਾਲਣ ਦੇ ਰੌਂਅ ਨਾਲ ਕਿਹਾ ਸੀ “ਹਮੇਂ ਬੰਦੇ ਹੋਆਂ” ਪਰ ਇਸ ਨਾਲ ਕਰੀਨਾ ਦਾ ਪੇਟ ਨਹੀਂ ਭਰਿਆ ਸੀ, ਉਹ ਮੈਨੂੰ ਪੁੱਛਣਾ ਚਾਹ ਰਹੀ ਸੀ ਤੇ ਆਖਿਰ ਮੈਨੂੰ ਦੱਸਣਾ ਪਿਆ। ਉਸ ਤੋਂ ਬਾਅਦ ਉਸ ਦੀਆਂ ਸਵੱਲੀਆਂ ਨਜ਼ਰਾਂ ਮੇਰੇ ਲਈ ਕਹਿਰ ਵਰਤਾਉਣ ਲੱਗ ਪਈਆਂ ਸਨ। ਸਾਡੇ ਦਸਵੀਂ ਦੇ ਪੇਪਰ ਹੋ ਰਹੇ ਸਨ, ਨਾਲ ਦੇ ਬੈਂਚ ਤੇ ਦੂਜੀ ਲਾਇਨ ਵਿਚ ਕਰੀਨਾ, ਮੈਂ ਉਸ ਦੀ ਹਾਲਤ ਵੇਖਦਾ ਤੜਫ ਜਾਂਦਾ ਸਾਂ, ਫਲਾਇੰਗ ਪੈ ਗਈ ਨਕਲ ਮਾਰਦੇ ਕਈ ਮੁੰਡੇ ਫੜੇ ਗਏ 3-3 ਸਾਲ ਲਈ ਉਹ ਸਕੂਲ ਵਿਚੋਂ ਕੱਢ ਦਿੱਤੇ ਗਏ ਸਨ। ਅੱਜ ਵਿਚਾਰਿਆਂ ਦੀ ਜ਼ਿੰਦਗੀ ਬਰਬਾਦ ਹੈ, ਨਕਲ ਮਾਰਦਿਆਂ ਲਈ ਅਜਿਹੀ ਸਖ਼ਤ ਸਜ਼ਾ ਤੇ ਮੇਰਾ ਦਿਲ ਅੱਜ ਵੀ ਧੜਕ ਜਾਂਦਾ ਹੈ।

***ਆਤਮ ਪ੍ਰਕਾਸ਼ ਕਹਿੰਦੇ :*** ਗਰੀਬ ਨਕਲ ਮਾਰਦਾ ਫੜਿਆ ਗਿਆ ਤਾਂ ਸਾਰਾ ਕੁਝ ਖਤਮ, ਬੇਸ਼ੱਕ ਨਕਲ ਅਮੀਰਾਂ ਲਈ ਵਰਦਾਨ ਬਣ ਗਈ ਹੈ, ਪਰ ਦੇਸ ਲਈ ਸਰਾਪ ਕਿਉਂਕਿ ਇਹ ਨਕਲ ਮਾਰਕੇ ਅਫਸਰ ਬਣੇ ਦੇਸ ਨੂੰ ਹਨੇਰੀ ਦਲਦਲ ਵਿਚ ਹੀ ਸੁੱਟਣਗੇ, ਸੁੱਟ ਵੀ ਰਹੇ ਹਨ, ਸਿਆਸੀ ਲੋਕਾਂ ਵਾਂਗ, ਕਿਉਂਕਿ ਅਜ ਸਭ ਕੁਝ ਮੁੱਲ ਮਿਲਦਾ ਹੈ। ਇਸ ਲਈ ਗਰੀਬ ਲਈ ਕੁਝ ਨਹੀਂ ਕਿਉਂਕਿ ਗਰੀਬ ਕੋਲ ਪੈਸਾ ਨਹੀਂ ਹੈ, ਪੈਸੇ ਬਿਨਾ ਉਹ ਹਮੇਸਾਂ ਜੁਲਮ ਸਹਿਣ ਵਾਲਾ ਹੀ ਹੁੰਦਾ ਹੈ।

ਪੰਜੋਲਾ ਸਕੂਲ ਛੱਡਣ ਤੋਂ ਬਾਅਦ ਮੇਰਾ ਕਦੇ ਕਰੀਨਾ ਨਾਲ ਮੇਲ ਨਹੀ ਹੋਇਆ।

• • •

# ਰਿਕਸ਼ੇ ਵਾਲਾ.....

***ਦਸਵੀਂ*** ਦੇ ਪੇਪਰ ਦੇਣ ਤੋਂ ਬਾਅਦ ਮੈਂ ਪਟਿਆਲੇ ਟਾਈਪ ਸਿੱਖਣ ਲਈ ਆਇਆ ਕਰਦਾ ਸਾਂ। ਇਥੇ ਹੀ ਮੈਨੂੰ ਰਿਕਸ਼ਾ ਚਲਾਉਣ ਦਾ ਕੰਮ ਵੀ ਕਰਨਾ ਪਿਆ।

ਸ਼ਹਿਰ ਵਿਚ ਪੂਰਬੀਏ ਰਿਕਸ਼ਾ ਚਲਾਉਂਦੇ ਆਮ ਵੇਖੇ ਜਾਂਦੇ ਹਨ। ਪਰ ਅੱਜ ਕੱਲ੍ਹ ਰਿਕਸ਼ਾ ਪਿੰਡਾਂ ਦੇ ਬੰਦੇ ਵੀ ਚਲਾਉਂਦੇ ਹਨ। ਸਨੌਰੀ ਅੱਡੇ 'ਤੇ ਰਿਕਸ਼ਿਆਂ ਦਾ ਠੇਕੇਦਾਰ ਵਲੈਤੀ ਰਾਮ ਇਕ ਮਸ਼ਹੂਰ ਇਨਸਾਨ ਸੀ। ਪਿੰਡਾਂ ਵਿਚੋਂ, ਭਾਵੇਂ ਸ਼ਹਿਰਾਂ ਵਿਚੋਂ, ਕੋਈ ਵੀ ਉਸ ਕੋਲੋਂ ਰਿਕਸ਼ਾ ਕਿਰਾਏ 'ਤੇ ਲੈ ਸਕਦਾ ਸੀ। ਉਸ ਦਾ ਕਿਰਾਇਆ ਸੀਮਤ ਜਿਹਾ ਹੋਇਆ ਕਰਦਾ ਸੀ। ਦੋ ਰੁਪਏ ਜਾਂ ਪੰਜ ਰੁਪਏ ਸਾਰੇ ਦਿਨ ਦੇ। ਮੈਂ ਸਵੇਰੇ ਹੀ ਟਾਈਪ ਕਰਨ ਲਈ ਸ਼ਹਿਰ ਆਉਣਾ। ਸਾਈਕਲ ਮੇਰਾ ਮੱਡਗਾਰਡਾਂ ਤੋਂ ਬਿਨਾਂ ਹੀ ਹੁੰਦਾ। ਸ਼ੇਰਾਂ ਵਾਲੇ ਗੇਟ ਨਜ਼ਦੀਕ ਸੇਠੀ ਕੋਲ ਮੈਂ ਸਵੇਰੇ ਟਾਈਪ ਦਾ ਇਕ ਘੰਟਾ ਲਾਉਣਾ। ਘਰੇ ਬਜ਼ੁਰਗ ਮਾਂ-ਬਾਪ ਦੀ ਵਿਚਾਰਗੀ ਮੈਥੋਂ ਵੇਖੀ ਨਹੀਂ ਜਾਂਦੀ ਸੀ। ਭਾਈ ਆਪੋ-ਆਪਣਾ ਕਾਰੋਬਾਰ ਕਰਦੇ ਸੀ। ਮੈਂ ਪਿੰਡ ਵਿਚ ਕਈ ਵਾਰੀ ਮੌਜੀ ਬਾਣੀਏ ਦੇ ਖੇਤ ਵਿਚ ਦਿਹਾੜੀ ਵੀ ਕਰ ਲੈਂਦਾ ਸੀ, ਪਰ ਜਿਹੜੇ ਉਨ੍ਹਾਂ ਦੇ ਸੀਰੀ ਹੁੰਦੇ ਸਨ ਬਾਪੂ ਉਨ੍ਹਾਂ ਬਾਰੇ ਕਿਹਾ ਕਰਦਾ, "ਜੱਟਾਂ ਦੇ ਸੀਰੀ ਲੱਗਣ ਨਾਲੋਂ ਮਰਨਾ ਬਿਹਤਰ ਹੈ।" ਇਹ ਮੈਨੂੰ ਸਮਝ ਨਹੀਂ ਆਉਂਦੀ ਸੀ ਕਿ ਇਕ ਤਾਂ ਜੱਟ ਪੈਸੇ ਦਿੰਦੇ ਨੇ, ਸਾਲ ਦੇ ਇਕੱਠੇ ਪੈਸੇ, ਡੰਗਰਾਂ ਲਈ ਕੱਖ ਕੰਡਾ, ਦਾਣੇ ਅੱਡ, ਫਿਰ ਬਾਪੂ ਉਨ੍ਹਾਂ ਨੂੰ ਏਨਾ ਮਾੜਾ ਕਿਉਂ ਸਮਝਦਾ ਹੈ। ਬਾਪੂ ਨੇ ਵੀ ਸੀਰ ਕੀਤਾ ਸੀ, ਉਸ ਨੂੰ ਤਜਰਬਾ ਸੀ। ਪਰ ਜਿਉਂ-ਜਿਉਂ ਮੈਨੂੰ ਸੋਝੀ ਆਉਂਦੀ ਗਈ ਇਹ ਵੀ ਸਮਝ ਆਉਣ ਲੱਗ ਪਈ। ਸਾਰੇ ਸਾਲ ਲਈ ਨਿਮਾਣੀ ਇਕਾਦਸੀ ਨੂੰ ਜ਼ਿਮੀਦਾਰ ਸੀਰੀਆਂ ਦੀ ਸਾਲ ਲਈ ਖ਼ੀਦ ਕਰਦੇ। ਹਾਲ੍ਹੇ ਉੱਤੇ ਪੈਸੇ ਲਗਦੇ। ਜ਼ਮੀਨ ਦਾ ਸੀਰ ਹੁੰਦਾ, ਮਜਬੂਰੀ ਵਸ ਸੀਰੀਆਂ ਨੂੰ ਆਪਣਾ ਸਰੀਰ ਸਾਰੇ ਸਾਲ ਲਈ ਗਹਿਣੇ ਰੱਖਣਾ ਪੈਂਦਾ ਹੈ। ਮੈਨੂੰ ਪਤਾ ਹੈ ਸਾਡੇ ਪਿੰਡ ਦੇ ਮਾਘੀ ਅਤੇ ਉਸ ਦੇ ਮੁੰਡੇ ਚਰਨੀ ਸਾਰੀ ਉਮਰ ਲਈ ਸੀਰ ਕਰਦੇ ਜੱਟਾਂ ਦੇ ਖੇਤਾਂ ਵਿਚ ਨੌਕਰੀ ਕਰਦੇ ਹੀ ਰਹੇ ਹਨ। ਅੱਜ ਵੀ ਉਹ ਜੱਟਾਂ ਦੇ ਸੀਰੀ ਹਨ, ਪਰ ਉਹ ਆਪਣਾ ਕਰਜ਼ਾ ਨਹੀਂ ਉਤਾਰ ਸਕੇ। ਸਾਡੇ ਪਿੰਡ ਦਾ ਪਿਆਰਾ, ਹਾਕਮ ਦੇ ਸੀਰ ਕਰਿਆ ਕਰਦਾ ਸੀ। ਜਦੋਂ ਹਾਕਮ ਨੇ ਪੁਰਾਣਾ ਮਕਾਨ ਢਾਹਿਆ ਸੀ ਤਾਂ ਉਥੋਂ ਅਸ਼ਰਫ਼ੀਆਂ ਦੀ ਭਰੀ ਹੋਈ ਇਕ ਗਾਗਰ ਮਿਲ ਗਈ ਸੀ। ਪਿਆਰਾ ਬੜਾ ਹੀ ਇਮਾਨਦਾਰ, ਉਸ ਨੇ ਉਹ ਗਾਗਰ ਮਾਲਕਾਂ



ਦੇ ਹੱਥ ਫੜਾ ਦਿੱਤੀ। ਪਿਆਰਾ ਇਹ ਕਹਾਣੀ ਸਾਨੂੰ ਆਮ ਸੁਣਾਇਆ ਕਰਦਾ। ਜਦੋਂ ਜੱਟ ਸੀਰੀ ਲਾਉਂਦਾ ਹੈ ਤਾਂ ਕੁਝ ਪੈਸੇ ਬਿਨ ਵਿਆਜੇ ਵੀ ਦਿੱਤੇ ਜਾਂਦੇ ਹਨ, ਪਰ ਜੇਕਰ ਹੋਰ ਉਧਾਰ ਲੈਣਾ ਹੈ ਤਾਂ ਉਸ 'ਤੇ ਵਿਆਜ ਵੀ ਦੁੱਗਣਾ ਠੋਕਿਆ ਜਾਂਦਾ।

***ਫਿਲੌਰ ਵਾਲੇ ਜੈ ਸਿੰਘ*** ਨੇ ਦਲਿਤ ਦਾਸਤਾ ਵਿਰੋਧੀ ਅੰਦੋਲਨ ਨਾਂ ਦੀ ਸੰਸਥਾ ਬਣਾਕੇ ਸੀਰੀਆਂ ਨੂੰ ਬੰਧੂਆ ਮਜ਼ਦੂਰਾਂ ਦਾ ਦਰਜਾ ਦੇ ਕੇ ਜੱਟਾਂ ਤੋਂ ਫਾਰਗ ਕਰਾਉਣ ਦੀ ਵੀ ਠਾਣੀ ਹੋਈ ਹੈ, ਪਰ ਜਿਮੀਦਾਰ ਕਹਿੰਦੇ ਇਸ ਨਾਲ ਜੱਟ ਅਤੇ ਸੀਰੀ ਦੇ ਰਿਸ਼ਤਿਆਂ ਵਿਚ ਤਰੇੜਾਂ ਪੈਣੀਆਂ ਸ਼ੁਰੂ ਹੋ ਗਈਆਂ ਹਨ। ਸੀਰੀ ਦੇ ਔਖੇ ਵੇਲੇ ਜੱਟ ਪੈਸੇ ਦੇਣ ਤੋਂ ਨਾਂਹ ਨਹੀਂ ਕਰਦਾ ਸੀ ਭਾਵੇਂ ਕਿ ਉਨ੍ਹਾਂ ਪੈਸਿਆਂ ਦੇ ਦੁੱਗਣੇ-ਤਿੱਗਣੇ ਬਣ ਜਾਣ। ਅੱਜ ਕੱਲ੍ਹ ਜੱਟ ਸੀਰੀ ਨਹੀਂ ਰੱਖਦੇ, ਕਿਉਂਕਿ ਫਸਲ ਜ਼ਿਆਦਾ ਹੋਣ ਲੱਗ ਪਈ ਹੈ, ਨਾਲੇ ਬਿਜਲੀ ਪਾਣੀ ਸਰਕਾਰ ਵਲੋਂ ਮੁਫਤ ਦਿਤਾ ਜਾ ਰਿਹਾ ਹੈ। ਅੱਜ ਉਂਕੀ ਪੁੱਕੀ ਨੌਕਰੀ ਦਿੱਤੀ ਜਾਂਦੀ ਹੈ। 18 ਤੋਂ 20 ਹਜ਼ਾਰ ਰੁਪਏ ਸਾਰੇ ਸਾਲ ਦੇ, ਦਿਨ-ਰਾਤ ਦੇ, ਕਿਸੇ ਟਾਈਮ ਵੀ ਜੱਟ ਆਪਣੇ ਨੌਕਰ ਨੂੰ ਬੁਲਾ ਸਕਦਾ ਹੈ। ਸਾਰੇ ਸਾਲ ਲਈ ਜੱਟ ਨੇ ਨੌਕਰ ਨੂੰ ਖਰੀਦਿਆ ਹੋਇਆ ਹੁੰਦਾ ਹੈ। 24 ਘੰਟੇ ਦੀ ਦਿਹਾੜੀ ਬਣਦੀ ਹੈ, ਬੇਸ਼ੱਕ ਸਰਕਾਰ ਨੇ 8 ਘੰਟੇ ਦੀ ਦਿਹਾੜੀ ਕੀਤੀ ਹੋਈ ਹੈ, 8 ਘੰਟਿਆਂ ਵਿਚ ਵੀ ਇਕ ਘੰਟਾ ਆਰਾਮ ਦਾ ਹੁੰਦਾ ਹੈ, ਪਰ ਖੇਤ ਮਜ਼ਦੂਰਾਂ ਲਈ ਇਹ ਦਿਹਾੜੀ 24 ਘੰਟੇ ਦੀ ਹੀ ਹੁੰਦੀ ਹੈ। ਜੇਕਰ ਖੇਤ ਮਜ਼ਦੂਰ ਨੂੰ ਕਿਤੇ ਜਾਣਾ ਪੈ ਜਾਵੇ ਤਾਂ ਇਹ ਦਿਹਾੜੀ ਸਾਲ ਦੇ ਲਏ ਪੈਸਿਆਂ ਵਾਂਗ ਨਹੀਂ ਕੱਟੀ ਜਾਂਦੀ ਸਗੋਂ 12 ਘੰਟਿਆਂ ਦੀ ਦਿਹਾੜੀ ਨਾਲ ਮੌਕੇ ਸਿਰ ਚਲ ਰਹੀ ਦਿਹਾੜੀ ਅਨੁਸਾਰ ਖੇਤ ਮਜਦੂਰ ਦੇ ਖਾਤੇ ਵਿਚ ਲਿਖ ਦਿੱਤੀ ਜਾਂਦੀ ਹੈ। ਇਹ ਗਾਥਾ ਕਰੀਬ-ਕਰੀਬ ਹਰੇਕ ਪਿੰਡ ਦੇ ਦੱਖਣ ਵਾਲੇ ਪਾਸੇ ਰਹਿੰਦੇ ਹੋਏ ਦਲਿਤਾਂ ਦੀ ਹੈ। ਆਮ ਦੇਖਣ ਵਿਚ ਆਇਆ ਹੈ ਕਿ ਜੋ ਪੁਰਾਣੇ ਪਿੰਡਾਂ ਦੀ ਬਣਤਰ ਬਣੀ ਹੋਈ ਹੈ ਉਨ੍ਹਾਂ ਵਿਚ ਜਿਆਦਾਤਰ ਦਲਿਤਾਂ ਦੇ ਘਰ ਦੱਖਣ ਵਾਲੇ ਪਾਸੇ ਬਣੇ ਹੁੰਦੇ ਹਨ।

***ਬਾਪੂ ਕਿਹਾ ਕਰਦੇ*** , "ਮੰਨੂਵਾਦੀ ਸੋਚ ਨੇ ਕੋਈ ਹਵਾ ਦਾ ਰੁਖ਼ ਵੇਖਦੇ ਹੋਏ ਦਲਿਤਾਂ ਨੂੰ ਦੱਖਣ ਵਾਲੇ ਪਾਸੇ ਜਗ੍ਹਾ ਦਿੱਤੀ ਹੈ ਕਿ ਦਲਿਤਾਂ ਵਾਲੇ ਪਾਸੇ ਦੀ ਹਵਾ ਪਿੰਡ ਦੇ ਕਿਸੇ ਉਚ ਜਾਤੀ ਦੇ ਵਿਅਕਤੀ ਨੂੰ ਪ੍ਰੇਸ਼ਾਨ ਨਾ ਕਰੇ।" ਭਾਵੇਂ ਕਿ ਹੁਣ ਤਾਂ ਸਰਕਾਰਾਂ ਨੇ ਦਲਿਤਾਂ ਦੀਆਂ ਕਲੋਨੀਆਂ ਵੀ ਪਿੰਡਾਂ ਤੋਂ ਕਾਫ਼ੀ ਦੂਰ ਵਸਾ ਦਿੱਤੀਆਂ ਹਨ, ਪਿੰਡ ਤੋਂ ਦੂਰ ਜਿਥੇ ਉਚੀ ਜਾਤ ਵਾਲਿਆਂ ਦਾ ਆਉਣਾ ਜਾਣਾ ਘੱਟ ਹੀ ਰਹਿੰਦਾ ਹੈ। ਇਹ ਗੱਲ ਅੱਜ ਦੇ ਯੁੱਗ ਦੀ ਕੀਤੀ ਜਾ ਰਹੀ ਹੈ ਨਾ ਕਿ ਪੁਰਾਣੇ ਯੁੱਗ ਦੀ। ਸਾਰੀ ਉਮਰ ਤੋਂ ਬਾਅਦ ਜਦੋਂ ਖੇਤ ਮਜਦੂਰ ਦਾ ਕਰਜ਼ਾ ਰੋਜ਼ਾਨਾ 24 ਘੰਟੇ ਦਿਹਾੜੀ ਕਰਨ ਤੋਂ ਬਾਅਦ ਵੀ ਨਹੀਂ ਉਤਰਦਾ ਤਾਂ ਜੱਟ ਉਸ ਦੇ ਘਰ ਨੂੰ ਜਿੰਦਾ ਲਾਉਣ ਤੋਂ ਵੀ ਗੁਰੇਜ਼ ਨਹੀਂ ਕਰਦੇ। ਜੇਕਰ ਜੈ ਸਿੰਘ ਵਰਗਾ ਵਿਅਕਤੀ ਇਹ ਆਵਾਜ਼ ਉਠਾਉਂਦਾ ਹੈ ਤਾਂ ਜੱਟ ਕਹਿੰਦੇ ਹਨ, "ਸਾਡੇ ਪਿੰਡਾਂ ਵਿਚ ਜੱਟ ਤੇ ਸੀਰੀ ਦੇ ਬਣੇ ਹੋਏ ਪੱਕੇ ਰਿਸ਼ਤਿਆਂ ਨੂੰ ਤੋੜਿਆ ਜਾ ਰਿਹਾ ਹੈ।" ਬਾਦਲ ਸਰਕਾਰ ਨੇ ਜੱਗੋਂ ਤੇਰਵੀਂ ਕੀਤੀ, ਸਾਰੇ ਜ਼ਿਮੀਂਦਾਰਾਂ ਨੂੰ ਬਿਜਲੀ ਮੁਆਫ਼ ਕਰ ਦਿੱਤੀ, ਕਾਂਗਰਸ ਦੇ ਮੁੱਖ ਮੰਤਰੀ ਬਣੇ ਕੈਪ. ਅਮਰਿੰਦਰ ਨੇ ਵੀ, ਪਰ ਦਲਿਤਾਂ ਖੇਤ ਮਜਦੂਰਾਂ ਨੂੰ ਬਿਜਲੀ ਦੇ ਬਿੱਲ ਭਰਨੇ ਪੈ ਰਹੇ ਹਨ। ਇਹ ਰੌਲਾ ਪਾਇਆ ਜਾ ਰਿਹਾ ਹੈ ਕਿ ਜੱਟ ਮਰ ਚੁੱਕਿਆ ਹੈ, ਕਰਜ਼ਾ ਚੜ੍ਹ ਚੁੱਕਿਆ ਹੈ, ਖ਼ੁਦਕਸ਼ੀਆਂ ਹੋ ਰਹੀਆਂ ਹਨ।

***ਆਤਮਾ ਪ੍ਰਕਾਸ ਕਹਿੰਦਾ*** , "ਜੱਟ ਤਾਂ ਰਾਜੇ ਨੇ, ਇਸ ਸਮੇਂ ਦੇ, ਬ੍ਰਾਹਮਣਾਂ ਦੀ ਕੀ ਔਕਾਤ ਹੈ।"

***ਸੰਤ ਰਾਮ ਉਦਾਸੀ*** ਨੇ ਵੀ ਲਿਖਿਆ ਹੈ, "ਮਾਂ ਧਰਤੀਏ ਤੇਰੀ ਗੋਦ ਨੂੰ ਚੰਨ ਹੋਰ ਬਥੇਰੇ, ਮੱਘਦਾ ਰਹੀਂ ਵੇ ਸੂਰਜਾ ਕੰਮੀਆਂ ਦੇ ਵਿਹੜੇ।"

ਇਹ ਗੀਤ ਕਈ ਵਾਰੀ ਮੈਨੂੰ ਇਨਕਲਾਬੀ ਕਾਨਫਰੰਸਾਂ ਵਿਚ ਸੁਣਨ ਨੂੰ ਮਿਲਦਾ ਸੀ। ਪਤਾ ਨੀ ਲਗਦਾ ਸੀ ਇਹ ਮਾਂ ਕੌਣ ਐ, ਇਹ ਧਰਤੀ ਕੌਣ ਐ, ਕੰਮੀਆਂ ਦਾ ਵਿਹੜਾ ਕਿਹੜਾ ਹੈ। ਜਦੋਂ ਮੇਰੀ ਮਾਂ ਇਹ ਗੀਤ ਸੁਣਿਆ ਕਰਦੀ, ਉਹ ਵੀ ਧਰਤੀ ਮਾਂ ਤੋਂ ਅੱਗੇ ਕੁਝ ਨਾ ਸਮਝ ਪਾਉਂਦੀ, ਮੇਰੇ ਬਾਪੂ ਦਾ ਵੀ ਇਹੀ ਹਾਲ ਸੀ। ਕੰਮੀਆਂ ਦਾ ਵਿਹੜਾ! ਜਿਉਂ-ਜਿਉਂ ਸਮਝ ਆਈ, ਤਿਉਂ-ਤਿਉਂ ਗੱਲ ਖਾਨੇ ਪੈਣ ਲੱਗੀ। ਉਹੀ ਤਾਂ ਸੀ ਕੰਮੀਆਂ ਦਾ ਵਿਹੜਾ, ਜਿਸ ਨੂੰ ਕਿ ਸਮੇਂ ਨੇ ਦੱਖਣ ਵਾਲੇ ਪਾਸੇ ਵਸਾਇਆ ਸੀ, ਜਿਥੇ ਵਾਲ ਕੰਘੀਆਂ ਨੂੰ ਤਰਸਦੇ ਹਨ, ਜਿਥੇ ਅਣਵਿਆਹੀਆਂ ਹੀ ਮਾਵਾਂ ਨੇ, ਜਿਥੇ ਸੰਘੀਆਂ ਨੂੰ ਅੰਗੂਠੇ ਮਿਲਦੇ ਹਨ, ਜਿਥੇ ਧੀਆਂ ਵੀ ਆਸਮਾਨ ਜਡੇਰੇ ਹਉਂਕੇ ਲੈਂਦੀਆਂ ਹਨ, ਜਿਥੇ ਜੰਮਦਾ ਹੀ ਬੱਚਾ ਸੀਰੀ ਹੁੰਦਾ ਐ।

ਸਾਰੀ ਉਮਰ ਹੋ ਗਈ ਬਾਰਨ ਦੇ ਜਿੰਦਰ ਨੂੰ ਸੀਰ ਕਰਦਿਆਂ। ਉਸ ਦਾ ਭਾਈ ਕਰਮ ਸਿੰਘ ਵੀ ਸੀਰ ਕਰਿਆ ਕਰਦਾ ਸੀ। ਕਰਮ ਸਿੰਘ ਨੇ ਤਾਂ ਦੁੱਧ ਦਾ ਕੰਮ ਕਰ ਲਿਆ। ਉਸ ਦਾ ਹੁਣ ਘਰ ਬਾਰ ਵੀ ਚੰਗਾ, ਪਰ ਜਿੰਦਰ ਅਜੇ ਵੀ ਸੀਰ ਕਰ ਰਿਹਾ ਹੈ। ਜਿੰਦਰ ਬਾਰਨੀਆਂ ਅਜੇ ਵੀ ਸੀਰ ਕਰ ਰਿਹਾ ਹੈ, ਸੀਰ ਨਹੀਂ ਅੱਜ ਕੱਲ੍ਹ ਉਹ ਨੌਕਰੀ ਕਰਦਾ ਹੈ। ਜੱਟਾਂ ਦੀ ਬੁੜ੍ਹੀ ਨੇ ਇਕ ਦਿਨ ਉਸ ਨੂੰ ਆਖਿਆ ਸੀ, "ਤੇਰੇ ਮੁੰਡੇ ਤੋਚੇ ਨੂੰ ਕੱਖ-ਕੰਡਾ ਵੱਢਣ ਲਾ ਦਿਆ ਕਰ, ਨਾਲੇ ਚਾਰ ਲਬੇਰੀਆਂ ਸਾਡੀਆਂ ਨੂੰ ਪਾ ਜਾਇਆ ਕਰੇਗਾ, ਨਾਲੇ ਉਹ ਆਪਣੇ ਵਾਸਤੇ ਵੀ ਲੈ ਜਾਇਆ ਕਰੇਗਾ। ਆਖਿਰ ਅੱਜ ਨੀ ਕੱਲ੍ਹ ਉਸ ਨੂੰ ਕਰਨਾ ਤਾਂ ਆਂਏ ਹੀ ਪੈਣਾ...। ਕੀ ਕਰਨਾ ਤੂੰ ਪੜ੍ਹਾਈਆਂ ਪੜ੍ਹੂਈਆਂ ਕਰਵਾ ਕੇ ਜਵਾਕਾਂ ਨੂੰ।" ਪਰ ਜਿੰਦਰ ਦੇ ਘਰੋਂ ਸੁਰਜੀਤ ਕੌਰ ਨੇ ਆਪਣੇ ਬੱਚਿਆਂ ਨੂੰ ਪੜ੍ਹਾਉਣਾ ਚਾਹਿਆ ਸੀ। ਕਿਉਂਕਿ ਉਸ ਦਾ ਭਰਾ ਪੜ੍ਹ ਕੇ ਆਪਣੀ ਗਰੀਬੀ ਚੁੱਕਣ ਲੱਗਿਆ ਹੋਇਆ ਸੀ ਤੇ ਉਸ ਨੂੰ ਇਹ ਮਾਣ ਸੀ ਕਿ ਪੜ੍ਹਾਈ ਬੰਦੇ ਨੂੰ ਰਾਜਾ ਬਣਾਉਂਦੀ ਹੈ। ਇਹੀ ਹਾਲ ਸਾਡੇ ਪਿੰਡ ਦੇ ਪਿਆਰੇ ਦਾ ਹੋਇਆ ਸੀ। ਜਦੋਂ ਤਾਂ ਅਸ਼ਰਫ਼ੀਆਂ ਦੀ ਭਰੀ ਹੋਈ ਗਾਗਰ ਉਸ ਨੇ ਜਿਮੀਦਾਰ ਨੂੰ ਫੜਾਈ ਸੀ ਤਾਂ ਉਹ ਬੜਾ ਚੰਗਾ ਲੱਗਦਾ ਸੀ, ਪਰ ਜਿਮੀਦਾਰ ਨੇ ਉਸ ਦੇ ਕਰਜ਼ੇ ਦੀ ਪੰਡ ਹੌਲੀ ਨਹੀਂ ਕੀਤੀ ਸੀ। ਜਦੋਂ ਉਸ ਨੇ ਸੀਰ ਛੱਡਿਆ ਉਸ ਨੇ ਵੀ ਦੁੱਧ ਦਾ ਕੰਮ ਕਰਨਾ ਸ਼ੁਰੂ ਕੀਤਾ ਤਾਂ ਉਸ ਦੇ ਬੱਚਿਆਂ ਨੂੰ ਵੀ ਸੁੱਖ ਦਾ ਸਾਹ ਆਇਆ।

***ਆਤਮਾ ਪ੍ਰਕਾਸ ਕਹਿੰਦੈ,*** "ਕਾਹਦੇ ਨੇ ਇਹ ਸਾਲੇ ਦਲਿਤ ਲੀਡਰ, ਕਹਿੰਦੇ ਫਿਰਦੇ ਐ ਬ੍ਰਾਹਮਣਵਾਦ ਮੁਰਦਾਬਾਦ, ਉਹ ਬ੍ਰਾਹਮਣਵਾਦ ਹੁਣ ਕਿਥੇ ਐ, ਹੁਣ ਤਾਂ ਜੱਟਵਾਦ ਐ, ਬ੍ਰਾਹਮਣ ਤਾਂ ਵਿਚਾਰੇ ਖ਼ੁਦ ਪਿੰਡਾਂ ਵਿਚ ਕੰਮੀ ਕਮੀਣ ਹੋਏ ਫਿਰਦੇ ਨੇ।"

***ਜੱਸੀ ਗੁਰਦਾਸਪੁਰੀਏ*** ਨੇ ਵੀ ਗੀਤ ਗਾਇਆ, "ਜੱਟ ਡੀ ਸੀ ਲੱਗੇ ਨੇ, ਜੱਟ ਵੀ ਸੀ ਲੱਗੇ ਨੇ, ਜੱਟ ਕਿਸੇ ਨਾਲੋਂ ਘੱਟ ਨਹੀਂ।" ਇਹ ਸਾਰੀਆਂ ਗੱਲਾਂ ਹੁਣ ਸਮਾਜ ਦਾ ਪਰਿਵਰਤਨ ਜ਼ਾਹਿਰ ਕਰਦੀਆਂ ਹਨ।

***ਆਤਮਾ ਪ੍ਰਕਾਸ ਕਹਿੰਦੈ***, "ਜਿਨ੍ਹਾਂ ਲੋਕਾਂ ਨੇ ਸਮਾਜ ਦੀ ਤਕਦੀਰ ਦੇ ਫੈਸਲੇ ਕਰਨੇ



ਹਨ, ਉਥੇ ਵੀ ਜੱਟ ਕਾਬਜ਼ ਨੇ। ਬਿਊਰੋਕ੍ਰੇਸੀ ਵਿਚ ਵੀ ਜੱਟ ਕਾਬਜ਼ ਨੇ। ਮਰਾਸੀਆਂ ਦੀ ਜਗ੍ਹਾ ਹੁਣ ਗਾਉਣ ਵਾਲੇ ਵੀ ਜੱਟ ਈ ਨੇ। ਸੈਸੀਆਂ ਦੀ ਜਗ੍ਹਾ ਹੁਣ ਚੈਨੀ ਚੋਰ ਵੀ ਜੱਟ ਨੇ। ਡਾਕੂ ਫੂਲਨ ਦੇਵੀ ਦੀ ਜਗ੍ਹਾ ਹੁਣ ਡਕੈਤੀਆਂ ਕਰਨ ਵਾਲੇ ਵੀ ਜੱਟ ਨੇ। ਪਿੰਡਾਂ ਵਿਚ ਦਲਿਤਵਾਦ ਨੂੰ ਕਾਇਮ ਰੱਖਣ ਵਾਲੇ ਵੀ ਜੱਟ ਨੇ, ਪੁਲਿਸ ਦੇ ਵੱਡੇ ਅਫਸਰ ਵੀ ਜੱਟ ਨੇ, ਸਿਆਸਤ ਤੇ ਕਾਬਜ਼ ਵੀ ਜੱਟ ਹੀ ਨੇ, ਪ੍ਰੋਫੈਸਰ ਤੇ ਪ੍ਰਿੰਸੀਪਲ ਵੀ, ਜੱਟਾਂ ਵਲੋਂ ਤਾਂ ਕੀਤਾ ਆਪਰਾਧ ਵੀ ਸੁਗਲ ਬਣ ਜਾਂਦੈ"

ਓਮੀ ਜੱਟ ਨੇ ਵੀ ਤਾਂ ਕਿਹਾ ਸੀ, "ਕਦੇ ਵੀ ਚੂਹੜੇ ਚਮਾਰਾਂ ਦੇ ਮੁੰਡਿਆਂ ਨੂੰ ਨੌਕਰੀ 'ਤੇ ਨਾ ਲਵਾਉ, ਜੇ ਚੂਹੜੇ ਚਮਾਰਾਂ ਦੇ ਮੁੰਡੇ ਨੌਕਰੀ ਕਰਨ ਲੱਗ ਪਏ ਤਾਂ ਸਾਡੇ ਖੇਤਾਂ ਵਿਚ ਕੰਮ ਕਿਸ ਨੇ ਕਰਨਾ ਹੈ, ਮੈਂ ਕਈ ਚੂਹੜੇ ਚਮਾਰਾਂ ਨੂੰ ਨੌਕਰੀਆਂ ਲਗਾ ਕੇ ਬੜਾ ਪਛਤਾ ਰਿਹੈਂ, ਸਾਲੇ ਸਿਰ 'ਤੇ ਆ ਕੇ ਬੈਠ ਗਏ। ਜਿਹੜੇ ਸਾਡੇ ਖੇਤਾਂ ਵਿਚ ਕੰਮ ਕਰਦੇ ਸੀ ਅੱਜ ਸਾਲੇ ਸਰਕਾਰੀ ਕੁਰਸੀਆਂ 'ਤੇ ਬੈਠੇ ਸਾਨੂੰ ਤੰਗ ਕਰ ਰਹੇ ਨੇ।" ਇਕ ਦਿਨ ਆਤਮ ਪ੍ਰਕਾਸ ਟੌਹੜਾ ਪਿੰਡ ਵਿਚ ਜਥੇਦਾਰ ਗੁਰਚਰਨ ਸਿੰਘ ਟੌਹੜਾ ਨੂੰ ਮਿਲਣ ਲਈ ਗਿਆ ਸੀ। ਜਥੇਦਾਰ ਗੁਰਚਰਨ ਸਿੰਘ ਟੌਹੜਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ, ਅੱਜ ਨਹੀਂ ਰਹੇ। ਜੀਮੀਦਾਰ ਉਸ ਕੋਲ ਫਰਿਆਦ ਲੈ ਕੇ ਬੈਠੇ ਸਨ, ਸੱਚੋ ਸੱਚ ਬੋਲੀ ਜਾ ਰਹੇ ਸਨ। "ਬਾਪੂ ਜੀ ਬੜਾ ਤੰਗ ਕਰਿਆ ਇਨ੍ਹਾਂ ਬਿਜਲੀ ਆਲਿਆ ਨੇ। ਸਾਲੇ ਜੇ ਰਾਤ ਨੂੰ ਮੋਟਰਾਂ ਚਲਾਉਨੇ ਆਂ ਤਾਂ ਮੋਟਰ ਚੁੱਕ ਲੈ ਜਾਂਦੇ ਨੇ, ਲੈਟ ਘੱਟ ਆਉਂਦੀ ਹੈ ਕਡੈਂਸਰ ਲਾ ਕੇ ਮਸਾਂ ਮੋਟਰ ਚਲਾਈ ਦੀ ਆ, ਸਾਲੇ ਪਤਾ ਨੀ ਕਿਥੋਂ ਆ ਜਾਂਦੇ ਨੇ, ਰਾਤ ਫੇਰ ਉਨ੍ਹਾਂ ਨੇ ਛਾਪਾ ਮਾਰਿਆ, ਚਾਰ ਮੋਟਰਾਂ ਚੁੱਕ ਕੇ ਲੈ ਗਏ ਪਿੰਡ ਦੀਆਂ। ਆਪਣੇ ਗੁਆਂਢੀਆਂ ਨੇ ਕੁੰਡੀ ਲਗਾ ਕੇ ਮੋਟਰ ਚਲਾ ਰੱਖੀ ਸੀ। ਉਹ ਵੀ ਲੈ ਗਏ,ਇਨਾਂ ਚੂਹੜੇ ਚਮਾਰਾਂ ਦੇ ਮੁੰਡਿਆਂ ਨੇ ਲਹੂ ਪੀ ਰਖਿਐ, ਕੀ ਕਰੀਏ ਬਾਪੂ ਜੀ।" ਜਥੇਦਾਰ ਟੌਹੜਾ ਨੇ ਯੱਕਦਮ ਹੀ ਕਹਿ ਦਿੱਤਾ ਸੀ, " ਤੁਸੀਂ ਉਨ੍ਹਾਂ ਦੇ ਚਾਰ ਲਾ ਨੀ ਸਕਦੇ ਸੀ, ਕਿਉਂ ਹਰਨਾਮ ਸਿਉਂ"। ਭਾਵੇਂ ਕਿ ਇਹ ਗੱਲ ਉਨਾਂ ਮਜਾਕ ਵਿਚ ਆਖੀ ਸੀ ਪਰ ਉਨਾਂ ਨੂੰ ਆਖਣੀ ਨਹੀ ਚਾਹੀਦੀ ਸੀ....... ਫਿਰ ਵੀ ਜਥੇ. ਟੋਹੜਾ ਦੀ ਸਖਸੀਅਤ ਨੂੰ ਮੇਰਾ ਪ੍ਰਣਾਮ।

***ਆਤਮ ਪ੍ਰਕਾਸ ਕਹਿੰਦਾ:*** ਜਥੇਦਾਰ ਟੌਹੜਾ ਨੂੰ ਦੁਨੀਆਂ ਪੂਜਦੀ ਸੀ ਪਰ ਉਹ ਇਕ ਫਿਰਕੇ ਦਾ ਬਣ ਕੇ ਚੱਲਿਆ, ਜਿਸ ਕਰਕੇ ਅਖੀਰ ਵਿਚ ਉਸ ਉੱਤੇ ਕਈ ਅਜਿਹੇ ਦੋਸ਼ ਵੀ ਲੱਗੇ ਜੋ ਪੱਖਬਾਜ਼ੀ ਜ਼ਾਹਿਰ ਕਰਦੇ ਸਨ। ਉਂਜ ਉਨਾਂ ਨੇ ਕਈ ਦਲਿਤਾਂ ਦੇ ਮੁੰਡੇ ਨੋਕਰੀ ਵੀ ਲਵਾਏ, ਜੋ ਕਿ ਰਾਖਵੇਂ ਕਰਨ ਕਰਕੇ ਜਰੂਰੀ ਵੀ ਹਨ।

ਆਤਮ ਪ੍ਰਕਾਸ਼ ਨੇ ਅਗੇ ਫਿਰ ਕਿਹਾ ਕਿ ਜੇ ਜਥੇਦਾਰ ਗੁਰਚਰਨ ਸਿੰਘ ਟੋਹੜਾ ਚਾਹੁੰਦੇ ਤਾਂ ਜਾਤ ਪਾਤ ਦਾ ਕੋਹੜ ਖਤਮ ਵੀ ਕਰ ਸਕਦੇ ਸੀ, ਅਕਾਲੀਆਂ ਨੇ ਦਲਿਤਾਂ ਨੂੰ ਆਪਣੇ ਨਹੀਂ ਸਮਝਿਆ, ਕਾਂਗਰਸੀਆਂ ਨੇ ਸਿਰਫ ਵੋਟਾਂ ਦੀ ਰਾਜਨੀਤੀ ਕਰਕੇ ਦਲਿਤਾਂ ਨੂੰ ਬਸ ਆਪਣੇ ਨਾਲ ਲਾਈ ਰਖਿਆ।

ਬਾਪੂ ਹਮੇਸ਼ਾਂ ਹੀ ਜੱਟਾਂ ਦੇ ਨੌਕਰੀ ਲੱਗਣ ਤੋਂ ਸਾਨੂੰ ਵਰਜਦਾ ਸੀ, ਉਹ ਤਾਂ ਸਾਨੂੰ ਜੱਟਾਂ ਦੇ ਦਿਹਾੜੀ ਕਰਨ ਲਈ ਵੀ ਨਹੀਂ ਤੋਰਦਾ ਸੀ। ਭਰਾ ਅੱਡ ਹੋ ਗਏ ਸਨ, ਬਾਪੂ ਬਜ਼ੁਰਗ ਸੀ, ਕੁਝ ਕਰਨ ਜੋਗਾ ਨਹੀਂ ਸੀ, ਪਰ ਫਿਰ ਵੀ ਮੈਨੂੰ ਇਹ ਸਲਾਹਾਂ ਦਿੰਦਾ, ਕਦੇ ਜੱਟਾਂ ਦੇ ਦਿਹਾੜੀ ਕਰਨ ਨਾ ਜਾਈਂ, ਏਨਾ ਰੁੱਖਾ ਸੀ ਉਹ ਜੱਟਾਂ ਪ੍ਰਤੀ, ਜਦੋਂ ਮੈਂ ਉਸ ਨੂੰ

ਰਿਕਸ਼ਾ ਚਲਾਉਣ ਬਾਰੇ ਦੱਸਿਆ ਸੀ ਤਾਂ ਉਸ ਨੇ ਹਾਉਂਕਾ ਜਿਹਾ ਭਰ ਕੇ ਕਿਹਾ ਸੀ, "ਚਲੋ ਇਹ ਵੀ ਠੀਕ ਐ"। ਉਹ ਠੀਕ ਕੀ ਸੀ? ਰਿਕਸ਼ਾ ਚਲਾਉਣਾ ਠੀਕ ਜਾਂ ਮਿਹਨਤ ਮਜਦੂਰੀ ਕਰਨਾ ਠੀਕ ਸੀ। ਮੈਂ ਸਨੌਰੀ ਅੱਡੇ ਤੋਂ ਵਲੈਤੀ ਰਾਮ ਦੇ ਡੇਰੇ 'ਚੋਂ ਕਿਰਾਏ ਤੇ ਰਿਕਸ਼ਾ ਲੈ ਲਿਆ ਸੀ। ਰਿਕਸ਼ਾ ਮੈਨੂੰ ਹਾਜੀਮਾਜਰੀਏ ਬੀਰੇ ਨੇ ਦਿਵਾਇਆ, ਮੈਨੂੰ ਰਿਕਸ਼ਾ ਚਲਾਉਣਾ ਨਹੀਂ ਆਉਂਦਾ ਸੀ, ਰਿਕਸ਼ਾ ਚਲਾਉਣਾ ਕਿਹੜਾ ਸੌਖਾ। ਬੀਰੇ ਨੇ ਹੀ ਮੈਨੂੰ ਰਿਕਸ਼ਾ ਚਲਾਉਣਾ ਸਿਖਾਇਆ। ਜਦੋਂ ਮੈਂ ਰਿਕਸ਼ੇ ਉੱਤੇ ਚੜ੍ਹਿਆ ਸਾਂ ਤਾਂ ਯਾਨੀ ਸਾਰਾ ਵਜ਼ਨ ਹੀ ਖੱਬੇ ਪਾਸੇ ਪੈ ਗਿਆ ਸੀ, ਰਿਕਸ਼ਾ ਮੈਨੂੰ ਖੱਬੇ ਪਾਸੇ ਖਿੱਚ ਕੇ ਲੈ ਗਿਆ, ਦੂਜੀ ਵਾਰੀ ਰਿਕਸ਼ਾ ਮੈਨੂੰ ਸੱਜੇ ਪਾਸੇ ਖਿੱਚ ਕੇ ਲੈ ਗਿਆ। ਆਖਿਰ ਮੈਂ ਰਿਕਸ਼ਾ ਚਲਾਉਣਾ ਸਿੱਖ ਗਿਆ ਸਾਂ। ਬੀਰਾ ਮੈਨੂੰ ਨਾਲੋ-ਨਾਲ ਰਿਕਸ਼ਾ ਚਲਾਉਣ ਦੇ ਗੁਰ ਵੀ ਦੱਸ ਰਿਹਾ ਸੀ। ਜੌੜੀਆਂ ਭੱਠੀਆਂ ਦਾ ਕਿਰਾਇਆ ਕਿੰਨਾ ਹੈ, ਰਾਜਿੰਦਰਾ ਹਸਪਤਾਲ ਦਾ ਕਿੰਨਾ, ਕੜਾਹ ਵਾਲਾ ਚੌਕ, ਡਾਕਟਰ ਸੰਗਵਾਲਾ, ਅਨਾਰਦਾਨਾ ਚੌਕ, ਡਾਕਟਰ ਪਰਮਾਨੰਦ, ਮੋਦੀ ਕਾਲਜ, ਮਹਿੰਦਰਾ ਕਾਲਜ ਆਦਿ ਬਹੁਤ ਸਾਰੇ ਬਾਜ਼ਾਰਾਂ ਦੇ ਕਿਥੋਂ ਕਿੰਨਾ ਕਿਰਾਇਆ ਲਿਆ ਜਾਂਦਾ ਹੈ ਉਹ ਮੈਨੂੰ ਬੀਰੇ ਨੇ ਦੱਸ ਦਿੱਤਾ ਸੀ। ਹਾਜੀਮਾਜਰੀਆ ਬੀਰਾ ਵੀ ਅੱਜ ਨਹੀਂ ਰਿਹਾ। ਉਸ ਦੀ ਸ਼ਖਸੀਅਤ ਨੂੰ ਆਤਮਾ ਪ੍ਰਕਾਸ ਸਲਾਮ ਕਰਦਾ ਹੈ। ਮੈਂ ਰਿਕਸ਼ਾ ਚਲਾਉਂਦਾ, ਪੂਰਬੀਏ ਬੜੇ ਚਲਾਕ ਸਨ, ਸਵਾਰੀ ਨੂੰ ਦੇਖ ਉਹ ਰੇਟ ਘਟਾ ਕੇ ਵੀ ਸਵਾਰੀ ਚੁੱਕ ਕੇ ਲੈ ਜਾਂਦੇ ਸਨ, ਪਰ ਬੀਰਾ ਮੈਨੂੰ ਕਿਹਾ ਕਰਦਾ ਸੀ ਕਿ ਜੋ ਰੇਟ ਹੈ ਉਹ ਰੇਟ ਹੈ। ਪੂਰਬੀਆਂ ਨੇ ਕੋਈ ਰੇਟ ਨਹੀਂ ਰਹਿਣ ਦਿੱਤਾ ਸੀ। ਮੈਂ ਸਵੇਰੇ ਹੀ ਟਾਈਪ ਸਿੱਖਣੀ ਫਿਰ ਰਿਕਸ਼ਾ ਚਲਾਉਣਾ ਸ਼ੁਰੂ ਕਰਨਾ, 20-50 ਰੁਪਏ ਮੈਂ ਰੋਜ਼ਾਨਾ ਵੱਟ ਲੈਂਦਾ ਸਾਂ, ਪਰ ਇਹ ਸਮਾਂ ਮੇਰੇ ਲਈ ਬਹੁਤ ਥੋੜ੍ਹੇ ਦਿਨਾਂ ਲਈ ਸੀ। ਕਿਉਂਕਿ ਇਥੇ ਹੀ ਮੈਨੂੰ ਇਕ ਪਿਆਰੀ ਜਿਹੀ ਕੁੜੀ ਕਮਲਜੀਤ ਕੌਰ ਮਿਲ ਗਈ ਸੀ, ਜਿਸ ਨੇ ਕਿ ਮੈਨੂੰ ਰਿਕਸ਼ਾ ਚਲਾਉਣ ਤੋਂ ਹਟਾ ਦਿੱਤਾ।

ਸਰਕਾਰਾਂ ਸਰਮਾਏਦਾਰ ਅਮੀਰ ਪੱਖੀ ਹੋਵਣ ਗਰੀਬ ਮਜ਼ਲੂਮਾਂ ਦਾ ਜਿਉਣਾ ਹਰਾਮ ਹੁੰਦਾ,
ਖੇਤ ਮਜ਼ਦੂਰ ਨੇ ਗਰਮੀ ਨਾ ਸਰਦੀ ਵੇਖੀ ਭੁੱਖ ਨੰਗ ਨਾਲ ਲੜੇ ਗੁਲਾਮ ਰਹਿੰਦਾ।
ਸਰਮਾਏਦਾਰਾਂ ਦੀ ਬਿਜਲੀ ਵੀ ਮਾਫ ਹੋ ਗਈ ਰੋਲ੍ਹਾ ਪਾਇਆ ਕਿਸਾਨ ਪ੍ਰਸਾਨ ਰਹਿੰਦਾ,
ਬਿਜਲੀ ਬਿੱਲ ਡਾਢੇ ਵਿਦਿਆ ਹੋਈ ਮਹਿੰਗੀ ਮਜ਼ਦੂਰ ਕਰਜ਼ੇ 'ਚ ਜਿਵੇ ਸਮਸ਼ਾਨ ਰਹਿੰਦਾ।

• • •



# ਗਰੀਬ ਦੀ ਮਜਬੂਰੀ ਜੱਗ ਦਾ ਠੱਠਾ

ਗੋਤਾਂ ਵਾਲ੍ਹੇ ਪ੍ਰਣ ਦੇ ਵਿਚ ਵੇਖੋ ਗੌੜ ਬ੍ਰਾਹਮਣ ਵੀ ਗੌੜ ਚਮਾਰ ਵੀ ਨੇ,
ਵਿਰਕ ਵਾਲੀਏ ਸੰਧੂ ਚੋਹਾਨ ਸਿੱਧੂ ਭੱਟੀ ਜੱਟ ਤੇ ਚੂੜੇ ਚਮਾਰ ਵੀ ਨੇ।
ਜਗਦੀਪ ਚੋਪੜੇ ਖੱਤਰੀ ਬਾਣੀਏ ਵੀ ਲਾਲ ਸਿੰਘ ਚੋਪੜੇ ਜਿਹੇ ਚਮਾਰ ਵੀ ਨੇ,
ਗੋਤ ਇਤਿਹਾਸ ਵਿਚ ਹਾਂ ਇਕ ਸਾਰੇ ਸਿੰਘ ਮੁਹੰਮਦ ਮਸੀਹ ਕੁਮਾਰ ਵੀ ਨੇ।

***ਬਾਪੂ ਕਹਿੰਦਾ*** "ਗੋਤ ਦਾ ਪ੍ਰਣ ਰੱਖਣਾ ਪਵਿੱਤਰ ਧਰਮ ਹੁੰਦੈ, ਗੋਤੀਆਂ ਦੇ ਪੁਰਖੇ ਇਕ ਹੀ ਸਨ, ਗੋਤੀ ਮਾਂ ਜਾਏ ਹੁੰਦੇ ਹਨ, ਸਾਰੇ ਹੀ ਸਕੇ....ਭੈਣ ਭਰਾਵਾਂ ਵਾਂਗ..."

***ਇਸੇ ਤਰ੍ਹਾਂ ਹੀ*** ਵਿਆਹ ਕਰਨ ਤੋਂ ਪਹਿਲਾਂ ਮੁੰਡੇ ਕੁੜੀ ਦੇ ਮਾਪੇ ਗੋਤ ਪਰਖਦੇ ਹਨ,ਪਹਿਲਾਂ ਦਾਦੀ ਦਾ, ਮਾਂ ਦਾ, ਨਾਨੀ ਦਾ ਤੇ ਸਾਮਾ ਚਾਰ ਗੋਤ ਪੱਕੇ ਰੱਖੇ ਜਾਂਦੇ ਸਨ ਪਰ ਅੱਜ ਕੱਲ ਦੋ ਜਾਂ ਫਿਰ ਇਕ ਗੋਤ ਹੀ ਰੱਖਦੇ ਹਨ, ਪਰ ਅਮੀਰਾਂ ਵਿਚ ਤਾਂ ਇਕ ਗੋਤ ਰੱਖਣਾ ਵੀ ਬੰਦ ਹੁੰਦਾ ਜਾ ਰਿਹਾ ਹੈ। ਜਿਵੇਂ ਕ੍ਰਿਸ਼ਮਾ ਕਪੂਰ ਦਾ ਪਤੀ ਵੀ ਕਪੂਰ ਹੀ ਹੈ, ਇਸੇ ਤਰ੍ਹਾਂ ਹੋਰ ਗੋਤ ਵੀ, ਅਮੀਰ ਹੀ ਕਰ ਰਹੇ ਨੇ ਇਹ ਗੈਰ ਸਮਾਜਿਕ ਕੰਮ, ਜੇ ਗਰੀਬ ਕਰਦਾ ਤਾਂ ਬਰਦਾਸਤ ਨਹੀਂ ਹੋਣਾ ਸੀ, ਕਹਿੰਦੇ ਚੂੜੇ ਚਮਾਰਾ ਦਾ ਕੰਮ ਕਰ ਦਿਤਾ, ਚੂਹੜ ਸੰਖ, ਚਮਾਰ ਚੌਦੇਂ।

***ਚਣੂਆਂ, ਬਣੂਆਂ*** ਦੋ ਭਰਾ ਸੀ। ਰੱਬ ਦੇ ਪਿਆਰੇ! ਇਹ ਕਥਾ ਮੈਨੂੰ ਬਾਪੂ ਨੇ ਕਈ ਵਾਰੀ ਸੁਣਾਈ ਸੀ। ਚਣੂਏ-ਬਣੂਏ ਦੀ ਕਥਾ ਸੁਣਾ ਕੇ ਬਾਪੂ ਮੈਨੂੰ ਉਚੀਆਂ ਜਾਤਾਂ ਵਾਲਿਆਂ ਦੇ ਬਰਾਬਰ ਖੜ੍ਹਾ ਕਰ ਦਿੰਦਾ ਸੀ। ਬਾਪੂ ਕਹਾਣੀ ਸੁਣਾਉਂਦਾ, ਚਣੂਆਂ ਬਣੂਆਂ ਦੋਵੇਂ ਸਕੇ ਭਰਾ, ਇਕੋ ਹੀ ਮਾਂ ਦੀ ਕੁੱਖੋਂ ਜਨਮੇ, ਇਕੋ ਬਾਪ ਦੀ ਔਲਾਦ, ਇਕ ਹੀ ਮਾਂ ਦੀ ਗੋਦ ਵਿਚ ਖੇਡੇ ਜੁੜਵਾਂ ਭਰਾ। ਉਨ੍ਹਾਂ ਦੇ ਘਰੇ ਗੁਰੂ ਆਇਆ ਕਰਦਾ ਸੀ। ਗੁਰੂ ਬੜਾ ਇਲਾਹੀ ਸੀ, ਇਲਾਹੀ ਜੋਤ! ਜਦੋਂ ਗੁਰੂ ਨੇ ਉਨ੍ਹਾਂ ਦੇ ਘਰੇ ਆਉਣਾ ਤਾਂ ਉਨ੍ਹਾਂ ਨੇ ਖੂਬ ਸੇਵਾ ਕਰਨੀ। ਚਣੂਏ-ਬਣੂਏ ਦਾ ਬਾਪੂ ਵੀ ਧਰਮਾਤਮਾ ਸੀ। ਚਣੂਏ-ਬਣੂਏ ਨੂੰ ਚੰਗੀ ਸਿੱਖਿਆ ਦਿਆ ਕਰਦਾ ਸੀ। ਕਦੇ ਵੀ ਗੁਰੂ ਦੀ ਗੱਲ ਨਹੀਂ ਮੋੜਿਆ ਕਰਦੇ। ਗੁਰੂ, ਗੁਰੂ ਹੁੰਦਾ ਹੈ। ਇਸੇ ਕਰਕੇ ਚਣੂਆਂ-ਬਣੂਆਂ ਆਪਣੇ ਗੁਰੂ ਦੀ ਬਹੁਤ ਸੇਵਾ ਕਰਦੇ। ਇਕ ਦਿਨ ਗੁਰੂ ਉਨ੍ਹਾਂ 'ਤੇ ਪ੍ਰਸੰਨ ਹੋ ਗਿਆ। ਦੋਵਾਂ ਨੂੰ ਉਸ ਨੇ ਇਕ ਵਰਦਾਨ ਦੇਣਾ ਸੀ। ਉਸ ਵਰਦਾਨ ਨੇ ਚਣੂਏ-ਬਣੂਏ ਦੀ ਤਕਦੀਰ ਬਦਲਣੀ ਸੀ। ਗੁਰੂ ਨੇ ਦੋਹਾਂ ਨੂੰ ਆਪਣੇ ਕੋਲ ਬੁਲਾਇਆ ਤੇ ਕਿਹਾ, "ਜਾਓ, ਜਾ ਕੇ ਕੋਈ ਵੀ ਵਪਾਰ ਕਰਕੇ ਆਓ, ਪੈਸੇ ਕਮਾਕੇ

ਲਿਆਓ, ਜਿਹੜਾ ਤੁਹਾਡੇ ਮਨ ਨੂੰ ਭਾਉਂਦਾ ਹੋਵੇ ਉਹ ਕੰਮ ਕਰਕੇ ਆਓ, ਅੱਜ ਸ਼ਾਮ ਤੱਕ ਮੈਨੂੰ ਤੁਹਾਡੇ ਵਲੋਂ ਕੀਤੇ ਹੋਏ ਕਿਸੇ ਵੀ ਕੰਮ ਦਾ ਨਤੀਜਾ ਚਾਹੀਦਾ ਹੈ।"ਚਣੂਆਂ ਚਲਦਾ ਗਿਆ, ਅੱਗੇ ਦੇਖਿਆ ਕਿ ਇਕ ਮੱਝ ਮਰੀ ਪਈ ਸੀ। ਉਸ ਨੇ ਇਹ ਸੁਣਿਆ ਹੋਇਆ ਸੀ ਕਿ ਮੱਝ ਦੀ ਖੱਲ ਵਿਕਦੀ ਹੈ, ਉਸਨੇ ਮੱਝ ਦੀ ਖੱਲ ਉਤਾਰ ਲਈ ਅਤੇ ਵੇਚ ਕੇ ਆਪਣੇ ਗੁਰੂ ਕੋਲ ਧਨ ਲੈ ਆਇਆ ਅਤੇ ਬਣੂਆਂ ਹੋਰ ਵਪਾਰ ਕਰ ਲਿਆਇਆ, ਜਦੋਂ ਦੋਵੇਂ ਸ਼ਾਮ ਨੂੰ ਇਕੱਠੇ ਹੋਏ, ਗੁਰੂ ਕੋਲੇ ਦੋਵੋਂ ਹੀ ਬੜੇ ਪ੍ਰੇਮ ਨਾਲ ਬੈਠੇ ਹੋਏ ਸਨ, ਗੁਰੂ ਨੇ ਪੁੱਛਿਆ, "ਦੱਸੋ ਕੀ ਕੀ ਵਪਾਰ ਕਰਕੇ ਲਿਆਏ ਹੋ"। ਬਣੂਏ ਨੇ ਸੋਨੇ ਚਾਂਦੀ ਦਾ ਕੀਤਾ ਹੋਇਆ ਵਪਾਰ ਦੱਸਿਆ, ਚਣੂਏ ਨੇ ਦੱਸਿਆ ਕਿ ਇਕ ਮੱਝ ਮਰੀ ਹੋਈ ਸੀ ਮੈਂ ਉਸ ਦੀ ਖੱਲ ਨੂੰ ਵੇਚ ਕੇ ਪੈਸੇ ਵੱਟ ਲਿਆਇਆ ਹਾਂ, ਉਥੇ ਹੀ ਗੁਰੂ ਨੇ ਉਨ੍ਹਾਂ ਨੂੰ ਕਹਿ ਦਿੱਤਾ, "ਚਣੂਏ ਤੂੰ ਚਮ ਦਾ ਕੰਮ ਕਰੇਂਗਾ, ਬਣੂਏ ਤੂੰ ਮਹਾਜਨੀ ਕੰਮ ਕਰੇਂਗਾ ਉਸ ਤੋਂ ਬਾਅਦ ਚਣੂਏ ਤੋਂ ਚਮਾਰ ਜਾਤੀ ਬਣ ਕੇ ਚਮ ਦਾ ਕੰਮ ਹੋਣ ਲੱਗ ਪਿਆ ਅਤੇ ਬਣੂਆਂ ਬਾਣੀਆਂ ਬਣ ਕੇ ਵਪਾਰ ਕਰਨ ਲੱਗ ਪਿਆ।

ਵੇਦਾਂ ਪੁਰਾਣਾ ਵਿਚ ਲਿਖਿਆ ਹੈ ਕਿ "ਹਿੰਦੂ ਮੱਤ ਅਨੁਸਾਰ ਬ੍ਰਾਹਮਣ ਈਸ਼ਵਰ ਦੇ ਮੂੰਹ ਤੋਂ, ਖੱਤਰੀ ਬਾਹਾਂ ਤੋਂ, ਵੈਸ਼ ਪੱਟ ਤੋਂ ਅਤੇ ਸ਼ੂਦਰ ਪੈਰਾਂ ਤੋਂ ਉਤਪੰਨ ਹੋਏ ਹਨ। ਸ਼ੂਦਰ ਦਾ ਕੰਮ ਉਤਲੇ ਤਿੰਨਾਂ ਵਰਗਾਂ ਦੀ ਸੇਵਾ ਕਰਨਾ ਸੀ। ਸ੍ਰੋਮਣੀ ਕਮੇਟੀ ਦੀ ਇਕ ਕਿਤਾਬ ਵਿਚ ਦਸਿਆ ਹੈ ਕਿ ਕਿਸਾਨ ਜਾਂ ਕਾਸ਼ਤਕਾਰ ਵੀ ਸ਼ੂਦਰ ਸ਼੍ਰੇਣੀ ਵਿਚ ਹੀ ਆਉਂਦੇ ਹਨ।" ਪਰ ਅੱਜ ਕਿਸਾਨ ਵਰਗ ਜਿਹੜਾ ਕਿ ਜ਼ਿਆਦਾਤਰ ਜੱਟ ਬਰਾਦਰੀ ਨਾਲ ਸਬੰਧ ਰੱਖਦਾ ਹੈ ਆਪਣੇ ਆਪ ਨੂੰ ਸ਼ੂਦਰਾਂ ਵਿਚੋਂ ਨਿਕਲਿਆ ਹੋਇਆ ਦੱਸਦਾ ਹੈ। ਭਾਵੇਂ ਕਿ ਰਾਜਸਥਾਨ ਵਿਚ ਜੱਟ ਸ਼ੂਦਰ ਬਣਨ ਲਈ ਕਈ ਤਰ੍ਹਾਂ ਦੇ ਸੰਘਰਸ਼ ਕਰ ਰਹੇ ਹਨ।

***ਬਜ਼ੁਰਗ ਮੁਖਤਿਆਰ ਸਿੰਘ ਨੇ ਦੱਸਿਆ :*** ਇਕ ਪੁਰਾਣੀ ਚਲੀ ਆ ਰਹੀ ਰਵਾਇਤ ਅਨੁਸਾਰ ਧੂਰੀ ਨੇੜਲਾ ਪਿੰਡ ਮੀਮਸਾ 12 ਸਾਲਾਂ ਬਾਅਦ ਉਜੜਦਾ ਹੈ ਕਿਉਂਕਿ ਇਸ ਪਿੰਡ ਨੂੰ ਇਕ ਪਹੁੰਚੇ ਹੋਏ ਫਕੀਰ ਦਾ ਸਰਾਪ ਲੱਗਿਆ ਸੀ। ਇਹ ਰਵਾਇਤ ਅੱਜ ਵੀ ਜਾਰੀ ਹੈ ਭਾਵੇਂ ਕਿ ਹੁਣ ਕਿਸੇ ਵੱਡੀ ਘਟਨਾ ਕਰਕੇ ਤਾਂ ਇਹ ਪਿੰਡ ਨਹੀਂ ਉਜੜਦਾ ਪਰ ਲੋਕ 12 ਸਾਲ ਬਾਅਦ ਆਪਣੇ ਆਪ ਹੀ ਮੀਮਸਾ ਪਿੰਡ ਛੱਡ ਕੇ ਆਪਣੇ ਪਿੰਡ ਦੀ ਜੂਹ ਤੋਂ ਬਾਹਰ ਆ ਕੇ ਡੇਰੇ ਲਾਉਂਦੇ ਹਨ। ਜਿਥੇ ਕਿ ਉਹ ਨੱਚਦੇ-ਟੱਪਦੇ, ਖੁਸ਼ੀਆਂ ਮਨਾਉਂਦੇ ਰਾਤ ਕੱਟ ਕੇ ਆਪਣੇ ਪਿੰਡ ਵਾਪਸ ਚਲੇ ਜਾਂਦੇ ਹਨ। ਇਸੇ ਕਰਕੇ ਇਸ ਪਿੰਡ ਵਿਚ ਵਿਆਹੀਆਂ ਹੋਈਆਂ ਦੇ ਮਾਪੇ ਉਨ੍ਹਾਂ ਨੂੰ ਸ਼ਗਨ ਦੇ ਤੌਰ 'ਤੇ ਸੰਧਾਰੇ ਕੱਪੜੇ ਆਦਿ ਦੇ ਕੇ ਜਾਂਦੇ ਹਨ। ਇਹ ਸੋਚ ਕੇ ਕਿ ਸਾਡੀਆਂ ਕੁੜੀਆਂ ਫਿਰ ਵਸ ਗਈਆਂ ਹਨ। ਇਸ ਘਟਨਾ ਦੇ ਨਾਲ ਮਿਲਦੀ-ਜੁਲਦੀ ਕਹਾਣੀ ਜੋ ਸਾਡੇ ਬਜ਼ੁਰਗਾਂ ਨੇ ਆਪਣੇ ਬਜ਼ੁਰਗਾਂ ਤੋਂ ਸੁਣੀ ਹੋਈ ਸਾਨੂੰ ਵੀ ਸੁਣਾਈ ਜਾਂਦੀ। ਸਾਡਾ ਪਿੰਡ ਹੁਣ ਦਨਘੇੜੀ ਜੋ ਕਿ ਅਮਲੋਹ ਤੋਂ 9 ਕਿਲੋਮੀਟਰ ਦੂਰ ਨਾਭੇ ਵਾਲੇ ਪਾਸੇ ਵੱਲ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਚ ਪੈਂਦਾ ਹੈ। ਪਿੰਡ ਮੀਮਸਾ ਤੋਂ ਉਜੜੇ ਅਸੀਂ ਵੜੈਚ (ਗੋਤ) ਦੇ ਲੋਕ ਚਲੇ ਆ ਰਹੇ ਸਾਂ। ਅਸੀਂ ਪਿੰਡ ਦਨਘੇੜੀ ਵਿਚ ਸਾਰੇ ਜਣਿਆਂ ਨੇ ਡੇਰਾ ਲਾ ਲਿਆ। ਦਨਘੇੜੀ ਪਿੰਡ ਵਿਚ ਮੁਸਲਮਾਨ ਰਹਿੰਦੇ ਸਨ। ਉਨ੍ਹਾਂ ਵਲੋਂ ਕੀਤੀ ਹੋਈ ਪ੍ਰੇਮ ਭਾਵਨਾ ਏਨੀ ਜਬਰਦਸਤ ਸੀ ਕਿ ਉਨ੍ਹਾਂ ਦੇ ਹੁੱਕੇ ਪਾਣੀ ਦਾ ਤਿਓ ਸਾਨੂੰ ਪਿੰਡ ਦਨਘੇੜੀ ਵਿਚ ਰਹਿਣ ਲਈ ਮਜਬੂਰ ਕਰ ਗਿਆ।



ਅਸੀਂ ਚਾਰੇ ਭਰਾ ਵੜੈਚ ਗੋਤ ਦੇ ਇਸੇ ਪਿੰਡ ਵਿਚ ਵਸ ਗਏ ਮੁੜ ਕੇ ਅਸੀਂ ਮੀਂਮਸਾ ਪਿੰਡ ਵਿਚ ਨਹੀਂ ਗਏ ਪਰ ਜਿਹੜੇ ਲੋਕ ਸਾਡੇ ਭਾਈਬੰਦ ਪਿੰਡ ਦਨਘੇੜੀ ਵਿਚ ਮੁਸਲਮਾਨਾਂ ਦੇ ਪ੍ਰੇਮ ਜਾਲ ਵਿਚ ਨਹੀਂ ਫਸੇ ਉਹ ਸਾਡੇ ਕੋਲੋਂ ਵਿਛੜ ਗਏ। ਉਨ੍ਹਾਂ ਨੇ ਪਿੰਡ ਦਨਘੇੜੀ ਤੋਂ ਕਰੀਬ ਤਿੰਨ ਮੀਲ 'ਤੇ ਇਕ ਵੱਖਰਾ ਪਿੰਡ ਵਸਾਇਆ ਜਿਸ ਨੂੰ ਕਿ ਅੱਜ ਕੱਲ੍ਹ ਵੜੈਚਾਂ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਵੜੈਚਾਂ ਪਿੰਡ ਦੇ ਸਾਰੇ ਲੋਕ ਜੱਟ ਹਨ ਤੇ ਸਾਰੇ ਹੀ ਵੜੈਚ ਗੋਤ ਨਾਲ ਸਬੰਧ ਰੱਖਦੇ ਹਨ। ਉਨ੍ਹਾਂ ਕੋਲ ਜ਼ਮੀਨ ਜਾਇਦਾਦ ਵੀ ਕਾਫ਼ੀ ਹੈ ਕਿਉਂਕਿ ਪੁਰਾਣੇ ਸਮਿਆਂ ਵਿਚ ਜ਼ਮੀਨਾਂ ਖੁੱਲ੍ਹੀਆਂ ਹੁੰਦੀਆਂ ਸਨ ਪਰ ਅਸੀਂ ਵੀ ਵੜੈਚ ਗੋਤ ਦੇ ਹੀ ਹਾਂ ਅਸੀਂ ਚਮਾਰ ਬਣ ਕੇ ਰਹਿ ਗਏ। ਬੇਸ਼ੱਕ ਅਸੀਂ ਵੀ ਵੜੈਚਾਂ ਪਿੰਡ ਦੇ ਵੜੈਚ ਗੋਤ ਦੇ ਲੋਕਾਂ ਵਾਂਗ ਹੀ ਉਨ੍ਹਾਂ ਦੇ ਹੀ ਭਾਈਬੰਦ ਹਾਂ। ਉਹ ਜੱਟ ਹਨ ਅਤੇ ਅਸੀਂ ਚਮਾਰ। ਅਸੀਂ ਹੁਣ ਦਨਘੇੜੀ ਪਿੰਡ ਤੋਂ ਉਜੜ ਕੇ ਪਟਿਆਲਾ ਵਿਖੇ ਰਣਜੀਤ ਨਗਰ ਵਿਚ ਰਹਿ ਰਹੇ ਹਾਂ। ਸਾਨੂੰ ਵੀ ਹੁਣ ਆਮ ਲੋਕ ਜਿਹੜੇ ਕਿ ਸਾਡੀ ਜਾਤ ਬਾਰੇ ਜਾਣਦੇ ਨਹੀਂ ਉਹ ਸਾਡਾ ਗੋਤ ਵੜੈਚ ਸੁਣ ਕੇ ਜੱਟ ਹੀ ਮੰਨਦੇ ਹਨ।

***ਇਕ ਯਾਦ*:** ਮੈਂ ਸ਼ੂਗਰ ਮਿੱਲ ਰੱਖੜੇ ਵਿਚ ਨੌਕਰੀ ਕਰਦਾ ਸੀ। ਮੇਰੇ ਅਫ਼ਸਰ ਨੇ ਮੈਨੂੰ ਆਪਣੇ ਰਿਸ਼ਤੇਦਾਰਾਂ ਦੇ ਪਿੰਡ ਸੁਬਾਈ ਸਿੰਘ ਵਾਲਾ ਜਾਣ ਲਈ ਇਸ ਕਰਕੇ ਕਿਹਾ ਸੀ ਕਿਉਂਕਿ ਉਨ੍ਹਾਂ ਨੇ ਗੰਨਾ ਬੀਜਣਾ ਸੀ। ਮੈਂ ਸੁਬਾਈ ਸਿੰਘ ਵਾਲਾ ਸ਼ਾਮ ਨੂੰ ਪਹੁੰਚਿਆ ਸਾਂ, ਰਾਤ ਮੈਨੂੰ ਉਥੇ ਹੀ ਰਹਿਣਾ ਪਿਆ। ਜੱਟਾਂ ਦੇ ਇਸ ਘਰ ਵਿਚ ਮੈਨੂੰ ਸ਼ਾਮ ਨੂੰ ਰੋਟੀ ਖਾਣ ਤੋਂ ਪਹਿਲਾਂ ਇਹ ਪੁੱਛਿਆ ਗਿਆ, "ਕੌਣ ਹੁੰਨੈ ਆਂ ਜੀ ਆਪਾਂ" ਮੈਂ ਡੌਰ ਭੌਰ ਜਿਹਾ ਹੋਇਆ ਇਸ ਕਹਿਰੇ ਸਵਾਲ ਦਾ ਜਵਾਬ ਦੇਣ ਤੋਂ ਅਸਮਰਥ ਹੀ ਸਾਂ। ਮੈਂ ਆਪਣੇ ਆਪ ਨੂੰ ਦੁਨੀਆ ਦਾ ਸਭ ਤੋਂ ਤ੍ਰਿਸਕਾਰਿਆ ਵਿਅਕਤੀ ਮੰਨ ਰਿਹਾ ਸਾਂ। ਮੈਂ ਇੱਥੇ ਰਾਤ ਰਹਿਣਾ ਸੀ, ਮੈਨੂੰ ਪਤਾ ਸੀ ਜਦੋਂ ਸਾਡੇ ਪਿੰਡ ਵਿਚ ਬਰਾਗੀਆਂ ਦੇ ਕਣਕ ਵੱਢਣ ਲਈ ਦੂਜੇ ਪਿੰਡਾਂ ਤੋਂ ਆਵਤ ਆਉਂਦੀ ਹੈ ਤਾਂ ਚੂਹੜੇ ਚਮਾਰਾਂ ਨੂੰ ਉਹ ਸਾਡੇ ਘਰ ਰਾਤ ਨੂੰ ਸੋਣ ਲਈ ਤੋਰ ਦਿੰਦੇ ਸਨ। ਉਨ੍ਹਾਂ ਨੇ ਰਾਤ ਨੂੰ ਸਾਡੇ ਘਰੇ ਪੈਣਾ ਅਤੇ ਦਿਨ ਵਿਚ ਉਹ ਬਰਾਗੀਆਂ ਦੇ ਖੇਤਾਂ ਵਿਚ ਕੰਮ ਕਰਨ ਲਈ ਤੁਰ ਪੈਂਦੇ ਸਨ। ਮੈਨੂੰ ਵੀ ਲੱਗਿਆ ਜੇਕਰ ਮੈਂ ਆਪਣੀ ਜਾਤ ਇਥੇ ਦੱਸ ਦਿੱਤੀ ਤਾਂ ਸ਼ਾਇਦ ਮੈਨੂੰ ਵੀ ਰਾਤ ਕੱਟਣ ਲਈ ਚਮਾਰਾਂ ਦੇ ਘਰੇ ਤੋਰ ਦਿੱਤਾ ਜਾਵੇਗਾ। ਇੰਨਾ ਕੁਝ ਮੇਰੇ ਦਿਮਾਗ ਵਿਚ ਘੁੰਮ ਗਿਆ। ਉਨ੍ਹਾਂ ਦੇ ਬਜ਼ੁਰਗ ਵਲੋਂ ਦੂਜੀ ਵਾਰੀ ਕਹਿਰ ਭਰਿਆ ਤੀਰ ਫਿਰ ਮਾਰਿਆ ਗਿਆ, "ਸੁਣਿਆ ਨਹੀਂ, ਭਾਈ ਆਪਾਂ ਕੌਣ ਹੁੰਨੈ ਆਂ"। ਮੇਰੇ ਪਿੰਡ ਵਿਚ ਝਿਉਰ ਜਾਤੀ ਦੇ ਲੋਕ ਸਭ ਤੋਂ ਜ਼ਿਆਦਾ ਹਨ। ਮੈਂ ਕਿਹਾ, "ਝਿਉਰ ਹੁੰਨੈ ਆਂ ਜੀ" ਬੁੜ੍ਹਾ ਜਿਵੇਂ ਸ਼ਾਂਤ ਜਿਹਾ ਹੋ ਗਿਆ ਸੀ।

***ਇਕ ਸੱਚ*:** ਪੰਜਾਬ ਵਿਚ ਗੁਰੂ ਗ੍ਰੰਥ ਸਾਹਿਬ ਸਰਬ ਪ੍ਰਵਾਨਤ ਅਤੇ ਸਰਬ ਸਾਂਝੇ ਗੁਰੂ ਸਾਹਿਬ ਹਨ। ਉਨ੍ਹਾਂ ਵਿਚ ਸ੍ਰੀ ਗੁਰੂ ਰਵਿਦਾਸ ਭਗਤ ਜੀ ਦੀ ਬਾਣੀ ਵੀ ਦਰਜ ਹੈ। ਜਦੋਂ ਗੁਰੂ ਗ੍ਰੰਥ ਸਾਹਿਬ ਨੂੰ ਕੋਈ ਸਿਰ ਨਿਵਾਉਂਦਾ ਹੈ ਤਾਂ ਜਿਨ੍ਹਾਂ ਮਹਾਨ ਆਤਮਾ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ ਤਾਂ ਉਨ੍ਹਾਂ ਮਹਾਨ ਆਤਮਾਵਾਂ ਅੱਗੇ ਵੀ ਸਿਰ ਨਿਵਾਇਆ ਜਾਂਦਾ ਹੈ, ਪਰ ਗੁਰੂ ਰਵਿਦਾਸ ਨੂੰ ਅਜੇ ਤੱਕ ਵੀ ਭਗਤ ਹੀ ਕਿਹਾ ਜਾ ਰਿਹਾ ਹੈ।

ਪੰਜਾਬ ਦੇ ਸਾਰੇ ਖਿੱਤਿਆਂ ਵਿਚ ਪੂਰੀ ਤਰ੍ਹਾਂ ਕਾਬਜ਼ ਹੋ ਚੁੱਕੀ ਜੱਟ ਜਾਤੀ ਹੁਣ ਗੁਰੂ ਗ੍ਰੰਥ ਸਾਹਿਬ ਉੱਤੇ ਵੀ ਆਪਣਾ ਪੂਰਨ ਕਬਜ਼ਾ ਸਮਝਦੀ ਹੈ। ਬੇਸ਼ੱਕ "ਵਜਰ ਸੂਚਿਕ

ਉਪਨਿਸ਼ਦ ਵਿਚ ਕਿਹਾ ਹੈ ਕਿ ਜਨਮ ਕਰਕੇ ਕੋਈ ਕਿਵੇਂ ਸ੍ਰੇਸ਼ਟ ਹੋ ਸਕਦਾ ਹੈ ਜਦ ਕਿ ਕਈ ਰਿਸ਼ੀਆਂ ਦਾ ਜਨਮ ਪਸ਼ੂਆਂ ਜਾਂ ਜੀਵ-ਜੰਤੂਆਂ ਤੋਂ ਹੋਇਆ ਮੰਨਿਆ ਹੈ। ਰਿਸ਼ੀ ਸ਼ਰਿੰਗਾ ਹਿਰਨ ਤੋਂ ਜਨਮਿਆ, ਕੌਸ਼ਿਕ ਕੁਸ਼ (ਘਾਹ) ਤੋਂ, ਬੁਕ ਲੂੰਬੜੀ ਤੋਂ, ਬਾਲਮੀਕ ਭਉਣ ਤੋਂ, ਗੋਤਮ-ਸਹੇ ਦੀ ਪਿੱਠ ਤੋਂ ਅਤੇ ਅਗਸਤਯ ਮਿੱਟੀ ਦੇ ਬਿਆਮ ਤੋਂ। ਪਰ ਇਹ ਸਾਰੇ ਰਿਸ਼ੀ ਬੜੇ ਆਦਰਯੋਗ ਹਨ।" ਮੈਂ ਆਪਣੀ ਜਾਤ ਛੁਪਾਉਣ ਵਾਲੀ ਗੱਲ ਘਰੇ ਆ ਕੇ ਬਾਪੂ ਨੂੰ ਦੱਸੀ ਤਾਂ ਬਾਪੂ ਨੇ ਮੈਨੂੰ ਕਾਫ਼ੀ ਘ੍ਰਿਣਾ ਭਰੀਆਂ ਨਜ਼ਰਾਂ ਨਾਲ ਵੇਖਿਆ ਸੀ।

***ਬਾਪੂ ਕਹਿੰਦੇ*** "ਆਪਣੀ ਜਾਤ ਛੁਪਾਉਣਾ ਆਪਣੀ ਮਾਂ ਨੂੰ ਗਾਲ੍ਹ ਦੇਣਾ ਹੁੰਦਾ ਹੈ ਪੁੱਤਰਾ"।

ਇਹ ਗੱਲ ਮੈਂ ਉਸ ਸਮੇਂ ਪੂਰੀ ਤਰ੍ਹਾਂ ਸਮਝ ਨਹੀਂ ਸਕਿਆ ਸੀ। ਬਾਪੂ ਜਾਤ ਪਾਤ ਸਿਸਟਮ ਦੇ ਵਿਰੋਧੀ ਸਨ, ਪਰ ਪਿੰਡਾਂ ਵਿਚ ਜੱਟਾਂ ਜ਼ਿਮੀਦਾਰਾਂ, ਬ੍ਰਾਹਮਣਾਂ ਅਤੇ ਬਾਣੀਆਂ ਆਦਿ ਨਾਲ ਉਨ੍ਹਾਂ ਦਾ ਵਾਹ-ਵਾਸਤਾ ਆਮ ਪੈਂਦਾ ਸੀ, ਇਸ ਕਰਕੇ ਉਹ ਆਪਣੀਆਂ ਭਾਵਨਾਵਾਂ ਨੂੰ ਘਰੇ ਹੀ ਦਫਨ ਕਰੀਂ ਰੱਖਦੇ। ਮੈਨੂੰ ਉਹ ਇਕ ਕਹਾਣੀ ਆਮ ਸੁਣਾਇਆ ਕਰਦੇ ਸੀ, "ਰਾਵਣ ਮਾੜਾ ਨਹੀਂ ਸੀ, ਰਾਵਣ ਤਾਂ ਮਹਾਨ ਆਤਮਾ ਸੀ। ਗੁਰੂ ਗੁੰਮਦਾਸ ਨੇ ਮੈਨੂੰ ਇਹ ਬਾਤ ਸੁਣਾਈ ਸੀ ਕਿ 'ਰਾਵਣ ਵੀ ਸ਼ੂਦਰ ਹੀ ਸੀ ਦ੍ਰਾਵਿੜ, ਪਰ ਰਾਵਣ ਇੰਨਾ ਪੜ੍ਹ ਲਿਖ ਗਿਆ ਕਿ ਉਹ ਪੰਡਤ ਬਣ ਗਿਆ। ਪੰਡਤ ਵਿਦਵਾਨ ਨੂੰ ਆਖਿਆ ਜਾਂਦਾ ਹੈ, ਜਿਹੜਾ ਕਿ ਜ਼ਿਆਦਾ ਪੜ੍ਹ ਲਿਖ ਜਾਵੇ। ਉਸ ਵਿਚ ਲਿਆਕਤ ਆ ਗਈ, ਦੁਨੀਆ ਦੀਆਂ ਗੱਲਾਂ ਉਹ ਹਿੰਦੁਸਤਾਨ ਵਿਚ ਰਹਿ ਕੇ ਕਰਨ ਲੱਗ ਪਿਆ। ਪੱਛੜੇ ਹੋਏ ਸਮਾਜ ਵਿਚ ਉਹ ਗੱਲਾਂ ਚਮਤਕਾਰੀ ਸਨ। ਬ੍ਰਾਹਮਣਾਂ ਨੂੰ ਲੱਗਿਆ ਕਿ ਜੇਕਰ ਸ਼ੂਦਰ ਪੜ੍ਹਨ ਲੱਗ ਪਏ ਤਾਂ ਸਾਡਾ ਕੀ ਬਣੇਗਾ। ਸਾਡੀ ਪੰਡਤਾਈ ਫਿਰ ਕਿਸ ਕੰਮ ਆਵੇਗੀ। ਉਨ੍ਹਾਂ ਨੇ ਆਪਣੇ ਅਧੀਨ ਚਲਦੇ ਰਾਜਿਆਂ ਦੇ ਕੰਨਾਂ ਫੂਸੀ ਕਰਕੇ ਰਾਵਣ ਨੂੰ ਭਾਰਤ 'ਚੋਂ ਬਾਹਰ ਕੱਢ ਦਿੱਤਾ, ਫਿਰ ਵੀ ਰਾਵਣ ਨੇ ਆਪਣੀ ਲਿਆਕਤ ਨਾਲ ਲੰਕਾ ਵਸਾਈ।' ਬਾਪੂ ਮੈਨੂੰ ਇਹ ਕਹਾਣੀ ਸੁਣਾਉਂਦੇ ਹੋਏ ਕਈ ਵਾਰੀ ਅੱਗੇ ਤੁਰ ਪੈਂਦੇ ਸਨ।

ਉਨ੍ਹਾਂ ਮੈਨੂੰ ਗੁਰੂ ਗੁੰਮਦਾਸ ਦਾ ਨਾਂ ਲੈ ਕੇ ਰਾਮ ਦੀ ਕਹਾਣੀ ਸੁਣਾਉਣੀ ਸ਼ੁਰੂ ਕਰਨੀ। ਗੁਰੂ ਗੁੰਮਦਾਸ ਕਹਿੰਦੇ ਸਨ 'ਰਾਮਾਇਣ ਵਿਚ ਜਿਸ ਤਰ੍ਹਾਂ ਰਾਵਣ ਨੇ ਸੀਤਾ ਚੁੱਕੀ ਤੇ ਰਾਵਣ ਨੂੰ ਮਾਰਿਆ ਗਿਆ, ਇਸ ਵਿਚ ਰਾਵਣ ਦੀ ਕੋਈ ਗਲਤੀ ਨਹੀਂ ਸੀ। ਉਹ ਕਹਿੰਦੇ ਕਿ ਲਛਮਣ ਰਾਵਣ ਦੀ ਭੈਣ ਸਰੂਪਨਖਾ ਨੂੰ ਚੰਗਾ ਲੱਗਿਆ ਸੀ, ਉਸ ਨੇ ਲਛਮਣ ਨਾਲ ਵਿਆਹ ਕਰਾਉਣ ਦੀ ਪੇਸ਼ਕਸ਼ ਕੀਤੀ ਸੀ, ਸਰੂਪਨਖਾ ਵੀ ਖ਼ੂਬਸੂਰਤ ਸੀ, ਪਰ ਲਛਮਣ ਨੂੰ ਇਹ ਪਤਾ ਸੀ ਕਿ ਇਹ ਸ਼ੂਦਰ ਰਾਵਣ ਦੀ ਭੈਣ ਹੈ ਤਾਂ ਉਸ ਨੇ ਉਸ ਦੀ ਇਸ ਗੁਸਤਾਖੀ ਦੇ ਜਵਾਬ ਵਿਚ ਸਰੂਪਨਖਾ ਦਾ ਨੱਕ ਕੱਟ ਦਿੱਤਾ ਤਾਂ ਕਿ ਉਹ ਬਦਸੂਰਤ ਹੋ ਜਾਵੇ। ਸਰੂਪਨਖਾ ਨੇ ਰਾਵਣ ਨੂੰ ਜਾ ਕੇ ਆਪਣੀ ਵਿਥਿਆ ਸੁਣਾਈ। ਕੋਈ ਵੀ ਭਰਾ ਆਪਣੀ ਭੈਣ ਦਾ ਕਿਸੇ ਵਲੋਂ ਕੱਟਿਆ ਨੱਕ ਵੇਖ ਸ਼ਾਂਤ ਨਹੀਂ ਬਹਿ ਸਕਦਾ। ਉਸ ਨੇ ਸੀਤਾ ਨੂੰ ਉਠਾਇਆ, ਪਰ ਸੀਤਾ ਦੀ ਇੱਜ਼ਤ ਨੂੰ ਹੱਥ ਨਹੀਂ ਲਾਇਆ, ਫਿਰ ਰਾਵਣ ਕਿਵੇਂ ਗਲਤ ਹੋਇਆ।" ਜਾਤ ਨਹੀਂ ਛੁਪਾਉਣੀ ਚਾਹੀਦੀ। ਇਹ ਮੈਨੂੰ ਬਾਪੂ ਵਾਰ-ਵਾਰ ਕਹਿੰਦੇ, ਆਪਾਂ ਆਪਣੀ ਮਾਂ ਨੂੰ ਆਪਣੇ ਆਪ ਹੀ ਗਾਲ੍ਹ ਦਿੰਦੇ ਆਂ। ਮੈਂ ਇਕ ਵਾਰ ਪੁੱਛ ਹੀ ਲਿਆ ਸੀ, "ਬਾਪੂ! ਜਾਤ ਛੁਪਾਉਣ ਨਾਲ ਆਪਾਂ ਆਪਣੀ ਮਾਂ ਨੂੰ ਗਾਲ੍ਹ ਕਿਵੇਂ ਦਿੰਦੇ



ਆਂ।" ਬਾਪੂ ਨੇ ਉਸ ਸਮੇਂ ਤਾਂ ਇਹ ਗੱਲ ਦਾ ਜਵਾਬ ਨਹੀਂ ਦਿੱਤਾ ਸੀ, ਪਰ ਮੇਰਾ ਵਿਆਹ ਹੋਣ ਤੋਂ ਬਾਅਦ ਮੈਨੂੰ ਸਬੰਧਤ ਗੱਲ ਤੁਰਨ ਤੇ ਉਨ੍ਹਾਂ ਇਕ ਦਿਨ ਕਿਹਾ ਸੀ, "ਮਾਂ ਦੀ ਗਾਲ੍ਹ ਦਾ ਜਵਾਬ ਭਾਈ ਮੈਂ ਤੈਨੂੰ ਅੱਜ ਦਿੰਨਾਂ, ਜੇਕਰ ਕੋਈ ਚਮਾਰਾਂ ਦਾ ਮੁੰਡਾ ਕਿਤੇ ਕਹਿੰਦਾ ਹੈ ਕਿ ਮੈਂ ਗਿੱਲਾਂ ਦਾ ਮੁੰਡਾ ਹਾਂ, ਮੈਂ ਸ਼ਰਮਾ ਹਾਂ ਜਾਂ ਮੈਂ ਕੋਈ ਹੋਰ ਫਲਾਣ-ਢਮਕੀਣ ਹਾਂ, ਤਾਂ ਇਸ ਤੋਂ ਸਾਬਤ ਹੁੰਦਾ ਹੈ ਕਿ ਉਸ ਦੀ ਮਾਂ ਨੇ ਜਾਂ ਤਾਂ ਗਿੱਲਾਂ ਦਾ ਮੁੰਡਾ ਜੰਮਿਆ ਜਾਂ ਸ਼ਰਮਿਆਂ ਦਾ, ਜਾਂ ਫਿਰ ਕਿਸੇ ਫਲਾਣ-ਢਮਕੀਣ ਦਾ।"

***ਆਤਮ ਪ੍ਰਕਾਸ਼ ਵੀ ਕਹਿੰਦਾ ਹੈ,*** "ਬਹੁਤ ਸਾਰੇ ਬੰਦੇ ਦੇਖੇ ਜੋ ਆਪਣੀਆਂ ਜਾਤਾਂ ਛੁਪਾ ਕੇ ਆਪਣੀ ਮਾਂ ਨੂੰ ਗਾਲ੍ਹ ਆਮ ਦਿੰਦੇ ਹਨ। ਕੋਈ ਦਲਿਤ ਥੋੜ੍ਹਾ ਜਿਹਾ ਅਮੀਰਾਂ ਦੇ ਨਾਲ ਬੈਠਣਾ-ਉਠਣਾ ਸ਼ੁਰੂ ਕਰ ਦੇਵੇ ਤਾਂ ਉਹ ਆਪਣੇ ਪਿਛੇ ਲੱਗੀ ਹੋਈ ਪੂੰਛ ਮਹਿਸੂਸ ਕਰਦਾ ਹੈ। ਜਿਵੇਂ ਕਿ ਸਮਾਜ ਵਿਚ ਇਨਸਾਨ ਦੇ ਵੱਖੋ-ਵੱਖਰੀਆਂ ਪੂਛਾਂ ਲਗਾ ਕੇ ਕਿਸੇ ਨੂੰ ਜੱਟ ਬਣਾ ਦਿੱਤਾ, ਕਿਸੇ ਨੂੰ ਬ੍ਰਾਹਮਣ ਬਣਾ ਦਿੱਤਾ, ਕਿਸੇ ਨੂੰ ਹੋਰ ਤੇ ਹੋਰ ਬਣਾ ਦਿੱਤਾ, ਇਨ੍ਹਾਂ ਪੂਛਾਂ ਦੀ ਹੀ ਕਰਾਮਾਤ ਹੈ ਕਿ ਇਨਸਾਨ ਵੰਡਿਆ ਪਿਆ ਹੈ।' ਮੈਂ ਤਾਂ ਉਥੋਂ ਹੀ ਕਸਮ ਖਾ ਲਈ ਸੀ ਕਿ ਮੈਨੂੰ ਹਮੇਸ਼ਾਂ ਆਪਣੇ ਮਾਪਿਆਂ ਉੱਤੇ ਫ਼ਖ਼ਰ ਹੋਣਾ ਚਾਹੀਦਾ ਹੈ, ਜਿਨ੍ਹਾਂ ਨੇ ਮੈਨੂੰ ਇਹ ਦੁਨੀਆ ਦੇਖਣ ਲਈ ਸਰੀਰ ਦਿੱਤਾ।

ਸਾਡੇ ਘਰ ਬਿਜਲੀ ਨਹੀਂ ਹੁੰਦੀ ਸੀ, ਉਂਜ ਸਾਡੇ ਪਿੰਡ ਵਿਚ ਹੀ ਬਿਜਲੀ ਸਾਰੇ ਗੁਆਂਢੀ ਪਿੰਡਾਂ ਤੋ ਬਾਅਦ ਵਿਚ ਆਈ ਸੀ। ਜਦੋਂ ਮੈਂ ਪੜ੍ਹਦਾ ਹੁੰਦਾ ਸੀ ਤਾਂ ਮਿੱਟੀ ਦੇ ਤੇਲ ਦਾ ਇਕ ਦੀਵਾ ਬਣਾ ਕੇ ਮੰਜੇ ਦੇ ਸੰਘੇ ਵਿਚ ਫਸਾ ਲੈਂਦਾ ਤੇ ਰਾਤ ਨੂੰ ਪੜ੍ਹਦਾ ਰਹਿੰਦਾ, ਬੇਬੇ ਨੇ ਰਾਤ ਨੂੰ ਕਦੇ ਚਾਹ ਕਰਕੇ ਦੇਣੀ, ਕਦੇ ਪਿਆਰ ਦੇਣਾ, ਜਦੋਂ ਮੈਂ ਸਵੇਰੀਂ ਉੱਠ ਕੇ ਆਪਣੇ ਨੱਕ ਵਿਚ ਉਂਗਲੀ ਮਾਰਨੀ ਤਾਂ ਉਂਗਲੀ ਨਾਲ ਗੂਹੜਾ ਕਾਲਾ ਰੰਗ ਜਿਹਾ ਲੱਗ ਜਾਂਦਾ ਸੀ। ਬੇਬੇ ਮੇਰੇ ਨੱਕ ਨੂੰ ਸਾਫ਼ ਕਰਦੀ ਹੋਈ ਕਹਿੰਦੀ, "ਮਿੱਟੀ ਦੇ ਤੇਲ ਦਾ ਦੀਵਾ ਹੁੰਦੈ ਨਾ ਪੁੱਤ, ਉਹਦੀ ਲੋਅ ਨੱਕ ਵਿਚ ਪੈ ਕੇ ਨੱਕ ਨੂੰ ਕਾਲਾ ਕਰਦੀ ਐ"। ਮੇਰੇ ਬਾਪੂ ਨੇ ਮੇਰੇ ਲਈ ਅਨੇਕਾਂ ਘਾਲਣਾਵਾਂ ਕੀਤੀਆਂ। ਮੈਨੂੰ ਪਿਆਰ ਦਿੱਤਾ। ਮੈਂ ਆਪਣੇ ਮਾਪਿਆਂ ਉੱਤੇ ਫ਼ਖ਼ਰ ਕਿਉਂ ਨਾ ਕਰਾਂ, ਪਰ ਮੇਰਾ ਭਰਾ ਦੇਵ ਜਦੋਂ ਪਟਿਆਲੇ ਰਾਜ ਮਿਸਤਰੀ ਬਣਿਆ ਤਾਂ ਉਹ ਰਾਮਗੜ੍ਹੀਆ ਬਣ ਗਿਆ ਸੀ। ਉਸ ਨੂੰ ਆਪਣੇ ਸਾਰੇ ਰਿਸ਼ਤੇਦਾਰ ਘਰ ਆਉਂਦੇ ਹੁਣ ਬੁਰੇ ਲੱਗਦੇ ਹਨ। ਮੈਂ ਜਦੋਂ ਸ਼ਹਿਰ ਰਹਿਣ ਲਈ ਆ ਗਿਆ ਸਾਂ ਤਾਂ ਉਹ ਮੈਨੂੰ ਬੁਲਾਉਣਾ ਛੱਡ ਗਿਆ ਸੀ।

***ਇਕ ਕੌੜੀ ਯਾਦ;*** ਮੇਰੇ ਸਹੁਰਿਆਂ ਵਿਚ ਪੰਡਤਾਂ ਦਾ ਮੁੰਡਾ ਸ਼ਿਵਚਰਨ, ਮੇਰਾ ਭਰਾ ਦੇਵ ਸਿੰਘ ਅਤੇ ਸ਼ਿਵਚਰਨ ਸਰਸੇ ਤੋਂ ਆਉਂਦੇ ਹੋਏ ਬੱਸ ਸਟੈਂਡ ਪਟਿਆਲਾ ਇਕੱਠੇ ਹੋ ਕੇ ਦੋਵੇਂ ਹੀ ਇਕ ਰਿਕਸ਼ੇ ਉੱਤੇ ਆ ਰਹੇ ਸਨ, ਗੱਲਾਂ ਬਾਤਾਂ ਵਿਚ ਜਦੋਂ ਸ਼ਿਵਚਰਨ ਨੂੰ ਪਤਾ ਲੱਗਿਆ ਕਿ ਦੇਵ ਸਿੰਘ ਦਾ ਪਿੰਡ ਅਕਾਲਗੜ੍ਹ ਹੈ ਤਾਂ ਉਸ ਨੇ ਪੁੱਛਿਆ ਕਿ ਉਥੇ ਦਾ ਇਕ ਗੁਰਨਾਮ ਸਿੰਘ ਵੀ ਹੈ। ਦੇਵ ਸਿੰਘ ਨੇ ਸ਼ਿਵਚਰਨ ਨੂੰ ਕਿਹਾ ਕਿ ਉਹ ਸਾਡੇ ਪਿੰਡ ਦਾ ਹੀ ਹੈ, ਸ਼ਿਵਚਰਨ ਦਾ ਅਗਲਾ ਸਵਾਲ ਸੀ ਕਿ ਉਸ ਦਾ ਭਰਾ ਵੀ ਇਕ ਦੇਵ ਸਿੰਘ ਹੈ ਤਾਂ ਮੇਰੇ ਭਰਾ ਦੇਵ ਸਿੰਘ ਦਾ ਜਵਾਬ ਸੀ ਕਿ ਉਸ ਦਾ ਭਰਾ ਦੇਵ ਸਿੰਘ ਹੈ, ਪਰ ਮੇਰਾ ਨਾਂ ਮਿਸਤਰੀ ਸੁਖਦੇਵ ਸਿੰਘ ਹੈ। ਮੈਂ ਰਾਮਗੜ੍ਹੀਆਂ ਹਾਂ। ਗੁਰਨਾਮ ਮੇਰਾ ਭਰਾ ਨਹੀਂ। ਉਹ ਦੇਵ ਦਾ ਭਰਾ ਹੈ। ਸ਼ਿਵਚਰਨ ਮੇਰੇ ਨਾਲ ਚੰਗਾ ਮਿਲਵਰਤਨ ਰੱਖਦਾ ਸੀ। ਮੇਰੇ ਘਰੇ ਆਇਆ,

ਉਹ ਮੈਨੂੰ ਨਾਲ ਲੈ ਕੇ ਦੇਵ ਸਿੰਘ ਦਾ ਘਰ ਦਿਖਾਉਣ ਲਈ ਲੈ ਗਿਆ। ਦੇਵ ਸਿੰਘ ਦੇ ਘਰ ਵੱਲ ਉਂਗਲੀ ਕਰਕੇ ਮੈਨੂੰ ਕਹਿਣ ਲੱਗਾ, "ਇਹ ਕਿਸ ਦਾ ਘਰ ਹੈ" ਮੈਂ ਸੁਭਾਵਿਕ ਹੀ ਕਿਹਾ ਸੀ, "ਇਹ ਮੇਰੇ ਭਰਾ ਦੇਵ ਸਿੰਘ ਦਾ ਘਰ ਹੈ" ਤਾਂ ਉਸ ਨੇ ਮੈਨੂੰ ਸਾਰੀ ਕਹਾਣੀ ਸੁਣਾਈ, ਮੇਰਾ ਅੰਦਰ ਕੰਬ ਗਿਆ ਸੀ। ਮੈਂ ਟੁੱਟਿਆ ਜਾ ਰਿਹਾ ਸਾਂ। ਮੈਨੂੰ ਮੇਰਾ ਭਰਾ ਜਾਤ-ਪਾਤ ਦੇ ਚੱਕਰਵਿਊ 'ਚ ਉਲਝਿਆ ਹੋਇਆ ਆਪਣਾ ਭਰਾ ਕਹਿਣ ਲਈ ਵੀ ਤਿਆਰ ਨਹੀਂ ਸੀ? ਜਾਤ-ਪਾਤ ਦੇ ਇਸ ਖਲਜਗਣ ਨੇ ਆਖਿਰ ਭਰਾ ਨੂੰ ਭਰਾ ਤੋਂ ਹੀ ਵਿਛੋੜ ਦਿੱਤਾ। ਉਸ ਤੋਂ ਬਾਅਦ ਰਿਸ਼ਤੇਦਾਰਾਂ ਦੇ ਮਿੱਤਰਾਂ ਸਨੇਹੀਆਂ ਦੇ ਕਹਿਣ ਦੇ ਬਾਵਜੂਦ ਵੀ ਮੇਰਾ ਮਿਲਵਰਤਣ, ਵਰਤ-ਵਰਤਾਵਾ, ਕਦੇ ਵੀ ਦੇਵ ਸਿੰਘ ਨਾਲ ਨਹੀਂ ਹੋਇਆ। ਦੇਵ ਸਿੰਘ ਵੀ ਸਾਇਦ ਇਹੀ ਚਾਹੁੰਦਾ ਸੀ ਕਿਉਂਕਿ ਉਹ ਹਮੇਸਾਂ ਚਰਚਾ ਕਰਦਾ ਕਿ ਗਾਮਾ ਹਮੇਸ਼ਾਂ ਹੀ ਆਪਣੀ ਜਾਤ ਨੂੰ ਅੱਗੇ ਰੱਖ ਕੇ ਸਾਨੂੰ ਬਦਨਾਮ ਕਰਦਾ ਹੈ। ਜੇ ਕੋਈ ਪੁੱਛਦਾ ਹੈ ਤਾਂ ਇਹ ਫਟ ਦੱਸ ਦਿੰਦਾ ਹੈ ਕਿ ਅਸੀਂ ਚਮਾਰ ਹਾਂ। ਇਸ ਕਰਕੇ ਉਸ ਦੀ ਘੁੱਗੀ ਵੀ ਲੋਟ ਆ ਗਈ ਸੀ। ਸਾਡਾ ਭਰਾਵਾਂ-ਭਰਾਵਾਂ ਦਾ ਮਿਲਵਰਤਣ ਜਾਤ-ਪਾਤ ਦੇ ਕੋਹੜ ਨੇ ਖਤਮ ਕਰ ਦਿੱਤਾ।

***ਆਤਮ ਪ੍ਰਕਾਸ਼ ਕਹਿੰਦੇ :*** *ਜਾਤ, ਮਜ਼ਹਬ, ਫਿਰਕਾਪ੍ਰਸਤੀ ਦੀ ਪੱਕੀ ਮਿਸਾਲ ਬਣਾ ਕੇ ਰਾਜਨੀਤਕ ਲੋਕ ਜੋ ਕਿ ਸੌੜੀ ਸੋਚ ਦੇ ਸਿਰਫ਼ ਨਿੱਜ ਪੱਖੀ ਹਨ ਤੇ ਰਾਸ਼ਟਰ ਵਿਰੋਧੀ, ਉਹ ਭਰਾਵਾਂ ਤੋਂ ਭਰਾਵਾਂ ਨੂੰ ਵੀ ਵਿਛੋੜਨ ਤੋਂ ਗੁਰੇਜ ਨਹੀਂ ਕਰਦੇ।*

***ਇਕ ਸੱਚ*** ਜੱਟਾਂ, ਝਿਉਰਾਂ, ਪੰਡਤਾਂ ਅਤੇ ਹੋਰ ਕਈ ਉੱਚ ਜਾਤੀ ਦੇ ਕਹਾਉਣ ਵਾਲੇ ਵਿਗੜੇ ਹੋਏ ਮੁੰਡਿਆਂ ਖੁੰਡਿਆਂ ਨੇ ਸਰਵਨ ਚਮਾਰ ਨੂੰ ਚਿੜਾਉਣਾ ਸ਼ੁਰੂ ਕੀਤਾ ਹੋਇਆ ਸੀ। ਸਾਰੇ ਹੀ ਠਹਾਕੇ ਮਾਰਕੇ ਹੱਸ ਰਹੇ ਸਨ। ਸਰਵਨ ਨਮੋਸ਼ਾ ਜਿਹਾ ਬੈਠਾ ਕਈ ਵਾਰੀ ਉਨ੍ਹਾਂ ਦੀ ਹਾਸੀ ਵਿਚ ਹਸ ਦਿੰਦਾ ਪਰ ਅੰਦਰੋਂ ਉਹ ਟੁੱਟ ਰਿਹਾ ਸੀ। ਲੱਗੀ ਹੋਈ ਮਹਿਫ਼ਲ ਦੇ ਵਿਚੋਂ ਉੱਠ ਜਾਣਾ ਵੀ ਉਸ ਨੂੰ ਚੰਗਾ ਨਹੀਂ ਲਗ ਰਿਹਾ ਸੀ। "ਚਮਾਰ ਚੌਦੇਂ, ਚੂਹੜ ਸੰਖ, ਗਿੱਟਲ਼ ਮਕਾਨ ਤਾਂ ਕੀ ਪਾ ਲਿਆ ਬਾਰੂ ਚੁੜੇ ਦੇ ਮੁੰਡਿਆਂ ਨੇ ਇਕ ਪਾਸੇ ਹਰਾ ਰੰਗ, ਇਕ ਪਾਸੇ ਗੁਲਾਬੀ ਰੰਗ, ਇਕ ਪਾਸੇ ਚਿੱਟਾ ਰੰਗ, ਡੱਬ ਖੜੱਬੀਆਂ ਕਰਕੇ ਪੂਰੇ ਦੁਪਹਿਰੇ ਗਿੱਧਾ ਪਾਇਆ ਹੋਇਆ ਹੈ।" ਜੱਟਾਂ ਦੇ ਮੁੰਡੇ ਇਹੋ ਜਿਹੀਆਂ ਝੱਲੀਆਂ ਬੁਲੱਲੀਆਂ ਮਾਰਕੇ ਉਸ ਦਾ ਦਿਲ ਦੁਖਾ ਰਹੇ ਸਨ। ਦੂਰੋਂ ਆਉਂਦਾ ਕਰਤਾਰੇ ਦਾ ਮੁੰਡਾ ਨਜ਼ਰ ਆਇਆ ਸੀ। ਜਿਸ ਨੇ ਕਾਲੀ ਪੈਂਟ ਦੇ ਵਿਚ ਪੀਲਾ ਕਮੀਜ਼ ਪਾ ਕੇ ਪਟੇ ਵਾਹੇ ਹੋਏ ਸਨ। ਜਿਸ ਨੂੰ ਪਰਨਾ ਵੀ ਨਹੀਂ ਬੰਨ੍ਹਣਾ ਆਉਂਦਾ ਸੀ ਜੀਤੂ ਜੱਟ ਨੇ ਕਿਹਾ, "ਇਕ ਇਹ ਆ ਗਈ ਚਮਾਰ ਚੌਦੇਂ, ਸਾਲਾ ਗਿੱਟਲ਼, ਢੇਡ, ਚਾਰ ਜਮਾਤਾਂ ਤਾਂ ਕੀ ਪੜ੍ਹ ਗਿਆ, ਕਹਿੰਦੈ ਮੇਰੇ ਵਰਗਾ ਕੋਈ ਹੈ ਹੀ ਨਹੀਂ। ਕਾਲੀ ਪੈਂਟ ਪੀਲੀ ਕਮੀਜ਼ ਪੂਰਾ ਜਲੂਸ ਕੱਢਿਆ ਹੋਇਐ ਸਾਲ਼ੇ ਨੇ। ਕਰਤਾਰੇ ਦੇ ਮੁੰਡਿਆਂ ਨੂੰ ਜੁਲਮੀ ਚੜ੍ਹ ਗਈ, 'ਅਖੇ ਕੱਲ੍ਹ ਦੀ ਭੂਤਣੀ ਸਿਵਿਆਂ 'ਚ ਅੱਧ'।" ਜੀਤੂ ਜੱਟ ਦਾ ਹੁੰਗਾਰਾ ਨਾਲ ਹਰਨਾਮ ਸਿਓਂ ਨੇ ਵੀ ਭਰ ਦਿੱਤਾ ਸੀ। "ਪਰਸੋਂ ਸਾਲੇ ਨੇ ਲਾਲ ਕਮੀਜ਼ ਹੇਠਾਂ ਕਾਲੀ ਪੈਂਟ ਪਾ ਰੱਖੀ ਸੀ, ਇਹ ਦੇ ਨਾਲ ਇਕ ਹੋਰ ਪਾਸੇ ਚਮਾਰਾਂ ਦਾ ਮੁੰਡਾ ਵੀ ਪੂਰੀਆਂ ਚੱਪੜੀਆਂ ਕਰਦੈ, ਉਹ ਵੀ 'ਮੁਸ਼ਕ ਕਪੂਰ' ਲਾਏ ਤੋਂ ਬਿਨਾਂ ਨਹੀਂ ਤੁਰਦਾ।" ਸਰਵਨ ਦੇ ਇਕ ਲਹਿ ਰਹੀ ਸੀ ਅਤੇ ਇਕ ਉਤਰ ਰਹੀ ਸੀ।

***ਬਚਨੇ ਖੌੜੇ ਨੇ ਕਥਾ ਛੇੜੀ***, "ਓ ਮੈਂ ਸੁਣਾਓਨਾ ਥੋਨੂੰ ਇਹਨਾਂ ਦੀ ਗੱਲ," ਸਾਰਿਆਂ



ਨੇ ਕੰਨ ਚੁਕੇ " ਇਕ ਵਾਰੀ ਭਾਈ ਕੀ ਹੋਇਆ ਦਸ ਬਾਰਾਂ ਚਮਾਰ ਇਕੱਠੇ ਹੋ ਕੇ ਵਿਆਹ ਨੂੰ ਚੱਲੇ। ਰੰਗ ਬਿਰੰਗੇ ਫੁੱਲਾਂ ਦੀ ਬਾੜੀ ਵਾਂਗੂੰ ਸਾਰੇ ਚਮਾਰ ਖਿੜੇ ਹੋਏ ਸਨ, ਕਿਸੇ ਨੇ ਚਾਦਰਾ ਪਾਇਆ ਹੋਇਆ ਸੀ, ਕਿਸੇ ਭੀੜੀ ਪਜਾਮੀ, ਕਿਸੇ ਦੇ ਲਾਲ ਝੁੱਗਾ, ਕਿਸੇ ਦੇ ਹਰਾ ਝੁੱਗਾ, ਕਿਸੇ ਦੇ ਲਾਲ ,ਪੀਲੀਆਂ, ਹਰੀਆਂ ਜੁਰਾਬਾਂ। ਦੁਪਹਿਰਾ ਭਾਈ ਚੜ੍ਹਿਆ ਹੋਇਆ ਸੀ, ਅੱਗੇ ਧੁੱਪ ਵਿਚ ਚਮਕਾਂ ਮਾਰਦਾ ਕੱਲਰ ਆ ਗਿਆ। ਚਮਾਰਾਂ ਨੇ ਸੋਚਿਆ ਲੈ ਬਈ ਅੱਗੇ ਤਾਂ ਦਲ਼ਿਓ ਚਲ ਰਿਹੈ, (ਦਰਿਆ ਨੂੰ ਉਹ ਦਲ਼ਿਓ ਕਹਿ ਰਿਹਾ ਸੀ, ਇਸੇ ਤਰ੍ਹਾਂ ਉਚ ਜਾਤੀਆਂ ਦੇ ਕਹਾਉਣ ਵਾਲੇ ਲੋਕ ਚਮਾਰਾਂ ਦੀ ਬੋਲੀ ਨੂੰ ਬਦਲ ਕੇ ਉਨ੍ਹਾਂ ਨੂੰ ਪੂਰਾ ਪਾਗਲ ਸਾਬਤ ਕਰਨਾ ਚਾਹੁੰਦੇ ਹਨ ਤੇ ਨਾਲ ਜੋੜ ਦਿੰਦੇ ਹਨ ਉਹ ਆ ਗਿਆ ਬੋਲ੍ਹਾ ਚਮਾਰ।) ਲਓ ਵਈ ਫੇਰ ਸਾਰੇ ਚਮਾਰਾਂ ਨੇ ਕੱਪੜੇ ਲਾਹ ਲਏ, ਤਪਦਾ ਦੁਪਹਿਰਾ ਸੀ, ਕਲਰ ਦੀ ਚਮਕ ਵਿਚ ਤਪਦੀ ਹੋਈ ਮਿੱਟੀ ਵਿਚ ਢਿੱਡ ਘਸਰਾ-ਘਸਰਾ ਕੇ ਚਮਾਰ ਦਰਿਆ ਪਾਰ ਕਰਨ ਲੱਗੇ। ਜਦੋਂ ਕੱਲਰ ਖਤਮ ਹੋਇਆ ਤਾਂ ਉਨ੍ਹਾਂ ਦੇ ਢਿੱਡ ਘਸੇ ਹੋਏ ਸਨ ਕਹਿੰਦੇ, ਲੈ ਦੇਖ ਲਿਓ, ਬੜਾ ਔਖਾ ਕਲ਼ਿਆ ਬਈ ਦਲ਼ਿਆ ਪਾਰ, ਗਿਣਤੀ ਕਲ਼ ਲਿਓ ਕਿਤੇ ਕੋਈ ਡੁੱਬ ਨਾ ਗਿਆ ਹੋਵੇ। ਚਮਾਰਾਂ ਦਾ ਲਾਣੇਦਾਰ ਬਈ ਲੱਗਿਆ ਫਿਰ ਗਿਣਤੀ ਕਰਨ, ਗਿਣਤੀ ਕਰਦਾ ਹੋਇਆ ਆਪਣੇ ਆਪ ਨੂੰ ਛੱਡ ਦਿਆ ਕਰੇ, ਕੋਲ ਖੇਤਾਂ ਵਿਚ ਇਕ ਜੱਟ ਕਪਾਹ ਗੁੱਡ ਰਿਹਾ ਸੀ।" ਬਚਨਾ ਖੌੜਾ ਇਹ ਗੱਲ ਸੁਣਾਉਂਦਾ ਨਾਲ ਬੈਠੇ ਮੁੰਡੇ ਖੁੰਡੇ ਤਾੜੀਆਂ ਮਾਰ ਦਿੰਦੇ। ਫਿਰ ਚਮਾਰ ਚੌਦੇ ਨੇ ਕਲਰ ਨੂੰ ਹੀ ਪਾਣੀ ਸਮਝ ਲਿਆ। ਬਚਨੇ ਨੇ ਫਿਰ ਗੱਲ ਸ਼ੁਰੂ ਕੀਤੀ, ਨਾਲੇ ਉਹ ਬੀੜੀ ਦਾ ਸੂਟਾ ਵੀ ਲਗਾਈ ਜਾ ਰਿਹਾ ਸੀ, "ਜੱਟ ਤਮਾਸ਼ਾ ਦੇਖ ਕੇ ਉਨ੍ਹਾਂ ਕੋਲ ਆ ਗਿਆ, ਕਹਿੰਦਾ ਕੀ ਗੱਲ ਭਾਈ, ਉਹ ਕਹਿੰਦੈ, ਜੀ ਅਸੀਂ ਕਲ਼ਿਆ ਦਲ਼ਿਓ ਪਾਰ, ਸਾਡੇ ਬੰਦੇ ਘਟ ਗਏ, ਜੱਟ ਕਹਿੰਦੇ ਉਹ ਦਰਿਆ ਕਿਥੇ ਆ, ਉਹ ਕਹਿੰਦੇ ਜੀ ਆਹ ਦੇਖੋ ਕਿੱਡਾ ਵੱਡਾ ਦਲਿਆ ਚਲ ਰਿਹੈ, ਕੱਲਰ ਵਲ ਹੱਥ ਕਰਕੇ ਚਮਾਰਾਂ ਨੇ ਦੱਸਿਆ, ਜੱਟ ਸਮਝ ਗਿਆ, ਕਹਿੰਦਾ ਲਿਆਓ ਫਿਰ ਮੈਂ ਗਿਣਦਾ ਥੋਨੂੰ, ਜੱਟ ਨੇ ਕੱਢੀ ਜੁੱਤੀ, ਲੈ ਵੀ ਮੈਂ ਇਕ ਜੁੱਤੀ ਮਾਰੂੰਗਾ ਇਕ ਸਿਰ 'ਚ ਸਾਰੇ ਗਿਣਿਓ ਇਕ, ਜੱਟ ਨੇ ਚਮਾਰਾਂ ਦੇ ਲਾਣੇਦਾਰ ਦੇ ਸਿਰ 'ਤੇ ਜੁੱਤੀ ਮਾਰ ਕੇ ਗਿਣਤੀ ਸ਼ੁਰੂ ਕੀਤੀ। ਇਕ ਦੇ ਜੁੱਤੀ ਸਿਰ 'ਚ ਮਾਰਿਆ ਕਰੇ ਦੂਜਾ ਕਿਹਾ ਕਰੇ ਇਕ, ਦੂਜੇ ਦੇ ਸਿਰ 'ਤੇ ਮਾਰਿਆ ਕਰੇ ਉਹ ਕਹੇ ਦੋ, ਤਾਂ ਫਿਰ ਉਸ ਨੇ ਸਾਰਿਆਂ ਦੀ ਗਿਣਤੀ ਸਿਰ 'ਚ ਜੁੱਤੀ ਮਾਰ ਕੇ ਪੂਰੀ ਕੀਤੀ। ਸਾਰੇ ਚਮਾਰ ਜੱਟ ਦੇ ਗੁਣ ਗਾਉਣ, ਸਾਡਾ ਤਾਂ ਅਖੇ ਬੰਦਾ ਹੀ ਘਟ ਗਿਆ ਸੀ, ਜੱਟ ਨੇ ਪੂਰਾ ਕਰ ਦਿੱਤਾ, ਉਹ ਜੱਟ ਨੂੰ ਕਹਿਣ ਲੱਗੇ ਲਾਣੇਦਾਲ਼ਾ, ਦਸ ਫਿਲ਼ ਅਸੀਂ ਤੇਲ਼ੀ ਕੇ ਸੇਵਾ ਕਲ਼ੀਏ, ਜੱਟ ਨੇ ਕਿਹਾ ਮੇਰੀ ਕਪਾਹ ਗੁੱਡੋ ਸਾਰੇ। ਲੈ ਫਿਰ ਬਈ ਜੱਟ ਲਾ ਕੇ ਸਾਰਿਆਂ ਨੂੰ ਕਪਾਹ ਗੁੱਡਣ, ਆਪ ਚਲਿਆ ਗਿਆ ਕੋਈ ਹੋਰ ਕੰਮ ਕਰਨ, ਜੱਟ ਨੇ ਆ ਕੇ ਜਦੋਂ ਦੇਖਿਆ ਤਾਂ ਜੱਟ ਨੇ ਤਾਂ ਮਾਰਿਆ ਆਪਣੇ ਸਿਰ 'ਤੇ ਹੱਥ, ਉਹਦੀ ਸਾਰੀ ਕਪਾਹ ਪੱਟ ਦਿੱਤੀ ਸੀ। ਜੱਟ ਕਹਿੰਦਾ ਓਏ ਮੇਰੀ ਕਪਾਹ ਤੁਸੀਂ ਕਿਉਂ ਪੁੱਟੀ ਤਾਂ ਚਮਾਰ ਕਹਿੰਦੈ, ਲੈ ਫਿਲ਼ ਗੱਲ ਸੁਣ ਲਾ ਲਾਣੇਦਾਲ਼ਾ, ਜੋ ਅਸੀਂ ਕਲ਼ਿਆ ਠੀਕ ਕਲ਼ਿਐ, ਜੱਟ ਕਹਿੰਦਾ ਓਏ ਮੇਰੀ ਤਾਂ ਤੁਸੀਂ ਸਾਰੀ ਕਪਾਹ ਪੱਟ ਤੀ, ਚਮਾਰ ਕਹਿਣ ਲੱਗਿਆ, ਲਾਣੇਦਾਲ੍ਹਾ, ਸਾਡੀ ਸੁਣ ਲੈ ਬਾਤ, ਦੇਖ ਇਹ ਖੜ੍ਹਿਆ ਡਿੱਲਾ, ਡਿੱਲਾ ਸਾਡਾ ਕਬੀਲ੍ਹਾ ਤੇ ਇਹ ਖੜ੍ਹੀ ਏ ਢਡੈਣ, ਢਡੈਣ ਸਾਡੀ ਭੈਣ, ਇਹ ਖੜ੍ਹਿਆ ਖੱਬਲ ਤੇ ਖੱਬਲ ਸਾਡਾ ਟੱਬਲ੍ਹ, ਇਹ ਪਈਏ

ਤੇਰੀ ਕਪਾਹ, ਕਪਾਹ ਕਪੱਤੀ ਸਾਡੀ ਕੀ ਲੱਗੀ, ਅਸੀਂ ਪੱਟ ਤੀ।" ਸਾਰੇ ਠਹਾਕੇ ਮਾਰਕੇ ਹੱਸ ਰਹੇ ਸਨ। ਕਹਿੰਦੇ ਜੱਟ ਤਾਂ ਬਰਬਾਦ ਕਰਤਾ ਬਈ ਚਮਾਰਾਂ ਨੇ। ਬਚਨਾ ਖੌੜਾ ਗੱਲ ਮੁੱਕਣ ਨਹੀਂ ਦੇ ਰਿਹਾ ਸੀ। ਕਹਿੰਦਾ, "ਉਹ ਅੱਗੇ ਸੁਣੋ, ਜੱਟ ਰੋਵੇ, ਪਿੱਟੇ, ਪਰ ਚਮਾਰ ਚੌਦੇਂ ਖੁਸ਼। ਜੱਟ ਕਹਿੰਦੈ, ਓਏ ਤੁਸੀਂ ਫਿਰ ਹੁਣ ਕਪਾਹ ਦੀਆਂ ਭਰੀਆਂ ਬੰਨ੍ਹੋ ਤੇ ਮੇਰੇ ਘਰ ਸੁੱਟ ਕੇ ਆਓ। ਚਾਰ ਲੱਕੜਾਂ ਹੀ ਬਣ ਜਾਣਗੀਆਂ। ਚਮਾਰ ਕਹਿੰਦੈ ਲਾਣੇਦਾਲ਼ਾ ਹੈ ਤਾਂ ਔਖਾ, ਅਸੀਂ ਵਿਆਹ ਵੀ ਜਾਣੈ, ਪਲ਼ ਤੂੰ ਕਹਿਨਾ ਛੱਡ ਆਓਨੇ ਆਂ, ਪਲ਼ ਘਲ਼ ਕਪਾਹ ਕਪੱਤੀ ਦੀਆਂ ਭਲ਼ੀਆਂ ਸੁੱਟੀਏ ਕਿੱਥੇ ? ਜੱਟ ਕਹਿੰਦੈ, ਓਏ ਜਿਥੇ ਮੇਰੀ ਘਰਵਾਲੀ ਆਖੂਗੀ ਉਥੇ ਸੁੱਟ ਦਿਓ, ਚਮਾਰਾਂ ਨੇ ਸਿਰ 'ਤੇ ਰੱਖੀਆਂ ਭਰੀਆਂ, ਜੱਟ ਦੇ ਘਰੇ ਪਹੁੰਚ ਗਏ। ਅੱਗੇ ਜੱਟੀ ਕੜਕਦੀ ਧੁੱਪ ਵਿਚ ਰੋਟੀਆਂ ਪਕਾ ਰਹੀ ਸੀ, ਚੂਲੇ ਉੱਤੇ ਇਕ ਰੋਟੀ ਪਾਉਂਦੀ ਤੇ ਧੁੱਪ ਨੂੰ ਗਾਲ੍ਹ ਕੱਢਣ ਲੱਗ ਜਾਂਦੀ, ਪੂਰੀ ਤਪੀ ਬੈਠੀ ਸੀ। ਚਮਾਰ ਚੌਦੇਂ ਨੇ ਜਾ ਕੇ ਜੱਟੀ ਨੂੰ ਪੁੱਛਿਆ, "ਲਾਣੇਦਾਲ੍ਹਨੀ ਕਿਥੇ ਗੇਲ਼ੀਏ ਕਪਾਹ ਦੀਆਂ ਭਲ਼ੀਆਂ, ਜੱਟੀ ਗੁੱਸੇ ਵਿਚ ਸੀ, ਜੱਟੀ ਨੇ ਕਿਹਾ ਮੇਰੇ ਸਿਰ 'ਤੇ ਸੁੱਟ ਦਿਓ, ਚਮਾਰਾਂ ਨੇ ਔਂ ਕੀਤੀ ਨਾ ਤੌਂ ਜੱਟੀ ਦੇ ਸਿਰ 'ਤੇ ਭਰੀਆਂ ਸੁੱਟਣੀਆਂ ਸ਼ੁਰੂ ਕਰ ਦਿੱਤੀਆਂ। ਜੱਟ ਨੇ ਜਦੋਂ ਆ ਕੇ ਵੇਖਿਆ ਤਾਂ ਉਸ ਦੀ ਘਰਵਾਲੀ  ਕਪਾਹ ਦੀਆਂ ਭਰੀਆਂ ਹੇਠਾਂ ਦੱਬੀ ਪਈ ਸੀ ਇਹ ਤਾਂ ਚਮਾਰਾਂ ਦੀਆਂ ਗੱਲਾਂ ਭਈ, ਅਖੇ ਬੌਲ਼ੀ ਜਾਤ ਦੁਪਹਿਰੇ ਗਿੱਧਾ। ਬਚਨੇ ਨੇ ਗੱਲ ਸੁਣਾ ਕੇ ਪੂਰੀ ਕੀਤੀ ਹੀ ਸੀ ਕਿ ਸਾਰਿਆਂ ਨੇ ਹੱਸ ਹੱਸ ਕੇ ਢਿੱਡੀਂ ਪੀੜ੍ਹਾਂ ਪਾ ਲਈਆਂ। ਸੁਣਾਈ ਗਈ ਕਹਾਣੀ ਦਾ ਸੁਰ ਬਣਦਾ ਸੀ ਜਾਂ ਨਹੀਂ ਇਹ ਕਿਸੇ ਨੇ ਖੋਜਣ ਦੀ ਕੋਸ਼ਿਸ਼ ਨਹੀਂ ਕੀਤੀ। ਹੁਣ ਸਰਵਨ ਵੀ ਗੁੱਸੇ ਵਿਚ ਆਇਆ ਫਟ ਰਿਹਾ ਸੀ।

***ਸਰਵਨ ਕਹਿੰਦਾ***, "ਤੁਸੀਂ ਕਹਿਨੈ ਓ ਅਖੇ ਚਮਾਰ ਬੋਲ਼ੇ ਹੁੰਦੈ ਆ। ਇਹ ਮਨਘੜਤ ਜਿਹੀਆਂ ਕਹਾਣੀਆਂ ਸੁਣਾ ਕੇ ਤੁਸੀਂ ਚਮਾਰਾਂ ਨੂੰ ਬਦਨਾਮ ਕਰਦੇ ਹੋ। ਹੁਣ ਮੈਂ ਸੁਣਾਉਣਾ ਜੱਟਾਂ ਦੇ ਬੌਲੇਪਣ ਦੀ ਗੱਲ, ਆਹ ਬਲਬੇੜੇ ਤੋਂ ਪਰਲੇ ਪਾਸੇ ਹੈ ਨੀ ਪਿੰਡ ਘਮੇੜੀ" ਸਾਰੇ ਬੰਦੇ ਬੈਠੇ ਨਾ ਚਾਹੁੰਦੇ ਹੋਏ ਵੀ ਸੁਣ ਰਹੇ ਸਨ, ਉਨ੍ਹਾਂ ਨੂੰ ਸਰਵਨ ਦੀ ਗੱਲ ਕਰਨੀ ਇਲਜਾਮ ਜੇਹਾ ਲੱਗ ਰਹੀ ਸੀ। ਯਾਨੀ ਕੋਈ ਉਹ ਜੱਗੋਂ ਤੇਰਹਵੀਂ ਗੱਲ ਕਰ ਰਿਹਾ ਹੋਵੇ। ਸਰਵਨ ਨੇ ਕਹਾਣੀ ਸੁਣਾਉਣੀ ਜਾਰੀ ਰੱਖੀ। ਉਸ ਨੇ ਸੋਚਿਆ ਨਹੀਂ ਕਿ ਕੋਈ ਹੰਗੂਰਾ ਦੇਵੇ ਭਾਵੇਂ ਕੋਈ ਨਾ ਦੇਵੇ। ਕਹਿੰਦਾ, "ਘਮੇੜੀ ਪਿੰਡ ਦੇ ਜੱਟ ਦੋ ਸਕੇ ਭਰਾ ਸੀ, ਇਕ ਦਾ ਨਾਂ ਸੀ ਪੂਰਨ, ਇਕ ਦਾ ਨਾਂ ਸੀ ਬਚਨਾ। ਸੱਚੀ ਗੱਲ ਐ ਹੁਣ ਉਹਦੇ ਮੁੰਡੇ ਹੈਗੇ ਨੇ, ਪਰ ਬੁੜੇ ਨਹੀਂ ਰਹੇ। ਬੋਤੀ ਖੂਹ ਨੂੰ ਜੋੜ ਰੱਖੀ ਸੀ। ਦੁਪਹਿਰ ਦਾ ਵੇਲਾ ਸੀ, ਖੂਹ ਦਾ ਬੂੜੀਆ ਟੱਕ-ਟੱਕ-ਟੱਕ ਕਰ ਰਿਹਾ ਸੀ, ਟਿੰਡਾਂ ਖੂਹ ਵਿਚੋਂ ਪਾਣੀ ਲੈ ਕੇ ਆਉਂਦੀਆਂ, ਪਾੜਸੇ ਵਿਚ ਪਾਣੀ ਸੁੱਟ ਕੇ ਵਾਪਸ ਪਾਣੀ ਲੈਣ ਤੁਰ ਪੈਂਦੀਆਂ। ਪੂਰਨ ਨੱਕੇ ਤੋੜ ਰਿਹਾ ਸੀ, ਬਚਨਾ ਰੋਟੀ ਲੈਣ ਗਿਆ ਹੋਇਆ ਸੀ। ਬੋਤੀ ਅੱਜ ਅੜਵਾਈ ਕਰ ਰਹੀ ਸੀ। ਇਨ੍ਹਾਂ ਦੋਵੇਂ ਜੱਟ ਭਰਾਵਾਂ ਦਾ ਗੁੱਸਾ ਬੜਾ ਜਾਲਮ ਸੀ। ਪੂਰਨ ਜਦੋਂ ਨੱਕੇ ਤੋੜਨ ਜਾਂਦਾ ਤਾਂ ਬੋਤੀ ਕਦੇ ਖੜ੍ਹ ਪੈਂਦੀ, ਕਦੇ ਤੁਰ ਪੈਂਦੀ ਤਾਂ ਪੂਰਨ ਨੇ ਬੋਤੀ ਦੇ ਪੰਜ-ਚਾਰ ਡੰਡੇ ਜੜ੍ਹ ਦਿੱਤੇ। ਰੋਟੀ ਲੈ ਕੇ ਬਚਨਾ ਵੀ ਆ ਗਿਆ ਸੀ। ਕਹਿੰਦਾ ਤੂੰ ਬੋਤੀ ਨੂੰ ਕਿਉਂ ਮਾਰਦੈਂ। ਪੂਰਨ ਕਹਿੰਦਾ ਮੇਰੀ ਬੋਤੀ, ਮੈਂ ਬੋਤੀ ਨੂੰ ਮਾਰਾਂ ਭਾਵੇਂ ਛੱਡਾਂ। ਬਚਨਾ ਕਹਿੰਦਾ ਮੇਰਾ ਹਿੱਸਾ ਨੀ ਬੋਤੀ ਵਿਚ, ਲੈ ਫਿਰ ਸਾਲਿਆਂ ਮੈਂ ਵੀ ਮਾਰੂੰ, ਇਕ ਪਾਸੇ ਸੋਟੀ ਬੋਤੀ ਦੇ ਪੂਰਨ ਮਾਰਿਆ ਕਰੇ, ਦੂਜੇ ਪਾਸੇ



ਬਚਨਾ। ਉਨ੍ਹਾਂ ਨੇ ਸੋਟੀਆਂ ਮਾਰ-ਮਾਰ ਕੇ ਬੋਤੀ ਮਾਰ ਤੀ।" ਸਾਰੇ ਇਸ ਗੱਲ ਨੂੰ ਸੁਣ ਕੇ ਤੜਫ ਗਏ ਸਨ, ਉਹ ਕਹਿੰਦੇ ਆਂਏ ਕਿਵੇਂ ਹੋ ਸਕਦਾ। ਪਿੰਡ ਵਿਚ ਗੱਗੜਪੁਰ ਦਾ ਇਕ ਬਾਬਾ ਆਇਆ ਹੋਇਆ ਸੀ। ਬਾਬਾ ਵੀ ਉਥੇ ਖੜ੍ਹਾ ਮੁੰਡਿਆਂ-ਖੁੰਡਿਆਂ ਦੀਆਂ ਝੱਲੀਆਂ ਸੁਣ ਰਿਹਾ ਸੀ, ਉਹ ਕਹਿੰਦਾ, "ਸੱਚੀ ਗੱਲ ਐ ਮੁੰਡਿਓ ਇਹ, ਘਮੇੜੀ ਵਿਚ ਬਚਨੇ ਤੇ ਪੂਰਨ ਨੇ ਬੋਤੀ ਮਾਰ ਦਿੱਤੀ ਸੀ। ਸਾਰਿਆਂ ਦੀ ਬੋਲਤੀ ਬੰਦ ਹੋ ਗਈ। ਸਰਵਨ ਕਹਿੰਦਾ "ਜਿਹੜੇ ਤੁਸੀਂ ਝੂਠੀਆਂ-ਸੱਚੀਆਂ ਮਨਘੜਤ ਕਹਾਣੀਆਂ ਸੁਣਾ ਕੇ ਚੂਹੜੇ ਚਮਾਰਾਂ ਦਾ ਦਿਲ ਦਿਖਾਉਦੇ ਹੋਏ ਕਹਿੰਦੇ ਹੋ ਚਮਾਰ ਬੌਲ਼ੇ ਹੁੰਦੇ ਨੇ, ਕਹਿੰਦੈ ਕਲਰ ਨੂੰ ਹੀ ਦਰਿਆ ਸਮਝ ਲਿਆ, ਜੱਟ ਵੀ ਬੌਲ਼ੇ ਈ ਨੇ, ਜੱਟਾਂ ਦੀਆਂ ਬੋਲ਼ੇਪਣ ਦੀਆਂ ਕਹਾਣੀਆਂ ਬਹੁਤ ਨੇ ਤੇ ਜੱਟਾਂ ਦੇ ਮੁੰਡੇ ਵੀ ਅੱਜ ਕੱਲ੍ਹ ਲਾਲ ਪੀਲੇ ਸੂਟ ਪਾ ਕੇ ਆਮ ਤੁਰਦੇ ਨੇ ਤੇ ਉਹਨੂੰ ਕਹਿ ਦਿੰਦੇ ਨੇ ਇਹ ਨਵਾਂ ਫੈਸ਼ਨ ਆਂ। ਸਗੋਂ ਮੈ ਤਾਂ ਇਹ ਵੀ ਕਹਿੰਦਾ ਹਾਂ ਕਿ ਚੂੜੇ ਚਮਾਰਾਂ ਦੀ ਤੁਹਾਡੇ ਵਾਲੇ ਰੀਸ ਕਰਦੇ ਹਨ, ਗਰੀਬ ਤਾਂ ਪਟੇ ਪੁਰਾਣੇ ਕਪੜੇ ਪਾ ਕਿ ਆਪਣਾ ਤਨ ਢਕਦੇ ਹਨ ਪਰ ਅਮੀਰਾਂ ਦੇ ਕਾਕੇ ਆਪਣੇ ਆਪ ਹੀ ਕਪੜੇ ਪਾੜ ਕਿ ਪਾਉਂਦੇ ਹਨ ਤੇ ਕਹਿੰਦੇ ਹਨ ਕਿ ਇਹ ਫੈਸ਼ਨ ਹੈ। ਪਹਿਲਾਂ ਗਰੀਬ ਜਾਤੀਆਂ ਦੀਆਂ ਕੁੜੀਆਂ ਜਾਂ ਔਰਤਾਂ ਆਪਣੇ ਘਰ ਦਾ ਖਰਚਾ ਚਲਾਉਣ ਲਈ ਅਖਾੜਿਆਂ ਵਿਚ ਨਚਦੀਆਂ ਸਨ, ਉਚੀਆਂ ਜਾਤਾਂ ਵਾਲੇ ਉਨ੍ਹਾਂ ਅਖਾੜਿਆਂ ਜਾਂ ਫਿਲਮਾਂ ਨੂੰ ਦੇਖਣ ਲਈ ਆਪਣੀਆਂ ਧੀਆਂ ਭੈਣਾਂ ਨੂੰ ਜਾਣ ਨਹੀਂ ਦੇਂਦੈ ਸਨ, ਗਰੀਬਾਂ ਦੀਆਂ ਧੀਆਂ ਭੈਣਾਂ ਨੂੰ ਸਟੇਜਾਂ ਤੇ ਪ੍ਰੋਗਰਾਮ ਕਰਦੀਆਂ ਵੇਖ ਠੱਠਾ ਮਖੈਲ ਤਾਂ ਕਰਦੇ ਹੀ ਸਨ ਪਰ ਨਾਲੋ-ਨਾਲ ਉਨ੍ਹਾਂ ਨੂੰ ਚੰਗਾ ਨਹੀਂ ਸਮਝਦੇ ਸਨ ਪਰ ਹੁਣ ਉੱਚ ਜਾਤੀਆਂ ਵਾਲਿਆਂ ਦੀਆਂ ਖੂਬਸੂਰਤ  ਧੀਆਂ ਭੈਣਾਂ ਗਾਉਦੀਆਂ ਹੀ ਨਹੀਂ ਸਗੋਂ ਨੰਗੀਆਂ ਵੀ ਨਚਦੀਆਂ ਹਨ, ਪੈਸੇ ਦੀ ਖਾਤਰ।

***ਆਤਮ ਪ੍ਰਕਾਸ਼ ਕਹਿੰਦੇ :*** ਜਿਸ ਨੇ ਸਾਰੀ ਜਿੰਦਗੀ ਸਖਤ ਮਿਹਨਤ ਕਰਦਿਆਂ ਤਜਰਬੇ ਹਾਸਲ ਕੀਤੇ ਉਹ ਉਸ ਲਈ ਕਾਨੂਨ ਜਾਂ ਸਕੀਮਾਂ ਨਹੀਂ ਬਣਾ ਸਕਦਾ ਸਗੋਂ ਉਸ ਲਈ ਸਕੀਮਾਂ ਜਾਂ ਕਾਨੂੰਨ ਉਹ ਲੋਕ ਬਣਾਉਂਦੇ ਹਨ, ਜਿਸ ਨੇ ਕਿਤਾਬਾਂ ਤੋਂ ਬਹਾਰ ਜਾਕੇ ਕਦੇ ਵੇਖਿਆ ਹੀ ਨਹੀਂ, ਯਾਦ ਰਖਿਓ ਨਿਜੀ ਤਜਰਬੇਕਾਰ ਜਦੋਂ ਜਾਗ ਪਿਆ ਤਾਂ ਉਸ ਨੇ ਆਪਣੇ ਤਜਰਬਿਆਂ ਨਾਲ ਸਮਾਜ ਨੂੰ ਸੌਨੇ ਦੀ ਚਿੜੀ ਬਣਾ ਦੇਣਾ ਹੈ।

***ਇਕ ਯਾਦ:*** ਸਾਡੇ ਪਿੰਡ ਤਰਖਾਣਾਂ ਦੀ ਕੁੜੀ ਪਰਮਜੀਤ ਕੌਰ, ਕੱਪੜੇ ਸਿਲਾਈ ਕਰਿਆ ਕਰਦੀ ਸੀ। ਮੈਨੂੰ ਚਿੱਟਾ ਕੱਪੜਾ ਜੁੜਿਆ, ਪਰ ਸਕੂਲ ਦੀ ਵਰਦੀ ਲਈ ਅਸਮਾਨੀ ਰੰਗ ਦਾ ਕਮੀਜ ਚਾਹੀਦਾ ਸੀ। ਮੈਂ ਉਸ ਤੋਂ ਕਮੀਜ਼ ਸਿਲਾ ਲਿਆ। ਦੁਕਾਨ 'ਚੋਂ ਮੈਂ ਅਸਮਾਨੀ ਰੰਗ ਕਹਿ ਕੇ ਮੁੱਲ ਲਿਆਇਆ। ਡਲੀਆਂ ਵਾਲਾ ਰੰਗ ਸੀ, ਸਮਾਰਕੇ ਘੁਲਿਆ ਵੀ ਨਹੀਂ। ਜਦੋਂ ਮੈਂ ਆਪਣਾ ਚਿੱਟਾ ਕਮੀਜ਼ ਰੰਗ ਵਿਚ ਰੰਗਣ ਲੱਗਿਆ ਤਾਂ ਉਹ ਰੰਗ ਅਸਮਾਨੀ ਨਹੀਂ ਸਗੋਂ ਨੀਲਾ ਬਣ ਗਿਆ ਸੀ ਤੇ ਵਿਚ ਡੱਬ ਪੈ ਗਏ ਸਨ। ਇਹ ਕਮੀਜ਼ ਮੈਨੂੰ ਬੜਾ ਔਖਾ ਜੁੜਿਆ ਸੀ। ਇਹ ਮੇਰੀ ਆਦਤ ਸੀ ਕਿ ਜਦੋਂ ਵੀ ਕੋਈ ਮੈਨੂੰ ਨਵੀਂ ਚੀਜ਼ ਮਿਲਦੀ ਸੀ ਤਾਂ ਮੈਂ ਉਸ ਨੂੰ ਸ਼ੌਕ ਨਾਲ ਪਾਉਂਦਾ ਸਾਂ। ਇਕ ਵਾਰੀ ਬਾਪੂ ਮੇਰੇ ਵਾਸਤੇ ਕੱਪੜੇ ਦੇ ਬੂਟ ਲੈ ਕੇ ਆਇਆ ਸੀ ਤੇ ਜਦੋਂ ਮੈਂ ਉਹ ਪਾ ਕੇ ਦੇਖੇ ਸਨ ਤਾਂ ਮੈਂ ਉਹ ਰਾਤ ਨੂੰ ਲਾਹੇ ਹੀ ਨਹੀਂ ਸਨ, ਸਣੇ ਬੂਟ ਪਾ ਕੇ ਮੰਜੇ 'ਤੇ ਸੌਂ ਗਿਆ ਸਾਂ। ਰੰਗ ਦਿੱਤਾ ਹੋਇਆ ਕਮੀਜ਼ ਭਾਵੇਂ ਕਿ ਠੀਕ ਨਹੀਂ ਸੀ ਪਰ ਮੇਰੇ ਲਈ ਉਹ ਨਵਾਂ ਸੀ। ਮੈਂ ਸ਼ੌਕ ਨਾਲ ਉਸ ਨੂੰ ਪਾ

ਕੇ ਸਕੂਲ ਚਲਿਆ ਗਿਆ ਸੀ। ਪਿੰਡੋਂ ਲਾ ਕੇ ਸਕੂਲ ਤੱਕ ਮੇਰੀ ਪੂਰੀ ਠਿੱਠ ਲਾਹੀ ਗਈ ਸੀ। ਮੇਰੀ ਮਜਬੂਰੀ ਨੂੰ ਕਿਸੇ ਨੇ ਸਮਝਿਆ ਨਹੀਂ ਸੀ ਕਿ ਗਰੀਬ ਨੂੰ ਕੱਪੜੇ ਕਿਵੇਂ ਜੁੜਦੇ ਹਨ, ਮੈਂ ਤਾਂ ਵਿਦੇਸ਼ਾਂ ਵਿਚੋਂ ਆਉਂਦੇ ਰੈਗ ਦੇ ਕੱਪੜੇ ਪਾ ਕੇ ਵੀ ਤਨ ਢੱਕਣ ਨੂੰ ਮਾੜਾ ਨਹੀਂ ਸਮਝਦਾ, ਐਤਵਾਰ ਵਾਲੇ ਦਿਨ ਛੋਟੀ ਬਾਰਾਂਦਰੀ ਪਟਿਆਲਾ ਵਾਂਗ ਹੋਰ ਕਈ ਵੱਖ-ਵੱਖ ਸਹਿਰਾਂ ਵਿਚ ਅਮੀਰਾਂ ਨੂੰ ਵੀ ਰੈਗ ਦੇ ਕੱਪੜੇ ਖਰੀਦਦਿਆਂ ਆਮ ਵੇਖਿਆ ਜਾ ਸਕਦਾ ਹੈ ਜਿਹੜੇ ਕਿ ਕਹਿ ਦਿੰਦੇ ਹਨ ਬਾਹਰਲੇ ਮੁਲਕ ਬੈਠੇ ਸਾਡੇ ਰਿਸ਼ਤੇਦਾਰ ਨੇ ਇਹ ਕੱਪੜੇ ਭੇਜੇ ਹਨ ਪਰ ਜੇ ਗਰੀਬ ਪਾਉਂਦਾ ਹੈ ਤਾਂ ਕਹਿੰਦੇ ਹਨ ਕਿ ਮਰਿਆਂ ਹੋਇਆਂ ਦੇ ਕੱਪੜੇ ਪਾ ਰਿਹਾ ਹੈ। ਕੌਣ ਸੋਚਦਾ ਹੈ ਜਦੋਂ ਗਰੀਬ ਨੂੰ ਕੱਪੜਾ ਮਿਲਦਾ ਹੈ ਤਾਂ ਉਹ ਉਸ ਨੂੰ ਬਿਨਾ ਹੀਲ ਹੁੱਜਤ ਤੋਂ ਪਾਉਂਦਾ ਕਿਵੇਂ ਹੈ। ਉੱਚੀਆਂ ਜਾਤੀਆਂ ਵਾਲੇ ਉਸ ਨੂੰ ਚਮਾਰ ਚੌਦੇ ਕਹਿੰਦੇ ਹਨ ਜਾਂ ਚੂਹੜ ਸੰਖ। ਇਹ ਉਨ੍ਹਾਂ ਦਾ ਠੱਠਾ ਹੋ ਸਕਦਾ, ਉਨ੍ਹਾਂ ਲਈ ਮਨਪ੍ਰਚਾਵਾ, ਪਰ ਗਰੀਬ ਦੀ ਮਜਬੂਰੀ ਕੁਝ ਹੋਰ ਹੁੰਦੀ ਐ। ਬਚਨਾ ਖੌੜਾ ਖ਼ੁਦ ਝਿਉਰ ਜਾਤੀ ਨਾਲ ਸਬੰਧ ਰੱਖਦੈ, ਪਰ ਉਚੀਆਂ ਜਾਤਾਂ ਦੇ ਮੁੰਡਿਆਂ ਨੂੰ ਖੁਸ਼ ਕਰਨ ਵਾਸਤੇ ਮਨਘੜਤ ਝੱਲੀਆਂ ਵਲੱਲੀਆਂ ਸੁਣਾਉਣ ਦੀ ਉਸ ਨੂੰ ਆਦਤ ਹੈ।

***ਆਤਮ ਪ੍ਰਕਾਸ ਕਹਿੰਦਾ ਹੈ,*** "ਬਚਨੇ ਖੌੜੇ ਵਰਗੇ ਵੀ ਕੀ ਕਰਨ, ਆਰਥਿਕ ਤੰਗੀ, ਭਿਆਨਕ ਗਰੀਬੀ, ਸਮਾਜ ਦੀਆਂ ਅਤੇ ਪੇਟ ਦੀਆਂ ਉਪਜੀਆਂ ਲੋੜਾਂ ਇਨਸਾਨ ਨੂੰ ਵਿਕਣ ਲਈ ਮਜਬੂਰ ਕਰਦੀਆਂ ਹਨ।"

• • •

**ਬੇਬੇ ਭਾਗ ਕੌਰ ਨੂੰ ਨਾਨੀ ਕਹਿਣ ਵਾਲਾ ਬੰਤ ਸਿੰਘ ਖੁੱਦ ਨਾਨਾ ਬਣਿਆ**



***ਲੇਖਕ ਦੇ ਮਾਤਾ ਜੀ ਭਾਗ ਕੌਰ (102) ਨੂੰ ਨਾਨੀ ਕਹਿਣ ਵਾਲਾ ਬੰਤ ਸਿੰਘ ਜਾਹਲਾਂ ਆਪਣੀ ਧੀ ਕੁਲਦੀਪ ਕੌਰ, ਦੋਹਤੀ ਅਤੇ ਲੇਖਕ ਦੀ ਭੈਣ ਗੁਰਨਾਮ ਕੌਰ ਨਾਲ ਖੜ੍ਹਾ ਹੋਇਆ।***



## ਖ਼ਾਰੀਵਾਲਾ.....

ਗੈਂਤੀ ਕਹੀ ਚੱਲੀ ਮਜ਼ਦੂਰ ਪਿਆਰੇ ਦੀ ਡੌਲ੍ਹਿਆਂ ਦੀ ਲਾਈ ਜਦੋਂ ਜਾਨ ਹੈ,
ਅੜ ਭੰਨੀ ਗਈ ਉਦੋਂ ਟਿੱਬੇ ਤੇ ਪਹਾੜ ਦੀ ਬਣ ਗਿਆ ਰੜ੍ਹੇ ਦਾ ਮੈਦਾਨ ਹੈ।
ਆਟੇ ਉਤੇ ਲੂਣ ਵਾਂਗ ਕਰਦੇ ਹਕੂਮਤਾਂ ਕੰਮੀ  ਹੋਇਆ ਡਾਢਾ ਪ੍ਰੇਸਾਨ ਹੈ,
ਡੋਲਣਾ ਹਕੂਮਤਾਂ ਨੇ ਥਿਰ ਨਹੀ ਰਹਿਣਾ ਜਦੋਂ ਹੋਇਆ ਕਾਮੇ ਨੂੰ ਗਿਆਨ ਹੈ।

***ਪੋਹ-ਮਾਘ*** ਦੀਆਂ ਰਾਤਾਂ! ਠੁਰ ਠੁਰ ਕਰਦੀ ਕਾਇਨਾਤ, ਪਰਾਲੀ ਦੇ ਢੇਰਾਂ ਵਿਚ ਕੁੱਤੇ 'ਘੁਲਣੀਆਂ' ਬਣਾ ਕੇ ਬੈਠੇ ਸਨ। ਕੋਚਰੀ ਦੀ ਆਵਾਜ਼ ਫਿਜ਼ਾ ਦੀ ਸ਼ਾਂਤੀ ਨੂੰ ਭੰਗ ਕਰ ਰਹੀ ਸੀ। ਘਾਹ ਉੱਤੇ ਪਈ ਤ੍ਰੇਲ ਜੰਮ ਚੁੱਕੀ ਸੀ। ਕਣਕ ਨੂੰ ਪਾਣੀ ਲਾਉਂਦਾ ਹੋਇਆ ਚਰਨੀ ਸੀਰੀ ਪਾਲ਼ਾ ਭਜਾਉਣ ਵਾਸਤੇ ਚਮਕੀਲੇ ਦੇ ਗੀਤ ਗਾ ਰਿਹਾ ਸੀ। ਬਾਪੂ ਡੰਗਰਾਂ ਵਾਲੇ ਰਜਾਈ ਉੱਤੇ ਕੰਬਲ ਜੋੜ ਕੇ ਪਿਆ ਖੁੱਲ-ਖੁੱਲ ਕਰ ਰਿਹਾ ਸੀ। ਇਹੋ ਜਿਹੇ ਮੌਕੇ ਬਾਹਰ ਨਿਕਲਣਾ ਬਾਪੂ ਨੂੰ ਪ੍ਰੇਸ਼ਾਨ ਕਰ ਜਾਂਦਾ। ਬੇਬੇ ਨੇ ਉੱਠ ਕੇ ਅੱਗ ਬਾਲ ਲਈ। ਮੈਂ ਆਪਣੇ ਸਾਈਕਲ ਦੇ ਪਿੱਛੇ ਲੱਗੇ ਵੱਡੇ ਕੈਰੀਅਰ ਉੱਤੇ ਪੇਟੀ ਕੱਸ ਲਈ। ਜੋ ਕਿ ਮੈਂ ਸਾਡੇ ਪੁਰਾਣੇ ਪਏ ਲੱਕੜ ਦੇ ਟਰੰਕ ਉੱਤੋਂ ਢੱਕਣ ਲਾਹ ਕੇ ਬਣਾਈ ਸੀ। ਕੈਰੀਅਰ 'ਤੇ ਹੀ ਬੋਰੀਆਂ ਦੀਆਂ ਬਣੀਆਂ ਹੋਈਆਂ ਖੁਰਜੀਆਂ ਸਜਾ ਲਈਆਂ। ਇਕ ਛੋਟੀ ਖੁਰਜੀ ਸਾਈਕਲ ਦੇ ਮੂਹਰੇ ਡੰਡੇ ਉੱਤੇ ਰੱਖ ਲਈ। ਤੱਕੜੀ ਬੱਟੇ ਮੂਹਰਲੀ ਖੁਰਜੀ ਵਿਚ ਰੱਖੇ ਹੋਏ ਸਨ। ਉਨ੍ਹਾਂ ਨੂੰ ਸਵੇਰੇ ਹੀ ਮੈਂ ਧੋ ਕੇ ਧੂਫ-ਬੱਤੀ ਕਰਕੇ ਖੁਰਜੀ ਵਿਚ ਰੱਖ ਦਿੱਤਾ ਸੀ। ਠੰਡ ਅੰਤਾਂ ਦੀ ਸੀ। "ਲੈ ਚਾਹ ਪੀ ਲਾ ਪੁੱਤ" ਬੇਬੇ ਨੇ ਚਾਹ ਦਾ ਗਲਾਸ ਭਰ ਕੇ ਮੇਰੇ ਹੱਥ ਫੜਾਉਂਦੀ ਨੇ ਕਿਹਾ। "ਦਾਦੇ ਮਘਾਉਣੀ ਠੰਡ ਖਾਸੀ ਆ ਨਖੱਤੇ, ਕੰਬਲ ਲੈ ਜਾ।" ਪਰ ਮੈਨੂੰ ਬਾਹਰੋਂ ਮੇਰੇ ਸਾਥੀ ਦੀ ਆਵਾਜ਼ ਆ ਗਈ ਸੀ। ਕਈ ਵਾਰੀ ਮੈਂ ਇਕੱਲਾ ਹੀ ਚਲਾ ਜਾਂਦਾ ਸਾਂ ਕਈ ਵਾਰੀ ਮੇਰੇ ਸਾਥੀ ਨਾਲ। ਬਾਪੂ ਨੇ ਮੈਨੂੰ ਬੁਲਾਇਆ ਤੇ ਕਿਹਾ "ਇਕ ਪੱਤ ਤੰਮਾਖੂ ਕਾ ਚਿਲਮ ਮਾ ਪਾ ਕਾ ਦਈਂ ਗਾਮੇ"। ਬਾਪੂ ਵਾਸਤੇ ਤੰਮਾਕੂ ਮੈਂ ਸ਼ਹਿਰੋਂ ਸਪੈਸ਼ਲ ਲਿਆਇਆ ਕਰਦਾ ਸਾਂ। ਮੈਂ ਤੰਮਾਕੂ ਦਾ ਪੱਤ ਚਿਲਮ ਵਿਚ ਪਾ ਕੇ ਬਾਪੂ ਨੂੰ ਦੇ ਕੇ ਤੇ 'ਜੈ ਮਾਂ ਕਾਲੀ' ਕਹਿ ਕੇ ਸਾਈਕਲ 'ਤੇ ਚੜ੍ਹ ਗਿਆ ਸਾਂ। ਚਲਦੇ ਸਾਈਕਲ ਵਿਚੋਂ ਤੱਕੜੀ ਵੱਟਿਆਂ ਦੇ ਖੜਕਣ ਦੀ ਆਵਾਜ਼ ਆ ਰਹੀ ਸੀ। ਠੰਡ ਜਿਵੇਂ ਸਾਰੇ ਸਰੀਰ ਨੂੰ ਚੀਰ ਕੇ ਲੰਘ ਰਹੀ ਸੀ। ਬੇਬੇ ਨੇ ਕਈ ਵਾਰੀ ਕਿਹਾ ਸੀ ਦਸਤਾਨੇ ਲੈ ਲਾ, ਪਰ ਮੈਂ ਟਾਈਮ ਨਾ ਹੋਣ ਕਾਰਨ ਦਸਤਾਨੇ ਲੈ ਨਹੀਂ ਸਕਿਆ ਸਾਂ। ਪੰਦਰਾਂ ਕਿਲੋਮੀਟਰ ਦਾ ਸਫ਼ਰ ਸੀ ਪਿੰਡ ਅਕਾਲਗੜ੍ਹ ਤੋਂ ਪਟਿਆਲੇ

ਦੀ ਸਬਜ਼ੀ ਮੰਡੀ ਤੱਕ ਪਹੁੰਚਣ ਦਾ। ਸਾਈਕਲ ਚਲਾਉਂਦੇ ਹੋਏ ਸਰੀਰ ਤਾਂ ਗਰਮੀ ਫੜ ਰਿਹਾ ਸੀ ਪਰ ਹੱਥ ਠਰ ਠਰ ਜਾ ਰਹੇ ਸਨ। ਸਫੇੜੇ ਵਾਲੇ ਬੀੜ ਵਿਚ ਜਾ ਕੇ ਅਸੀਂ ਪਰਾਲੀ ਨੂੰ ਅੱਗ ਲਾ ਸੇਕਿਆ ਵੀ ਸੀ, ਇਸ ਸਮੇਂ ਹੱਥਾਂ ਵਿਚ ਦਰਦ ਹੋਣ ਲੱਗ ਪਿਆ ਸੀ। ਮੈਂ ਆਪਣੀ ਜੇਬ ਵਿਚੋਂ ਖਿਲਾੜੀ ਦਾ ਬੰਡਲ ਕੱਢ ਇਕ ਬੀੜੀ ਵੀ ਲਾਈ ਸੀ।

***ਬੀੜੀ*** ਮੈਂ ਪੀਣ ਲੱਗ ਪਿਆ ਸਾਂ ਕਿਉਂਕਿ ਸਬਜ਼ੀ ਵੇਚਣ ਵਾਲੇ ਜੋ ਮੇਰੇ ਸਾਥੀ ਸਨ ਉਹ ਬੀੜੀਆਂ ਆਮ ਪੀਂਦੇ ਸਨ। ਬੀੜੀ ਤਾਂ ਮੈਂ ਬਹੁਤ ਪਹਿਲਾਂ ਹੀ ਪੀਣ ਲੱਗ ਪਿਆ ਸੀ ਪਰ ਮੈਂ ਬਾਪੂ ਤੋਂ ਕਾਫ਼ੀ ਡਰਦਾ ਸਾਂ ਇਸ ਕਰਕੇ ਮੈਂ ਘਰੇ ਬੀੜੀ ਨਹੀਂ ਪੀਂਦਾ ਸੀ ਪਰ ਬਾਅਦ ਵਿਚ ਕਿਸੇ ਵਲੋਂ ਮਾਰੇ ਇਕ ਤਾਹਨੇ ਕਾਰਨ ਮੈ ਬੀੜੀਆਂ ਛਡ ਦਿਤੀਆਂ ਸਨ, ਇਨਸਾਨ ਆਪਣੀ ਆਈ ਤੇ ਆ ਜਾਵੇ ਤਾਂ ਕੁਝ ਵੀ ਕਰ ਸਕਦਾ ਹੈ ਬੀੜੀਆਂ ਕੀ ਹਨ। ਮੈਨੂੰ ਇਹ ਕਾਹਲੀ ਸੀ ਕਿ ਮੈਂ ਮੰਡੀ ਵਿਚੋਂ ਸਬਜ਼ੀ ਛੇਤੀ ਖਰੀਦ ਕੇ ਪਿੰਡਾਂ ਵਿਚ ਵੇਚਾਂ ਤੇ ਫੇਰ ਮੈਂ ਸਕੂਲ ਵੀ ਜਾਣਾ ਸੀ। ਦਸਵੀਂ ਜਮਾਤ ਦੇ ਬੋਰਡ ਦੇ ਪੇਪਰ ਸਨ। ਇਕ ਵਾਰੀ ਅਸੀਂ ਘਲੋੜੀ ਦੇ ਬੀੜ ਵਿਚ ਜਾ ਕੇ ਵੀ ਆਮ ਵਾਂਗ ਸੇਕਿਆ ਸੀ। ਸਾਈਕਲ ਅਸੀਂ ਮੰਡੀ ਤੋਂ ਬਾਹਰਲੇ ਪਾਸੇ ਲਾ ਕੇ ਖਾਲੀ ਥੈਲਾ ਚੁੱਕ ਕੇ ਮੰਡੀ ਵਿਚ ਸਬਜ਼ੀ ਲੈਣ ਵੜ ਗਏ ਸਾਂ। ਗਾਜਰਾਂ, ਮਟਰ, ਆਲੂ, ਗੋਭੀ, ਬੈਗਣ ਆਦਿ ਕਾਫ਼ੀ ਵਿਕ ਰਹੇ ਸਨ। ਮੈਂ ਨਾਲ ਹੀ ਅਦਰਕ ਵੀ ਪਾ ਲਿਆ ਤੇ ਪਿਆਜ ਵੀ, ਧਣੀਏ ਦੇ ਗੁੱਛੇ ਵੀ ਕਈ ਲੈ ਲਏ ਸਨ। ਮੰਡੀ ਵਿਚ ਕੁਰਬਲ-ਕੁਰਬਲ ਹੋ ਰਹੀ ਸੀ। ਕਿਸੇ ਨੂੰ ਕੁਝ ਸੁਣਾਈ ਨਹੀਂ ਦੇ ਰਿਹਾ ਸੀ। ਸਬਜ਼ੀ ਵੇਚਣ ਵਾਲੇ ਪਿੰਡਾਂ ਦੇ ਲੋਕ ਆ ਰਹੇ ਸਨ ਪਰ ਉਨ੍ਹਾਂ ਦੇ ਮਾਲ ਨੂੰ ਵੀ ਆੜਤੀਏ ਵੇਚ ਰਹੇ ਸਨ। ਨਾਲ ਰੇਹੜੀਆਂ ਵਾਲੇ ਪੂਰਬੀਏ ਲਸਣ, ਅਦਰਕ, ਪਿਆਜ, ਹਰੀਆਂ ਮਿਰਚਾਂ ਆਦਿ ਬਾਹਰ ਲਾਇਨ 'ਚ ਲਗਾ ਕੇ ਵੇਚ ਰਹੇ ਸਨ। ਬਾਪੂ ਕਹਿੰਦਾ ਸੀ "ਸਹੀ ਦਿਸ਼ਾ ਵੱਲ ਕੀਤੀ ਮਿਹਨਤ ਕਈ ਵਾਰੀ ਬੰਦੇ ਨੂੰ ਬੁਲੰਦੀਆਂ 'ਤੇ ਪਹੁੰਚਾ ਦਿੰਦੀ ਹੈ।" ਮੈਂ ਕਈ ਵਾਰੀ ਸੋਚਦਾ ਉਹ ਕਿਹੜੀ ਮਿਹਨਤ ਹੈ ਜਿਹੜੀ ਬੰਦੇ ਨੂੰ ਬੁਲੰਦੀਆਂ 'ਤੇ ਪਹੁੰਚਾਉਂਦੀ ਹੈ। ਮੈਂ ਸਬਜ਼ੀ ਦੀ ਡਿੱਗੀ ਭਰ ਕੇ ਆਪਣਾ ਸਾਈਕਲ ਹੱਕ ਲਿਆ ਸੀ। ਮੇਰਾ ਰੋਜ਼ ਦਾ ਰੂਟ ਸੀ ਡਕਾਲਾ ਰੋਡ 'ਤੇ ਰਵਾਸ ਬ੍ਰਾਹਮਣਾ, ਖੇੜਾ ਜੱਟਾਂ, ਰਾਮਗੜ੍ਹ, ਸਪੇੜਾ ਜੇ ਸਬਜ਼ੀ ਬਚ ਜਾਂਦੀ ਤਾਂ ਮੈਂ ਸ਼ਾਮ ਵਕਤ ਸਕੂਲ ਤੋਂ ਆ ਕੇ ਬਲਾਸਪੁਰ, ਮੁਹਾਦੀਪੁਰ, ਬੜੀ ਮਜ਼ਾਲ, ਭੱਟੀਆਂ, ਨੈਣਾਂ ਦਾ ਗੇੜਾ ਵੀ ਕੱਢ ਲੈਂਦਾ ਸੀ। ਮੈਂ ਅੱਜ ਰਵਾਸ ਤੋਂ ਸਬਜ਼ੀ ਵੇਚ ਕੇ ਖੇੜਾ ਜੱਟਾਂ ਪੁੱਜਿਆ ਸੀ। ਵਿਚਕਾਰਲੀ ਗਲੀ ਵਿਚ ਮੈਂ ਖੜ੍ਹ ਕੇ ਹੋਕਾ ਦਿੱਤਾ, "ਆਲੂ ਲੈ ਲਓ.....ਗੋਭੀ ਲੈ ਲਓ...... ਬੈਂਗਣ ਲੈ ਲਓ......ਮਟਰ ਲੈ ਲਓ......ਆਦਾ ਲੈ ਲਓ.... ਗਾਜਰ ਲੈ ਲਓ...." ਮੈਂ ਇਹ ਹੋਕਾ ਦਿੱਤਾ ਸੀ, ਹਮੇਸ਼ਾਂ ਹੀ ਮੈਂ ਇਸੇ ਤਰ੍ਹਾਂ ਹੋਕਾ ਦਿੰਦਾ ਸਾਂ। ਜੱਟਾਂ ਦੀਆਂ ਕੁੜੀਆਂ, ਬੁੜੀਆਂ, ਨੂੰਹਾਂ, ਬਹੂਆਂ ਕੋਈ ਕਣਕ ਜੀਰੀ ਲੈ ਕੇ, ਕੋਈ ਪੈਸੇ ਲੈ ਕੇ ਅਤੇ ਕੋਈ ਉਧਾਰ ਸਬਜ਼ੀ ਲੈਣ ਲਈ ਆ ਜਾਂਦੀਆਂ, ਸਰਦੀ ਵਿਚ ਸਰੋਂ ਦਾ ਸਾਗ ਹੋਣ ਕਰਕੇ ਸਬਜੀ ਘੱਟ ਹੀ ਖ੍ਰੀਦੀ ਜਾਂਦੀ। ਉਂਜ ਜੱਟਾਂ ਦੇ ਖੇਤ ਹਨ, ਖੇਤਾਂ ਵਿਚ ਉਹ ਹੁਣ ਕਣਕ ਅਤੇ ਝੋਨਾ ਹੀ ਬੀਜਦੇ ਹਨ। ਭਾਵੇਂ ਕਿ ਉਹ ਪਹਿਲਾਂ ਸਬਜ਼ੀ ਵੀ ਬੀਜਦੇ ਸਨ ਪਰ ਹੁਣ ਝੋਨੇ ਅਤੇ ਕਣਕ ਨੇ ਕਿਸਾਨਾਂ ਦੇ ਸਾਰੇ ਖੇਤ ਨੱਪ ਲਏ ਸਨ। ਕੋਈ ਖੇਤ ਵਿਚ ਸਬਜ਼ੀ ਬੀਜਕੇ ਰਾਜ਼ੀ ਨਹੀਂ ਸੀ। ਲਸਣ, ਧਣੀਆਂ ਬੀਜਦੇ, ਹੋਰ ਸਬਜ਼ੀ ਸਾਰੀ ਹੀ ਬੁੜੀਆਂ ਨੂੰ ਖਾਰੀ ਵਾਲਿਆਂ ਤੋਂ ਲੈਣੀ ਪੈਂਦੀ ਹੈ। ਜਦਕਿ ਸ਼ਹਿਰ ਦੇ ਨੇੜਲੇ ਇਲਾਕੇ ਦੇ ਕੁਝ ਕਿਸਾਨ



ਸਬਜ਼ੀ ਦੀ ਖ਼ੂਬ ਬਿਜਾਈ ਕਰਦੇ ਸਨ। ਉਹ ਹੀ ਸਵੇਰੇ ਠੰਡ ਵਿਚ ਠੁਰ ਠੁਰ ਕਰਦੇ ਸਬਜ਼ੀ ਵੇਚਣ ਜਾਂਦੇ। ਸਾਡੇ ਪਿੰਡ ਦੇ ਬਰਾਗੀ ਵੀ ਸਬਜ਼ੀ ਬੀਜ ਕੇ ਉਸੇ ਮੰਡੀ ਵਿਚ ਵੇਚਣ ਜਾਂਦੇ ਸਨ ਜਿਸ ਮੰਡੀ ਵਿਚੋਂ ਮੈਂ ਸਬਜ਼ੀ ਖਰੀਦ ਕੇ ਪਿੰਡਾਂ ਵਿਚ ਵੇਚਦਾ ਸੀ। ਮੈਂ ਖੇੜਾ ਜੱਟਾਂ ਪਿੰਡ ਵਿਚ ਹੋਕਾ ਲਾਇਆ ਸੀ। ਕੁੜੀਆਂ ਬੁੜੀਆਂ ਦੀ ਮੈਂ ਉਡੀਕ ਕਰ ਰਿਹਾ ਸਾਂ ਪਰ ਇਕ ਬੁੜੀ ਜਿਹੜੀ ਕਿ ਬਾਹਰਲੇ ਪਾਸੇ ਝਾੜੂ ਫੇਰ ਰਹੀ ਸੀ ਮੈਨੂੰ ਖ਼ੂਬ ਤਾੜਣ ਲੱਗ ਪਈ, "ਮੇਰੇ ਬਾਪ ਦਿਆ ਸਾਲਿਆ, ਸ਼ਰਮ ਕਰ, ਤੈਨੂੰ ਬੋਲਣਾ ਨੀ ਆਉਂਦਾ, ਸਬਜ਼ੀ ਭਾਜੀ ਪਿੰਡਾਂ 'ਚ ਵੇਚਦਾ ਫਿਰਦੈਂ, ਆਹ ਜਿਹੜਾ ਤੂੰ ਹੋਕਾ ਦਿੱਤਾ, ਆਹ ਤੇਰੇ ਬਾਪ ਨੇ ਸਿਖਾਇਆ ਤੈਨੂੰ।" ਮੈਂ ਡੌਰ ਭੌਰ ਹੋਇਆ ਕਦੇ ਉਸ ਬੁੜੀ ਵੱਲ ਦੇਖ ਰਿਹਾ ਸੀ, ਕਦੇ ਆਪਣੇ ਅਗਲੇ ਮੱਡਗਾਰਡ ਤੋਂ ਬਿਨਾਂ ਖੜ੍ਹੇ ਸਾਈਕਲ ਵੱਲ ਦੇਖ ਰਿਹਾ ਸਾਂ। ਪਰ ਬੁੜੀ ਹੁੱਕਾ ਪਾਣੀ ਲੈ ਕੇ ਮੈਨੂੰ ਗਾਲ੍ਹਾਂ ਤੇ ਗਾਲ੍ਹਾਂ ਕੱਢ ਰਹੀ ਸੀ। "ਬੇਬੇ ਜੀ ਮੇਰੇ ਤੇ ਗਲਤੀ ਕੇ ਹੋ ਗੀ।" ਬੁੜ੍ਹੀ ਹੋਰ ਭੜਕ ਗਈ ਸੀ। "ਤੂੰ ਮੈਨੂੰ ਬੇਬੇ ਜੀ ਕਹਿਨੈ....ਤੈਨੂੰ ਸ਼ਰਮ ਨੀ ਆਉਂਦੀ ਹਰਾਮਜਾਦਿਆ, ਬੇਬੇ ਜੀ ਪਤਾ ਕੀਹਨੂੰ ਕਿਹਾ ਕਰਦੈ ਆਂ" ਮੇਰੀ ਸੁਰਤ ਭੁੱਲ ਗਈ ਸੀ। ਜਿਹੜੀਆਂ ਕੁੜੀਆਂ ਬੁੜੀਆਂ ਮੈਥੋਂ ਸਬਜ਼ੀ ਲੈਣ ਆਇਆ ਕਰਦੀਆਂ ਸਨ ਉਹ ਵੀ ਖੜ੍ਹੀਆਂ ਅੱਜ ਮੈਨੂੰ ਤੱਕ ਰਹੀਆਂ ਸਨ। ਕਿਸੇ ਨੂੰ ਕੁਝ ਪਤਾ ਨਹੀਂ ਸੀ ਕਿ ਮੈਂ ਕੀ ਗਲਤੀ ਕੀਤੀ ਹੈ। ਮੈਂ ਹਲਕਾ ਜਿਹਾ ਬਿਨਾਂ ਦਾੜ੍ਹੀ ਮੁੱਛਾਂ ਤੋਂ ਨਾਬਾਲਗ਼ ਬੱਚਾ ਸਾਂ। ਕਈ ਬੁੜੀਆਂ ਮੇਰੇ ਵੱਲ ਤਰਸ ਨਾਲ ਵੀ ਦੇਖ ਰਹੀਆਂ ਸਨ ਪਰ ਕਈ ਸਮਝਣ ਤੋਂ ਅਸਮਰਥ ਮੈਨੂੰ ਕਸੂਰਵਾਰ ਸਮਝਦੀਆਂ ਹੋਈਆਂ ਬੁੜੀ ਦੀ ਹਮਾਇਤ ਵਿਚ ਵੀ ਸਨ। ਮੈਂ ਫਿਰ ਪੁੱਛਿਆ ਸੀ, "ਹਾਂ ਜੀ ਮੈਥੋਂ ਗਲਤੀ ਕੇ ਹੋ ਗੀ" "ਤੂੰ ਹੁਣ ਮਾਰ ਹੋਕਾ....ਕੀ ਕਿਹਾ ਤੀ ਤੂੰ, ਭੜੀਏ ਇਹ ਬਤਾਊ ਨੂੰ ਕੁਛ ਹੋਰ ਈ ਕਹੀ ਜਾ ਰਿਹਾ" ਮੈਂ ਅਜੇ ਵੀ ਨਹੀਂ ਸਮਝਿਆ ਸੀ। ਮੈਨੂੰ ਇਹ ਸਮਝ ਮੁਖਤਿਆਰੇ ਤੋਂ ਲੱਗੀ ਸੀ ਕਿ ਸਾਡੇ ਇਲਾਕੇ ਦੇ ਪਿੰਡਾਂ ਵਿਚ 'ਬੈਂਗਣ' ਲਫ਼ਜ਼ ਤੋਂ ਕੋਈ ਹੋਰ ਭਾਵ ਲੈਂਦੇ ਹਨ। ਮੈਂ ਬੁੜ੍ਹੀ ਤੋਂ ਕਈ ਵਾਰੀ ਮੁਆਫ਼ੀਆਂ ਮੰਗੀਆਂ ਉਹਦੇ ਪੈਰ ਫੜੇ ਸੀ, ਕੁਝ ਬੁੜੀਆਂ ਨੇ ਅਤੇ ਕੁੜੀਆਂ ਨੇ ਬੁੜੀ ਨੂੰ ਸ਼ਾਂਤ ਕਰਾਇਆ ਸੀ ਤਾਂ ਜਾ ਕੇ ਮੇਰੀ ਸਬਜ਼ੀ ਉਥੇ ਵਿਕੀ। ਭਾਵੇਂ ਕਿ ਮੇਰੀ ਸਬਜ਼ੀ ਪਹਿਲਾਂ ਨਾਲੋਂ ਅੱਜ ਘੱਟ ਹੀ ਵਿਕੀ ਸੀ। ਮੈਂ ਰਾਮਗੜ੍ਹ ਨੂੰ ਹੋ ਕੇ ਸਫੇੜੇ ਘਰੇ ਆ ਕੇ ਫਟਾ-ਫਟ ਤਿਆਰ ਹੋ ਕੇ ਸਕੂਲ ਨੂੰ ਚਲਾ ਗਿਆ ਸਾਂ। ਇਨ੍ਹਾਂ ਪਿੰਡਾਂ ਵਿਚ ਮੈਂ ਬਾਅਦ ਵਿਚ ਰੱਖੜਾ ਮਿੱਲ ਵਿਚ ਨੌਕਰੀ ਲੱਗਣ ਤੋਂ ਬਾਅਦ ਸਰਵੇਅਰ ਬਣ ਕੇ ਕਈ ਸਾਲ ਨੌਕਰੀ ਵੀ ਕੀਤੀ ਪਰ ਉਨ੍ਹਾਂ ਬੁੜੀਆਂ ਨਾਲ ਮੇਰਾ ਮਿਲਵਰਤਣ ਫਿਰ ਕਦੇ ਇਸ ਤਰ੍ਹਾਂ ਨਹੀਂ ਹੋਇਆ।

ਖੂਹ ਦੇ ਡੱਡੂਆਂ ਦੀ ਇਥੇ ਭਰਮਾਰ ਬਹੁਤੀ ਸੋਚ ਜਿੰਨੀ ਕੁ ਉਨੀ ਹੀ ਗੱਲ ਕਰਦੇ,
ਉੱਲੂ ਸੂਰਜ ਦੀ ਹੋਂਦ ਨੂੰ ਮੰਨਦੇ ਹੀ ਨਾ ਚਮਗਿੱਦੜ ਵੀ ਇਹੋ ਹੀ ਝੱਲ ਕਰਦੇ।
ਲੱਦੋ ਖੋਤੇ 'ਤੇ ਗਿਆਨ ਦੀਆਂ ਪੰਡਾਂ ਭਾਵੇਂ ਸੱਪ ਪਾਲ੍ਹੀਏ ਮਾਲਕ ਨਾਲ ਛੱਲ ਕਰਦੇ
ਸੋਚ ਸੋਚ ਦੀ ਗਲ ਹੈ ਭਲੇ ਲੋਕਾ ਸੋਚ ਨਾ ਮਿਲੀ ਝਗੜੇ ਅਟੱਲ ਕਰਦੇ।

• • •

# ਲੈ ਲਓ ਬਾਬੇ ਦਾ ਭੋਗ....

ਜਦੋਂ ਜਨਮਿਆਂ ਮਨੁੱਖ ਸੰਸਾਰ ਅੰਦਰ ਇਬਾਰਤ ਲਿਖੀ ਨਾ ਮੱਥੇ ਵਿਚਕਾਰ ਸਾਂਈਂ,
ਫਲਾਣਾ ਮਜ਼ਹਬ ਫਲਾਣੀ ਹੈ ਜਾਤ ਤੇਰੀ ਫਲਾਣਾ ਦੇਸ ਫਲਾਣਾ ਘਰ ਬਾਰ ਸਾਂਈਂ।
ਪਾਕੇ ਵੰਡੀਆਂ ਵੰਡੇ ਇਨਸਾਨ ਤੂੰ ਹੀ ਭਾਣਾ ਮੰਨਿਆ ਨਾ ਛੱਡਿਆ ਹੰਕਾਰ ਸਾਂਈਂ,
ਉਜੜੇ ਇਕ ਦਿਨ ਖੇਤੀ ਹੰਕਾਰ ਵਾਲੀ ਭਰਿਆ ਛੱਡੇਂਗਾ ਜਦੋਂ ਸੰਸਾਰ ਸਾਂਈਂ।

***ਅਰਨਾ-ਬਰਨਾ*** ਚੌਕ 'ਤੇ ਖਿਡੌਣਿਆਂ ਦੀਆਂ ਦੁਕਾਨਾਂ ਉੱਤੇ ਚਹਿਲ-ਪਹਿਲ ਸੀ। ਖਿਡਾਉਣੇ ਮੇਲਿਆਂ ਵਿਚ ਵੇਚਣ ਲਈ ਆਏ ਦੁਕਾਨਦਾਰ ਖੁਰਜੀਆਂ ਅਤੇ ਡਿੱਘੀ ਨਾਲ ਮਸਰੂਫ ਸਾਈਕਲ ਨੂੰ ਦੀਵਾਰ ਨਾਲ ਲਗਾ ਕੇ ਖਿਡੌਣਿਆਂ ਦੀ ਦੁਕਾਨ ਵਿਚ ਵੜ ਜਾਂਦੇ। ਚਾਬੀ ਵਾਲੇ ਟਰੈਕਟਰ, ਜਹਾਜ਼, ਜੀਪਾਂ, ਸਾਈਕਲ, ਮੋਟਰਸਾਈਕਲ ਹੋਰ ਕਈ ਸਾਰੇ ਖਿਡੌਣਿਆਂ ਦੀਆਂ ਕਿਸਮਾਂ ਦੇ ਡੱਬੇ ਦੇ ਡੱਬੇ ਖਰੀਦੇ ਜਾ ਰਹੇ ਸਨ। ਨਿੱਕੇ-ਨਿੱਕੇ ਖਿਡੌਣੇ, ਦਸ ਪੈਸੇ ਦਾ ਵਿਕਦਾ ਸੀ ਇਕ ਖਿਡੌਣਾ। ਉਸ ਦੀ ਹੋਲ ਸੇਲ ਕੀਮਤ ਪੰਜ ਪੈਸੇ। ਦੁਕਾਨਦਾਰਾਂ ਨੇ ਵੀ ਸੀਜ਼ਨ ਨੂੰ ਵੇਖ ਇਕ-ਇਕ ਬੰਦਾ ਹੋਰ ਰੱਖ ਲਿਆ ਸੀ। ਵਾਰੀ ਸੱਟੇ ਦੁਕਾਨਦਾਰ ਆਪਣੇ ਫੇਰੀ ਵਾਲੇ ਗਾਹਕਾਂ ਨੂੰ ਭੁਗਤਾ ਰਹੇ ਸਨ। ਮੇਲਿਆਂ ਦਾ ਟਾਈਮ ਸੀ, ਨੈਣਾਂ ਦਾ ਮੇਲਾ, ਲੰਗ ਦਾ ਮੇਲਾ, ਬਾਰਨ ਦਾ ਮੇਲਾ, ਹਰਦਾਸਪੁਰ ਦਾ ਮੇਲਾ, ਖੇੜੀ ਵਰਨਾ ਦਾ ਮੇਲਾ, ਪੰਜੌਲੇ ਦਾ ਮੇਲਾ, ਨਮਾਦਿਆਂ ਦਾ ਮੇਲਾ ਅਤੇ ਹੋਰ ਪੰਜਾਬ ਦੇ ਪਿੰਡਾਂ ਵਿਚ ਨਿੱਕੇ ਮੋਟੇ ਮੇਲੇ ਲੱਗ ਰਹੇ ਸਨ। ਮੇਲਿਆਂ ਉੱਤੇ ਦੁਕਾਨਾਂ ਸਜਾ ਕੇ ਇਹ ਖਿਡੌਣੇ ਵੇਚਣ ਲਈ ਖਰੀਦੇ ਜਾ ਰਹੇ ਸਨ।

***ਬਾਪੂ ਕਹਿੰਦੈ,*** "ਜੇ ਅਸੀਂ ਕਰਮ ਨੂੰ ਆਪਣਾ ਧਰਮ ਸਮਝਦੇ ਹਾਂ ਤਾਂ ਕਾਮਯਾਬੀ ਸਹਿਜੇ ਹੀ ਪੈਰ ਚੁੰਮ ਲੈਂਦੀ ਹੈ।"

***ਆਤਮ ਪ੍ਰਕਾਸ ਕਹਿੰਦੈ :*** **ਤੰਗੀਆਂ ਤੁਰਸੀਆਂ ਵਿਚ ਬੇਹਾਲ, ਫਿਰ ਵੀ ਹੱਸ ਹੱਸ ਤਰੱਕੀਆਂ ਹਾਸਲ ਕਰਨ ਲਈ ਸੰਘਰਸ਼ ਕਰਨ ਵਾਲਾ ਗਰੀਬ ਵਿਅਕਤੀ ਮਹਾਨ ਵੀ ਅਤੇ ਸੂਰਮਾ ਵੀ ਹੁੰਦਾ ਹੈ, ਪਰ ਪੈਸੇ ਲਈ ਜਲਾਲਤ ਭਰੀ ਜਿੰਦਗੀ ਜਿਉਣ ਵਾਲਾ ਵਿਅਕਤੀ ਨਿਪੁੰਸਕ ਹੁੰਦਾ ਹੈ**, ਜਲਾਲਤ ਭਰੀ ਜਿੰਦਗੀ ਜਿਉਣ ਵਾਲੇ ਕਾਫੀ ਸਾਰੇ ਅਮੀਰ ਵੀ ਹੁੰਦੇ ਹਨ, ਜਿਆਦਾ ਤਰ ਸਿਆਸੀ ਲੋਕ ਵੀ, ਜਿਹਨਾਂ ਨੂੰ ਇਸ ਸਮਾਜ ਦੇ ਲੋਕ ਵੋਟਾਂ ਪਾਕੇ ਆਪਣੇ ਸਿਰ ਤੇ ਕਾਬਜ ਬਣਾਉਦੇ ਹਨ, ਆਪਣੇ ਵਿਰੁੱਧ ਖਤਰਨਾਕ ਫੈਸਲੇ ਕਰਨ ਲਈ।

ਸਾਡੇ ਪਿੰਡ ਦੇ ਕਈ ਜਣੇ, ਪਸਿਆਣੇ ਵਾਲਾ ਪ੍ਰੀਤਮ, ਹੋਰ ਕਈ, ਸਾਡਾ ਗਰੁਪ



ਵੀ ਖਿਡੌਣੇ ਖਰੀਦਣ ਲਈ ਇਨ੍ਹਾਂ ਦੁਕਾਨਾਂ ਵਿਚ ਪਹੁੰਚ ਚੁਕਿਆ ਸੀ। ਇਨ੍ਹਾਂ ਦੁਕਾਨਦਾਰਾਂ ਦੇ ਹੋਲ ਸੇਲ ਦੇ ਪੱਕੇ ਰੇਟ ਸਨ। ਇਹ ਦੁਕਾਨਦਾਰ ਨਾਲੋ-ਨਾਲ ਦੱਸ ਵੀ ਰਹੇ ਸਨ ਕਿ ਇਸ ਡੱਬੀ ਦਾ ਇਹ ਰੇਟ ਹੈ ਪਰ ਤੁਸੀਂ ਇਸ ਰੇਟ 'ਤੇ ਵੇਚਣਾ ਹੈ। ਚਾਬੀ ਵਾਲੇ ਟਰੈਕਟਰ ਦਾ ਇਹ ਰੇਟ ਹੈ ਪਰ ਤੁਸੀਂ ਇਹ ਰੇਟ ਵੇਚਣਾ ਹੈ। ਵੇਚਣ ਦੀ ਕੋਈ ਦਿੱਕਤ ਨਹੀਂ ਸੀ। ਵੇਚਣਾ ਚਲਾਕੀ ਨਾਲ ਹੁੰਦਾ ਹੈ। ਜਿੰਨਾ ਸਿਆਣਾ ਤੇ ਚਲਾਕ ਬੰਦਾ, ਉਨੇ ਹੀ ਖਿਡੌਣੇ ਵੱਧ ਵੇਚਣ ਵਿਚ ਕਾਮਯਾਬ ਹੁੰਦੈ। ਅਸੀਂ ਇਕ ਮੇਲੇ ਚੋਂ ਦੂਜੇ ਵਿਚ ਸਮਾਨ ਵੇਚ ਤੀਜੇ ਵਿਚ, ਸਾਡੀ ਲਾਈਨ ਚੱਲ ਰਹੀ ਸੀ। ਮੇਰੇ ਸਕੂਲ ਦੇ ਮਾਸਟਰਾਂ ਨੂੰ ਪਤਾ ਸੀ ਕਿ ਮੇਲਿਆਂ ਉੱਤੇ ਭੁਕਾਨੇ ਵੇਚਦਾ ਫਿਰਦੈ। ਉਨ੍ਹਾਂ ਦੀ ਤਸੱਲੀ ਵਿਚ ਭੁਕਾਨੇ ਕਹਿਣਾ ਹੀ ਪਸੰਦ ਸੀ। ਕਿਉਂਕਿ ਮੈਂ ਪਜੌਲੇ ਮਾੜੀ ਦੇ ਮੇਲੇ ਵਿਚ ਵੀ ਭੁਕਾਨੇ ਵੇਚੇ ਸਨ। ਨੈਣਾਂ ਮਾੜੀ ਦਾ ਮੇਲਾ ਸੀ। ਉਥੇ ਅਸੀਂ ਦੁਕਾਨ ਸਜਾ ਲਈ ਸੀ। ਅਸੀਂ ਹੋਕੇ ਤੇ ਹੋਕਾ ਲਾ ਰਹੇ ਸਾਂ। "....ਆ ਜਾਓ....ਲੈ ਜਾਓ ਖਿਡੌਣੇ.....ਬੱਚਿਆਂ ਨੂੰ ਹਸਾਉਣੇ..... ਖੁਸ਼ੀਆਂ ਵੰਡਦੇ ਨੇ, ਲੈ ਜਾਓ ਖਿਡੌਣੇ।" ਨਾਲ ਹੀ ਮੈਂ ਬਾਬੇ ਦਾ ਭੋਗ ਵੀ ਰੱਖਿਆ ਹੋਇਆ ਸੀ ਖਿੱਲਾਂ-ਪਤਾਸੇ। ਉਹ ਵੀ ਮੈਂ ਲਿਫਾਫਿਆਂ ਵਿਚ ਪਾ ਕੇ ਲਿਫਾਫ਼ੇ ਤਿਆਰ ਕਰ ਰੱਖੇ ਸਨ। ਸਵਾ ਰੁਪਏ ਦਾ ਲਿਫਾਫ਼ਾ, ਸਵਾ ਪੰਜ ਦਾ ਲਿਫਾਫ਼ਾ ਜੇ ਕੋਈ ਇਸ ਤੋਂ ਵੱਧ ਮੰਗਦਾ ਤਾਂ ਮੌਕੇ 'ਤੇ ਹੀ ਪਾ ਕੇ ਦਿੱਤਾ ਜਾਂਦਾ। ਭੋਗ ਦਾ ਅੱਡ ਹੋਕਾ ਮਾਰਿਆ ਜਾ ਰਿਹਾ ਸੀ, ".... ਲੈ ਲਓ ਭੋਗ....ਕੱਟੇ ਜਾਣਗੇ ਸਾਰੇ ਰੋਗ.... ਓ ਬਾਬੇ ਪੀਰ ਬਲੀ ਦਾ ਭੋਗ....., ਗੁੱਗੇ ਪੀਰ ਦਾ ਭੋਗ....ਲੈ ਲਓ ਭੋਗ.....ਕੱਟੇ ਜਾਣਗੇ ਸਾਰੇ ਰੋਗ।" ਸਵੇਰੇ-ਸਵੇਰੇ ਮਾਈਆਂ ਭੈਣਾਂ ਮੱਥਾ ਟੇਕਣ ਆਉਂਦੀਆਂ। ਸ਼ਾਮ ਨੂੰ ਮੁੰਡੇ-ਖੁੰਡੇ ਕੁਸ਼ਤੀਆਂ ਦੇ ਦੰਗਲ ਵੇਖਣ ਆਉਂਦੇ ਸਨ। ਬਾਓਪੁਰੀਏ ਸੁੱਖੇ ਦਾ ਜ਼ੋਰ-ਸ਼ੋਰ ਨਾਲ ਘੋਲ਼ (ਕੁਸ਼ਤੀ) ਹੁੰਦਾ ਵੇਖਣਾ ਸੀ ਤੇ ਕਾਨਾਹੇੜੀਏ ਸਾਧੂ ਦਾ ਵੀ। ਇਥੇ ਵੀ ਅੱਜ ਕੁਸ਼ਤੀ ਦੰਗਲ ਲੱਗਣਾ ਸੀ। ਭਲਵਾਨਾਂ ਦੀ ਵੀ ਬੱਲੇ-ਬੱਲੇ ਹੁੰਦੀ ਹੈ ਇਨ੍ਹਾਂ ਮੇਲਿਆਂ ਵਿਚ। ਕੁਸ਼ਤੀ ਦੰਗਲ ਨੈਣਾਂ ਹੀ ਨਹੀਂ ਸਗੋਂ ਖੇੜੀ ਵਰਨਾ, ਬਾਰਨ, ਹਰਦਾਸਪੁਰ ਹੋਰ ਬਹੁਤ ਸਾਰੇ ਮੇਲਿਆਂ ਵਿਚ ਲਗਦੇ ਹਨ। ਅਸੀਂ ਹੋਕੇ 'ਤੇ ਹੋਕਾ ਦੇ ਰਹੇ ਸਾਂ। "....ਲੈ ਲਓ ਖਿਡੌਣੇ, ਬੱਚਿਆਂ ਨੂੰ ਹਸਾਉਣੇ...., ਲੈ ਲਓ ਭੋਗ....ਕੱਟੇ ਜਾਣਗੇ ਸਾਰੇ ਰੋਗ" ਕਈ ਤਾਂ ਬੱਚੇ ਘਰੋਂ ਹੀ ਬੁੜ੍ਹੀਆਂ ਕੋਲੋਂ ਪੈਸੇ ਲੈ ਆਉਂਦੇ ਸਨ ਤੇ ਉਹ ਭਾਅ ਵੀ ਕਰਦੇ ਸਨ। ਚਾਬੀ ਵਾਲਾ ਟਰੈਕਟਰ ਕਿੰਨੇ ਦਾ ਭਾਈ ? ਅਸੀਂ ਕਹਿਣਾ ਪੰਜ ਰੁਪਏ ਦਾ, ਬੱਚਾ ਕਹਿੰਦਾ ਚਾਰ ਲੈ ਲਾ। ਬੱਚੇ ਦੀ ਮਾਸੂਮੀਅਤ ਵੇਖ ਕੇ ਸਾਡਾ ਦਿਲ ਕਰਦਾ ਕਿ ਇਹਨੂੰ ਚਾਰ ਦਾ ਦੇਈਏ ਪਰ ਪ੍ਰੀਤਮ ਸਖਤੀ ਨਾਲ ਕਹਿੰਦਾ, "ਹੁਣ ਮੇਲਾ ਕਮੇਟੀ ਆਲਿਆਂ ਨੇ ਵੀ ਆ ਜਾਣੈ ਉਹ ਵੀ ਹੁਣ ਆਪਣੀਆਂ ਲਾਈਆਂ ਦੁਕਾਨਾਂ ਦੇ ਕਿਰਾਏ ਵਸੂਲਦੇ ਨੇ, ਐਤਕੀ ਕਹਿੰਦੇ ਪੰਜ ਰੁਪਏ ਕਿਰਾਇਆ ਦੁਕਾਨ ਦਾ ਵਧਾ ਤਾ।" ਹਰ ਸਾਲ ਮੰਦਿਰ ਕਮੇਟੀ, ਲੱਗੀਆਂ ਹੋਈਆਂ ਦੁਕਾਨਾਂ ਤੋਂ ਜਗ੍ਹਾ ਦੇ ਪੈਸੇ ਵਸੂਲਦੀ। ਉਂਝ ਪਹਿਲਾਂ ਨਹੀਂ ਸੀ ਵਸੂਲਿਆ ਕਰਦੀ ਪਰ ਹੁਣ ਵਸੂਲਣ ਲੱਗ ਪਈ ਸੀ। ਸਾਡੀ ਦੁਕਾਨ 'ਤੇ ਖਾਸੀ ਭੀੜ ਹੋਇਆ ਕਰਦੀ ਸੀ, ਕਿਉਂਕਿ ਅਸੀਂ ਦੁਕਾਨ ਵਿਚ ਕੋਈ ਨਾ ਕੋਈ ਨਵੀਂ ਚੀਜ਼ ਰੱਖਦੇ ਸਾਂ। ਕਦੇ ਜੌਕਰਨੁਮਾ ਵੱਡਾ ਸਾਰਾ ਬੁੱਤ, ਕਦੇ ਕਦੇ ਹੋਰ ਆਕਰਸ਼ਤ ਕਰਨ ਵਾਲੀ ਚੀਜ਼, ਜਿਸ ਨੂੰ ਦੇਖ ਕੇ ਬੱਚੇ ਸਾਡੀ ਦੁਕਾਨ ਦੇ ਕੋਲ ਖੜ੍ਹ ਜਾਂਦੇ ਸਨ। ਕਈ ਬੱਚੇ ਆਪਣੀਆਂ ਮਾਵਾਂ ਨੂੰ ਜ਼ਿੱਦ ਕਰਕੇ ਕਹਿੰਦੇ ਕਿ ਸਾਨੂੰ ਇਹ ਖਿਡੌਣਾ ਚਾਹੀਦਾ। ਮਾਵਾਂ ਕਈ ਵਾਰੀ ਬੱਚਿਆਂ ਦੇ ਚਪੇੜਾਂ ਵੀ

ਜੜ ਦਿੰਦੀਆਂ। ਸਾਡੀ ਇਸ ਵਾਰ ਦੁਕਾਨ ਠਿਕਾਣੇ ਸਿਰ ਲੱਗੀ ਸੀ। ਸਾਡਾ ਮਾਲ ਕਾਫ਼ੀ ਵਿਕ ਰਿਹਾ ਸੀ। ਕਿਉਂਕਿ ਅਸੀਂ ਸ਼ਰਧਾਲੂਆਂ ਨੂੰ ਆਕਰਸ਼ਿਤ ਕਰਨ ਵਾਲੇ ਹੋਕਾਂ ਲਾ ਲਾ ਕੇ ਬੋਲ ਬੋਲਦੇ ਸਾਂ, "ਲੈ ਲਓ ਸੀਰਨੀ.....ਖ਼ਾਉਗਾ ਪੀਰ ਜੀ.....ਲੈ ਲਓ ਭੋਗ ਕੱਟੇ ਜਾਣਗੇ ਸਾਰੇ ਰੋਗ.....ਆ ਜਾਓ ਭਾਈ ਆ ਜਾਓ ਬੱਚਿਓ, ਬੇਲੀਓ, ਬੁੱਢਿਓ, ਠੇਰਿਓ ਖਿਡੌਣੇ ਲਿਆਏ ਆਂ, ਪੰਜ ਰੁਪਏ ਦਾ ਟਰੈਕਟਰ ਭਾਵੇਂ ਹੁਣੇ ਖੇਤਾਂ ਵਿਚ ਲੈ ਕੇ ਵੜ ਜਾਓ, ਇਕ ਦਿਨ ਵਿਚ ਸੌ ਕੀਲਾ ਵਹੁੰਦਾ, ਕਾਰ ਚਾਬੀ ਦਿਓ ਤੇ ਹਵਾ ਵਿਚ ਲੈ ਕੇ ਬੰਬੇ ਕਲਕੱਤੇ ਪਹੁੰਚ ਜਾਓ।" ਸਾਡੀਆਂ ਇਨ੍ਹਾਂ ਲੈ ਬੰਦ ਗੱਲਾਂ ਨੂੰ ਸੁਣ ਆਮ ਲੋਕ ਵੀ ਹੱਸ ਛੱਡਦੇ। ਸਾਡਾ ਮਾਲ ਕਾਫ਼ੀ ਵਿਕਦਾ ਸੀ। ਪਰ ਜਦੋਂ ਮੈ ਖੇੜੀ ਵਰਨਾ ਮੇਲੇ 'ਤੇ ਗਿਆ ਸਾਂ ਮੈਂ ਉੱਥੇ ਖਿਡੌਣਿਆਂ ਦੇ ਨਾਲ ਦੋ ਪੇਟੀਆਂ ਸੇਬਾਂ ਦੀਆਂ ਵੀ ਲੈ ਗਿਆ ਸਾਂ। ਸੇਬ ਬੜੇ ਮਾੜੇ ਸਨ, ਜਿੰਨਾ ਕੁ ਪੈਸਾ ਖਿਡੌਣਿਆਂ ਵਿਚੋਂ ਬਚਾਇਆ ਸੀ, ਉਨਾ ਘਾਟਾ ਮੈਨੂੰ ਸੇਬਾਂ ਵਿਚੋਂ ਪੈ ਗਿਆ ਸੀ। ਪ੍ਰੀਤਮ ਕਿਹਾ ਕਰਦਾ ਸੀ, "ਹਮੇਸਾਂ ਇਹੋ ਜਿਹਾ ਸਮਾਨ ਖਰੀਦੋ ਜਿਹੜਾ ਖਰਾਬ ਨਾ ਹੋਵੇ।" ਖਿਡੌਣੇ ਅਸੀਂ ਜਿੰਨੇ ਮਰਜ਼ੀ ਖਰੀਦਦੇ ਸਾਂ ਉਹ ਕਦੇ ਖਰਾਬ ਨਹੀਂ ਹੁੰਦੇ ਸਨ, ਪਰ ਸੇਬ ਅਸੀਂ ਖਰਾਬ ਹੋਣ ਦੇ ਡਰੋਂ ਜੋ ਵੱਟਿਆ ਸੋ ਖੱਟਿਆ ਸੋਚ ਕੇ ਵੇਚ ਦਿੰਦੇ ਸਾਂ।

***ਇਕ ਹੋਰ ਯਾਦ:*** ਅਸੀਂ ਲੰਗ ਦੀ ਗੁੱਗਾ ਮਾੜੀ ਵਿਚ ਵੀ ਖਿਡੌਣਿਆਂ ਨਾਲ ਭੋਗ ਵੀ ਵੇਚ ਰਹੇ ਸਾਂ। ਮੀਂਹ ਆਉਣ ਦਾ ਡਰ ਲੱਗਿਆ ਹੋਇਆ ਸੀ। ਅੱਜ ਮੈਨੂੰ ਭੁੱਖ ਵੀ ਬੜੀ ਲੱਗੀ ਸੀ। ਉਂਝ ਮੈਂ ਆਉਂਦੇ ਹੋਏ ਰਾਮਗੜ੍ਹ ਦੇ ਕੋਲ ਮਿੱਠੀ ਚਰੀ ਦੇ ਟਾਂਡੇ ਪੁੱਟ ਕੇ ਚੂਪ ਲਏ ਸਨ, ਮਿੱਠੀ ਚਰੀ ਕਹਿੰਦੇ ਬੁਖਾਰ ਵੀ ਚੜ੍ਹਾ ਦਿੰਦੀ ਹੈ। ਪਰ ਅੱਜ ਬੇਬੇ ਕੁਝ ਬਿਮਾਰ ਸੀ। ਮੇਰੇ ਕੋਲ ਰੋਟੀ ਬਣਾਉਣ ਦਾ ਟਾਈਮ ਘੱਟ ਸੀ। ਮੈਂ ਬੇਬੇ ਬਾਪੂ ਨੂੰ ਦੁਕਾਨ ਵਿਚੋਂ ਡਬਲ ਰੋਟੀ ਦੁੱਧ ਨਾਲ ਦੇ ਕੇ ਆਪ ਲੰਗ ਵਾਲੇ ਮੇਲੇ ਵੱਲ ਤੁਰ ਪਿਆ ਸਾਂ। ਲੰਗ ਵਾਲਾ ਮੇਲਾ ਵੀ ਭਰਦਾ। ਭਾਵੇਂ ਕਿ ਇਕੱਠ ਇਥੇ ਘੱਟ ਹੀ ਹੁੰਦਾ, ਪਰ ਮੰਨਤਾ ਇਥੇ ਕਾਫ਼ੀ ਹੁੰਦੀ ਐ। ਮੈਂ ਪੂਰੇ ਜ਼ੋਰ-ਸ਼ੋਰ ਨਾਲ ਖਿਡੌਣੇ ਅਤੇ ਭੋਗ ਵੇਚ ਰਿਹਾ ਸਾਂ। ਅਚਾਨਕ ਹੀ ਮੀਂਹ ਆ ਗਿਆ। ਤਰਪਾਲ ਉਪਰੋਂ ਲੈ ਕੇ ਮੈਂ ਬਹਿ ਗਿਆ ਸਾਂ। ਭੋਗ ਖਿੱਲਾਂ ਤੇ ਪਤਾਸ਼ੇ ਜਿਸ ਨੂੰ ਲੋਕ ਸਵਾ ਰੁਪਏ ਦਾ, ਸਵਾ ਪੰਜ ਦਾ ਲੈ ਕੇ ਜਾਂ ਹੋਰ ਵੀ ਮਹਿੰਗਾ ਪ੍ਰਸਾਦ ਸ਼ਰਧਾ ਨਾਲ ਬਾਬੇ ਨੂੰ ਮੱਥਾ ਟੇਕਦੇ ਸੀ, ਮੈਂ ਤਰਪਾਲ ਦੇ ਵਿਚ ਪਿਆ ਖਿੱਲਾ ਪਤਾਸ਼ੇ ਛਕੀ ਜਾ ਰਿਹਾ ਸਾਂ। ਬਾਪੂ ਕਹਿੰਦੈ, "ਬੰਦੇ ਵਿਚ ਹੀ ਰੱਬ ਹੁੰਦੈ"। ਮੈਨੂੰ ਨੀ ਪਤਾ ਸੀ ਕਿ ਰੱਬ ਕਿਥੇ ਹੁੰਦੈ, ਪਰ ਮੈਨੂੰ ਬਾਬੇ ਦੇ ਭੋਗ ਦੀ ਸ਼ਰਧਾ ਨਾਲੋਂ ਆਪਣੇ ਪੇਟ ਦੀ ਸ਼ਰਧਾ ਚੰਗੀ ਲੱਗ ਰਹੀ ਸੀ।

***ਆਤਮਾ ਪ੍ਰਕਾਸ ਕਹਿੰਦੈ***, "ਓਝੜੀ ਦੀ ਅੱਗ ਸਾਰਾ ਕੁਝ ਤਬਾਹ ਕਰਕੇ ਰੱਖ ਦਿੰਦੀ ਐ, ਪੇਟ 'ਚ ਪਈਆਂ ਰੋਟੀਆਂ, ਸਭੇ ਗੱਲਾਂ ਖੋਟੀਆਂ"

ਭਾਵੇਂ ਕਿ ਖਿੱਲਾ ਪਤਾਸ਼ੇ ਖਾਣ ਨਾਲ ਮੇਰੇ ਪੇਟ ਦੀ ਅੱਗ ਸ਼ਾਂਤ ਨਹੀਂ ਹੋਣ ਲੱਗੀ ਸੀ ਪਰ ਫਿਰ ਵੀ ਕੁਝ ਕੁ ਆਸਰਾ ਤਾਂ ਹੋ ਹੀ ਗਿਆ ਸੀ। ਉਂਝ ਇਥੇ ਮਾਲ੍ਹ ਪੂੜਿਆਂ ਦਾ ਯੱਗ ਵੀ ਹੁੰਦਾ ਸੀ, ਪਰ ਅੱਜ ਇਸ ਪ੍ਰਤੀ ਹਰਕਤ ਕਿਤੇ ਨਜ਼ਰ ਨਹੀਂ ਆਈ ਸੀ। ਇਥੇ ਕਬੱਡੀ ਦੇ ਮੈਚ ਹੋਣੇ ਸਨ। ਕਬੱਡੀ ਓਪਨ, ਇਕ ਪਿੰਡ ਓਪਨ, ਕਈ ਟੀਮਾਂ ਤਾਂ ਬੜੀਆਂ ਮਸ਼ਹੂਰ ਸਨ। ਗਾਗਰਾਂ ਵਰਗੇ ਮੁੰਡੇ ਜਦੋਂ ਕੌਡੀ ਪਾਉਂਦੇ ਤਾਂ ਸਾਰਾ ਪੰਡਾਲ ਤਾੜੀਆਂ ਨਾਲ ਗੂੰਜ ਜਾਂਦਾ, ਜਦੋਂ ਰੇਡਰ ਕੈਂਚੀ ਮਾਰਕੇ ਰੱਖਿਆ ਜਾਂਦਾ ਤੇ ਉਹ ਆਪਣੇ ਆਪ ਨੂੰ ਛੁਡਾਉਣ ਲਈ ਜ਼ੋਰ ਲਾਉਂਦਾ ਤਾਂ ਸਾਰਾ ਪੰਡਾਲ ਵੀ ਜਿਵੇਂ ਜ਼ੋਰ ਲਗਾ ਰਿਹਾ ਹੁੰਦਾ। ਝੰਡੀ ਰੱਖੀ



ਜਾਂਦੀ, ਜਿਵੇਂ ਭਲਵਾਨਾਂ ਲਈ ਕੁਸ਼ਤੀ ਦੀ ਝੰਡੀ ਹੁੰਦੀ, ਇਸ ਤਰ੍ਹਾਂ ਕੌਡੀ ਦੇ ਮੈਦਾਨ ਸਰ ਕਰਨ ਲਈ ਵੀ ਝੰਡੀ ਗੱਡਦੇ। ਮੀਂਹ ਪੈ ਰਿਹਾ ਸੀ, ਅੱਜ ਦਾ ਮੇਲਾ ਮੇਰੇ ਲਈ ਚੰਗਾ ਸਾਬਤ ਨਹੀਂ ਹੋਇਆ ਸੀ। ਸ਼ਾਮ ਤੱਕ ਮੀਂਹ ਨੇ ਚਿਕੜੋ-ਚਿਕੜੀ ਕਰਕੇ ਮੇਰੀ ਬਰਬਾਦੀ ਕਰ ਦਿੱਤੀ ਸੀ। ਮੈਨੂੰ ਲੱਗਿਆ ਸੀ ਕਿ ਮੈਂ ਬਾਬੇ ਦਾ ਭੋਗ ਖਾਇਆ ਹੈ ਇਸੇ ਕਰਕੇ ਮੇਰਾ ਨੁਕਸਾਨ ਹੋਇਆ ਹੈ, ਮੇਰੀ ਸੋਚਾਂ ਦੀ ਉਡਾਰੀ ਆਂਮ ਵਾਂਗ ਇਥੇ ਵੀ ਤਰਕ ਕਰ ਗਈ, ਸੋਚਿਆ, ਜਿਹੜੇ ਨਾਲ ਦੇ ਦੁਕਾਨਦਾਰ ਬੈਠੇ ਸਨ ਉਨ੍ਹਾਂ ਨੇ ਕਿਹੜਾ ਬਾਬੇ ਦਾ ਭੋਗ ਖਾਇਆ ਹੋਣੈ, ਉਨ੍ਹਾਂ ਦਾ ਵੀ ਤਾਂ ਨੁਕਸਾਨ ਹੋਇਆ ਹੀ ਹੈ।

***ਬਾਪੂ ਕਹਿੰਦੈ :*** ਗਰੀਬ ਨੂੰ ਗਰਮੀ ਵੀ ਮਾਰਦੀ ਹੈ ਸਰਦੀ ਵੀ, ਮੀਂਹ ਵੀ ਮਾਰਦੈ ਸੋਕਾ ਵੀ, ਆਪਣੇ ਵੀ ਮਾਰਦੇ ਨੇ ਪਰਾਏ ਵੀ, ਗੁਲਾਮੀ ਵੀ ਮਾਰਦੀ ਹੈ ਅਜਾਦੀ ਵੀ,ਮੈ ਵੀ ਮਾਰਦਾ ਹਾਂ ਤੂੰ ਵੀ, ਸਰਕਾਰ ਵੀ ਮਾਰਦੀ ਹੈ ਵਪਾਰ ਵੀ, ਧਰਮ ਵੀ ਮਾਰਦੇ ਨੇ ਸੰਤ ਵੀ, ਰੱਬ ਵੀ ਮਾਰਦੈ ਰਾਖਸ ਵੀ, ਬਾਬਾ ਵੀ ਮਾਰਦੈ ਪੋਤਾ ਵੀ, ਕੁਦਰਤ ਵੀ ਮਾਰਦੀ ਹੈ ਸਰੀਰ ਵੀ, ਇਹ ਮਾਰਦੇ ਹੀ ਰਹਿਣਗੇ ਜਦੋਂ ਤਕ ਗਰੀਬ ਇਨ੍ਹਾਂ ਤੋਂ ਮਾਰ ਖਾਂਦਾ ਰਹੇਗਾ, ਜਦੋਂ ਤਕ ਗਰੀਬ ਨੂੰ ਆਪਣਾ ਗਿਆਨ ਨਹੀਂ ਹੁੰਦਾ, ਜਦੋਂ ਤਕ ਉਹ ਆਪਣੇ ਨਿੱਕੇ ਮੋਟੇ ਨਿਜੀ ਸੁਆਰਥ ਤਿਆਗ ਕੇ ਇਕ ਦੂਜੇ ਦੇ ਪੱਖ ਵਿਚ ਉਠ ਕੇ ਇਨਕਲਾਬ ਦਾ ਨਾਹਰਾ ਲਾਕੇ ਗਰੀਬੀ ਦੂਰ ਕਰਨ ਲਈ ਸੜਕਾਂ ਤੇ ਨਹੀ ਆ ਜਾਂਦਾ। ਆਪਣੇ ਹਰ ਇਕ ਬੱਚੇ ਨੂੰ ਉਚ ਪਾਏ ਦੀ ਸਿਖਿਆ ਨਹੀ ਦਵਾ ਦਿੰਦਾ। ਪਰ........

ਦੁਖੀ ਕੀਤੇ ਜਦ ਤੰਗੀਆਂ ਤੁਰਸੀਆਂ ਦੇ ਹੱਥ ਅੱਕੀਂ ਪਲ਼ਾਈਂ ਮਾਰਦੇ ਨੇ,
ਜਾਕੇ ਭੇਖੀ ਪਾਖੰਡੀਆਂ ਕੋਲ ਝੁਕਦੇ ਬਾਬੇ ਮਰਜੀ ਦੇ ਹੁਕਮ ਚਾੜ੍ਹਦੇ ਨੇ।
ਫਸ ਜਾਂਦੇ ਅਣਭੋਲੇ ਚੋਪੜੀਆਂ 'ਚ ਬਾਬੇ ਸ਼ਰਾਬ ਸ਼ਬਾਬ ਵੀ ਭਾਲਦੇ ਨੇ,
ਪਸ਼ੂ ਪੰਛੀਆਂ ਦੀ ਬਲੀ ਆਮ ਹੁੰਦੀ ਹੁਣ ਤਾਂ ਬੱਚਿਆਂ ਦੀ ਬਲੀ ਵੀ ਚਾੜ੍ਹਦੇ ਨੇ।

• • •

# ਸੇਵਾ ਫਲ

***ਪਿੰਡ ਨੈਣਾਂ ਖੁਰਦ***! ਜਿਸ ਨੂੰ ਸਾਡੇ ਇਲਾਕੇ ਵਿਚ ਛੋਟੀਆਂ ਨੈਣਾਂ ਕਿਹਾ ਜਾਂਦਾ ਹੈ। ਇਹ ਪਿੰਡ ਸਰਦਾਰਾਂ ਦਾ ਪਿੰਡ ਕਹਾਉਂਦਾ ਹੈ। ਸਰਦਾਰ ਤਾਂ ਕਾਫ਼ੀ ਸਾਰੇ ਹੁੰਦੇ ਹਨ ਜਿਵੇਂ ਪੱਗ ਬੰਨ੍ਹਣ ਵਾਲੇ ਆਦਿ। ਪਰ ਇਹ ਸਰਦਾਰ ਅਮੀਰ ਹਨ, ਬਿਸਵੇਦਾਰ! ਇਥੇ ਕਾਕਾ ਜੀ ਜੋਗਿੰਦਰ ਸਿੰਘ, ਸਰਦਾਰ ਰਣਜੀਤ ਸਿੰਘ, ਸ੍ਰ. ਮਾਨ ਸਿੰਘ, ਸ੍ਰ. ਭਰਭੂਰ ਸਿੰਘ ਲਫਟੈਣ, ਕਰਨਲ ਨਰਿੰਦਰ ਸਿੰਘ, ਸੂਬੇਦਾਰ ਨੰਦ ਸਿੰਘ, ਸ੍ਰ. ਅਮਰ ਸਿੰਘ ਰਸਾਲਦਾਰ, ਹੌਲਦਾਰ ਜਸਵੰਤ ਸਿੰਘ ਡਿਪਟੀ ਡਾਇਰੈਕਟਰ ਤੇ ਇਮਾਨਦਾਰੀ ਦੇ ਪੁੰਜ ਸ੍ਰ. ਪ੍ਰੀਤਮ ਸਿੰਘ ਅਤੇ ਇਕ ਹੋਰ ਸ੍ਰ. ਪ੍ਰੀਤਮ ਸਿੰਘ ਇਸ ਪਿੰਡ ਦੇ ਵਸਿੰਦੇ ਹਨ। ਇਸੇ ਪਿੰਡ ਦਾ ਇਕ ਸਿਖਿਆ ਦੇ ਖੇਤਰ ਵਿਚ ਵੱਡੀਆਂ ਮੱਲਾਂ ਮਾਰਨ ਵਾਲਾ ***ਪ੍ਰੋ. ਹਰਸ਼ਿੰਦਰ ਸਿੰਘ (ਡਾ.)*** ਵੀ ਹੋਇਆ ਜਿਸ ਨੇ ਅਧਿਆਪਨ ਅਤੇ ਖੋਜ ਵਿਚ ਦੇਸ਼ਾਂ ਵਿਦੇਸਾਂ ਵਿਚ ਆਪਣੀ ਪਹਿਚਾਣ ਬਣਾ ਕੇ ਵੇਸਟ ਵਰਜੀਨੀਆਂ ਯੂਨੀਵਰਸਿਟੀ ਵਿਚ ਨਵੇਂ ਕੀਰਤੀਮਾਨ ਸਥਾਪਿਤ ਕੀਤੇ, ਭਾਵੇਂ ਕਿ ਅਜ ਉਹ ਇਸ ਦੁਨੀਆਂ ਵਿਚ ਨਹੀ ਰਹੇ ਪਰ ਉਸ ਦੀਆਂ ਕੀਤੀਆਂ ਹੋਈਆਂ ਖੋਜਾਂ ਪ੍ਰਤੀ ਵਿਦੇਸ਼ੀ ਯੂਨੀਵਰਸਿਟੀਆਂ ਨੇ ਉਸ ਨੂੰ ਮਰਨ ਉਪਰੰਤ ਕਈ ਸਨਮਾਨਯੋਗ ਉਪਾਧੀਆਂ ਨਾਲ ਨਿਵਾਜਿਆ।

ਮੇਰੇ ਬਾਪੂ ਦੀ ਸ੍ਰ. ਰਣਜੀਤ ਸਿੰਘ ਨਾਲ ਬਹੁਤ ਬਣਦੀ। ਬਾਪੂ ਨੇ ਸਰਦਾਰ ਰਣਜੀਤ ਸਿੰਘ ਦੇ ਕਹਿਣ ’ਤੇ ਰੈਲੀਆਂ ਵਿਚ ਜਾਣਾ, ਦਿੱਲੀ ਜਾਣਾ, ਵੋਟਾਂ ਤੋਂ ਲੈ ਕੇ ਹਰੇਕ ਕੰਮ ਕਰਨਾ। ਇਕ ਵਾਰੀ ਤਾਂ ਇਥੋਂ ਤੱਕ ਘਟਨਾ ਵਾਪਰੀ ਜਦੋਂ ਸ੍ਰ. ਰਣਜੀਤ ਸਿੰਘ ਨੇ ਬਲਾਕ ਸੰਮਤੀ ਦਾ ਚੇਅਰਮੈਨ ਬਣਨਾ ਸੀ ਤਾਂ ਇਕ ਵੋਟ ਦਾ ਖਤਰਾ ਸੀ। ਬਾਪੂ ਨੇ ਦਿਨ ਰਾਤ ਕਰਕੇ ਉਹ ਇਕ ਵੋਟ ਸ੍ਰ. ਰਣਜੀਤ ਸਿੰਘ ਨੂੰ ਪਵਾ ਕੇ ਉਸ ਨੂੰ ਚੇਅਰਮੈਨ ਬਣਾਇਆ। ਸ੍ਰ. ਰਣਜੀਤ ਸਿੰਘ ਬਹੁਤ ਦਿਲਦਾਰ ਇਨਸਾਨ ਸੀ, ਇਹ ਗੱਲ ਬਾਪੂ ਹਮੇਸ਼ਾਂ ਕਹਿੰਦੇ। ਬਾਪੂ ਨੇ ਸ੍ਰ. ਰਣਜੀਤ ਸਿੰਘ ਨਾਲ ਕਈ ਘਟਨਾਵਾਂ ਤਹਿਤ ਜੇਲ੍ਹਾਂ ਵੀ ਕੱਟੀਆਂ ਸਨ, ਸਿਆਸੀ ਜੇਲ੍ਹਾਂ! ਸ੍ਰ. ਰਣਜੀਤ ਸਿੰਘ ਬਾਪੂ ਨੂੰ ਬਹੁਤ ਪਿਆਰ ਕਰਦੇ। ਉਹ ਬਾਪੂ ਦੇ ਹਮੇਸ਼ਾਂ ਹੀ ਕੰਮ ਆਉਂਦੇ ਰਹਿੰਦੇ ਪਰ ਉਸ ਤੋਂ ਕਈ ਗੁਣਾਂ ਵੱਧ ਕੰਮ ਵੀ ਲੈਂਦੇ ਸਨ। ਸ੍ਰ. ਰਣਜੀਤ ਸਿੰਘ ਸ਼ੁਰੂ ਤੋਂ ਹੀ ਕਾਂਗਰਸ ਨਾਲ ਜੁੜੇ ਹੋਏ ਹੋਣ ਕਰਕੇ ਬਾਪੂ ਵੀ ਕਾਂਗਰਸ ਪਾਰਟੀ ਨਾਲ ਹੀ ਸਬੰਧਤ ਪੂਰੀ ਪੱਖਬਾਜ਼ੀ ਕਰਦੇ। ਬਾਪੂ ਦਾ ਨਾਂ ਇਲਾਕੇ ਵਿਚ ਉਨ੍ਹਾਂ ਚੰਦ ਕੁ ਲੋਕਾਂ ਵਿਚੋਂ



ਲਿਆ ਜਾਂਦਾ ਸੀ ਜੋ ਸਿਆਸਤ ਦੇ ਧੁਰੇ ਸਨ। ਗਿਆਨੀ ਜ਼ੈਲ ਸਿੰਘ ਤੋਂ ਲੈ ਕੇ ਸ੍ਰੀਮਤੀ ਇੰਦਰਾ ਗਾਂਧੀ ਤੱਕ ਰਣਜੀਤ ਸਿੰਘ ਅਤੇ ਬਾਪੂ ਆਮ ਮਿਲਦੇ ਰਹਿੰਦੇ ਸਨ ਪਰ ਬਾਪੂ ਨੂੰ ਮੈਂ ਆਮ ਪੁੱਛਿਆ ਕਰਦਾ ਸਾਂ ਕਿ, “ਥੋਡੀ ਕਾਂਗਰਸ ਵਿਚ ਕੀਤੀ ਗਈ ਸੇਵਾ ਦੀ ਮਿਸਾਲ ਨਹੀਂ ਮਿਲਦੀ, ਤੁਸੀਂ ਬਹੁਤ ਸਾਰੇ ਕਾਂਗਰਸੀਆਂ ਨੂੰ ਆਪਣੇ ਦਲਿਤ ਭਰਾਵਾਂ ਦੀਆਂ ਵੋਟਾਂ ਪਵਾ ਕੇ ਆਮ ਤੋਂ ਖਾਸ ਬਣਾਇਆ ਤੇ ਆਪਾਂ ਦਲਿਤ ਵੀ ਹਾਂ ਪਰ ਥੋਨੂੰ ਕਦੇ ਕਾਂਗਰਸ ਵਿਚ ਕੋਈ ਵੱਡਾ ਅਹੁਦਾ ਕਿਉਂ ਨਹੀਂ ਮਿਲਿਆ।” ਇਹ ਸਵਾਲ ਮੈਂ ਹਮੇਸ਼ਾਂ ਬਾਪੂ ਨੂੰ ਕਰਦਾ ਰਹਿੰਦਾ। ਸ੍ਰ. ਰਣਜੀਤ ਸਿੰਘ ਦੀ ਅਚਾਨਕ ਮੌਤ ਹੋ ਗਈ ਸੀ। ਪਿਛੋਂ ਸਾਰਾ ਕਾਰੋਬਾਰ ਉਸ ਦੇ ਇਕਲੌਤੇ ਸਪੁੱਤਰ ਓਮੀ ਨੇ ਸੰਭਾਲਣਾ ਸੀ। ਓਮੀ ਦਾ ਪੱਕਾ ਨਾਂ ਉਮਰ ਰਣਜੀਤ ਸਿੰਘ ਹੈ। ਇਨ੍ਹਾਂ ਦੀ ਮਾਤਾ ਸਰਦਾਰਨੀ ਮਹਿੰਦਰ ਕੌਰ ਬੜੀ ਨੱਖ ਔਰਤ ਹੈ, ਬੰਦਿਆਂ ਵਰਗੀ ਜਨਾਨੀ। ਉਹ ਗੱਲ ਕਰਦੀ ਹੋਈ ਆਮ ਕਰਕੇ ਗਾਲ੍ਹ ਵੀ ਕੱਢਦੀ ਹੈ। ਯਾਨੀ ਉਸ ਦੇ ਮੂੰਹ ਵਿਚ ‘ਸਾਲੇ’ ਦੀ ਗਾਲ੍ਹ ਬਹੁਤ ਚੜ੍ਹੀ ਹੋਈ ਹੈ। ਪਰ ਲੋਕ ਉਸਦੀ ਗਾਲ੍ਹ ਨੂੰ ਹੀ ਪਿਆਰ ਸਮਝਦੇ ਹਨ। ਸਰਦਾਰ ਲਾਲ ਸਿੰਘ ਜੋ ਕਿ ਕਈ ਵਾਰ ਕਾਂਗਰਸ ਦੇ ਮੰਤਰੀ ਰਹਿ ਚੁੱਕੇ ਹਨ, ਨਾਲ ਬਾਪੂ ਦੀ ਬਹੁਤ ਬਣੀ ਹੋਈ ਸੀ। ਸ੍ਰ. ਰਣਜੀਤ ਸਿੰਘ, ਸ੍ਰ. ਲਾਲ ਸਿੰਘ ਅਤੇ ਮੇਰਾ ਬਾਪੂ ਸ੍ਰ. ਖਿਉਣ ਸਿੰਘ ਆਮ ਕਰਕੇ ਇਕੱਠੇ ਹੋ ਕੇ ਸਿਆਸਤ ਦੀਆਂ ਗੱਲਾਂ ਕਰਿਆ ਕਰਦੇ ਸਨ। ਬਾਪੂ ਸਾਨੂੰ ਆਮ ਕਿਹਾ ਕਰਦੇ ਸਨ, “ਲਾਲ ਸਿੰਘ ਬਹੁਤ ਚੰਗਾ ਬੰਦਾ ਹੈ।” ਇਹ ਚੰਗਿਆਈ ਲਾਲ ਸਿੰਘ ਨੇ ਦਿਖਾਈ ਵੀ ਸੀ। ਸਹਿਕਾਰੀ ਖੰਡ ਮਿੱਲ ਰੱਖੜਾ ਵਿਚ ਨੌਕਰੀ ਲਗਾਕੇ। ਮੁੱਖ ਮੰਤਰੀ ਦਰਬਾਰਾ ਸਿੰਘ ਨੇ ਸੂਗਰ ਮਿੱਲ ਰਖੜਾ ਦਾ ਨੀਂਹ ਪੱਥਰ ਰੱਖ ਦਿੱਤਾ ਸੀ। ਮਿੱਲ ਦੀਆਂ ਗੰਨਾਂ ਸਟਾਫ਼ ਦੀਆਂ ਪੋਸਟਾਂ ਨਿਕਲੀਆਂ ਸਨ। ਨੈਣਾਂ ਪਿੰਡ ਦੇ ਜ਼ਿਲ੍ਹੇਦਾਰ ਦਾ ਮੁੰਡਾ ਪਰਮਜੀਤ ਸਿੰਘ ਜੋ ਕਿ ਅੱਜ ਦੁਨੀਆ ਵਿਚ ਨਹੀਂ ਰਿਹਾ (ਉਸ ਨੂੰ ਮੈਂ ਅੱਜ ਵੀ ਸਲਾਮ ਕਰਦਾ ਹਾਂ), ਨੇ ਉਮਰਣਜੀਤ ਸਿੰਘ ਨੂੰ ਕਿਹਾ ਸੀ ਕਿ ਖਿਉਣੇ ਦਾ ਮੁੰਡਾ ਪੜ੍ਹਿਆ-ਲਿਖਿਆ ਹੈ ਉਸ ਨੂੰ ਰੱਖੜਾ ਮਿੱਲ ਵਿਚ ਸੈੱਟ ਕਰਵਾਉ। ਮੈਨੂੰ ਸਵੇਰੇ ਹੀ ਸਰਦੀ ਵਿਚ ਨੈਣਾਂ ਬੁਲਾਇਆ ਗਿਆ ਤੇ ਮੇਰੀ ਇੰਟਰਵਿਊ ਕਰਵਾ ਦਿੱਤੀ ਗਈ। ਓਮੀ ਨੇ ਮੈਨੂੰ ਕਿਹਾ ਸੀ ਜਦੋਂ ਤੱਕ ਤੇਰੀ ਨੌਕਰੀ ਨਹੀਂ ਲੱਗ ਜਾਂਦੀ ਤੂੰ ਸਾਡੇ ਖੇਤਾਂ ਵਿਚ ਕੰਮ ਕਰਵਾਇਆ ਕਰ, ਤਾਂ ਮੈਂ ਉਹਨਾਂ ਦੇ ਖੇਤਾਂ ਵਿਚ ਆਉਣਾ ਸ਼ੁਰੂ ਹੋ ਗਿਆ ਸਾਂ। ਮੈਂ ਪੱਠੇ ਵੀ ਵੱਢਦਾ, ਡੰਗਰਾਂ ਨੂੰ ਪੱਠੇ ਵੀ ਪਾਉਂਦਾ, ਯਾਨੀਕਿ ਮੈਂ ਓਮੀ ਸਰਦਾਰ ਦਾ ਬਲ੍ਹੈਦੀ(ਪਾਲ੍ਹੀ) ਲੱਗ ਗਿਆ ਸਾਂ। ਮੈਂ ਉਸ ਸਮੇਂ ਉਨ੍ਹਾਂ ਦੇ ਖੇਤ ਵਿਚ ਬੀਜੀ ਹੋਈ ਕਣਕ ਵੀ ਵੇਖੀ। ਕਣਕ ਦੇ ਵਿਚਕਾਰ ਬੀਜੇ ਹੋਏ ਡੋਡੇ ਵੀ ਵੇਖੇ। ਡੋਡਿਆਂ ਦੇ ਪੱਤੇ ਚਾਹ ਵਿਚ ਉਬਾਲ ਕੇ ਉਨ੍ਹਾਂ ਦੇ ਸੀਰੀ ਪੀਂਦੇ ਵੀ ਵੇਖੇ। ਯਾਨੀ ਭੁੱਕੀ, ਅਫੀਮ ਉਥੇ ਆਮ ਚਲਦੀ ਸੀ। ਚਾਹ ਵਿਚ ਡੋਡਿਆਂ ਦਾ ਨਸ਼ਾ ਮੈਨੂੰ ਵੀ ਮਿਲਦਾ ਸੀ। ਮੈਂ ਵੀ ਨਸ਼ੇ ਵਿਚ ਸਾਰਾ ਦਿਨ ਓਮੀ ਦੇ ਖੇਤਾਂ ਵਿਚ ਕੰਮ ਕਰਦਾ ਰਹਿੰਦਾ। ਸਰਦਾਰਨੀ ਮਹਿੰਦਰ ਕੌਰ ਮੇਰੀ ਗਲਤੀ ਉੱਤੇ ਮੈਨੂੰ ਗਾਲ੍ਹਾਂ ਵੀ ਦਿੰਦੀ। ਇਕ ਦਿਨ ਮੈਂ ਬਰਸੀਮ ਕੱਟ ਰਿਹਾ ਸਾਂ ਓਮੀ ਮੇਰੇ ਕੋਲ ਆ ਕੇ ਖੜ੍ਹ ਗਿਆ। ਕਹਿਣ ਲੱਗਾ, “ਓਏ ਤੂੰ ਸ਼ਾਮ ਨੂੰ ਛੇਤੀ ਭੱਜ ਜਾਨਾਂ, ਡੰਗਰਾਂ ਦੀਆਂ ਖੁਰਲੀਆਂ ਸਾਫ਼ ਕਰਕੇ ਜਾਇਆ ਕਰ” ਮੇਰੇ ਵਿਚ ਹੀਣ ਭਾਵਨਾ ਕੁੱਟ-ਕੁੱਟ ਕੇ ਭਰੀ ਹੋਈ ਸੀ। ਬਚਪਨ ਤੋਂ ਲੈ ਕੇ ਮੈਂ ਹੀਣ ਭਾਵਨਾ ਵਿਚ ਹੀ ਤਾਂ ਜ਼ਿੰਦਗੀ ਗੁਜ਼ਾਰ ਰਿਹਾ ਸਾਂ। ਭਰਾਵਾਂ ਵਲੋਂ ਦਿੱਤੀ ਜਾਂਦੀ ਹੀਣ ਭਾਵਨਾ, ਸਕੂਲ ਵਿਚ ਬੱਚਿਆਂ ਵਲੋਂ ਦਿੱਤੀ

ਜਾਂਦੀ ਹੀਣ ਭਾਵਨਾ, ਮਾਸਟਰਾਂ ਵਲੋਂ ਦਿੱਤੀ ਜਾਂਦੀ ਹੀਣ ਭਾਵਨਾ! ਹੀਣ ਭਾਵਨਾ!! ਹੀਣ ਭਾਵਨਾ ਅੱਜ ਵੀ ਮੇਰੇ ਅੰਦਰ ਡਟੀ ਖੜ੍ਹੀ ਸੀ। ਪਰ ਮੈਂ ਇਸਦੇ ਵਿਰੁੱਧ ਲੜਾਈ ਲੜਦਾ ਅਜੇ ਤੱਕ ਵੀ ਨਹੀਂ ਥੱਕਿਆ।

***ਬਾਪੂ ਕਹਿੰਦੇ :*** ਸਰਮਾਏਦਾਰ ਅਮੀਰ ਲੋਕ ਗਰੀਬਾਂ ਦੀਆਂ ਭਾਵਨਾਵਾਂ ਨੂੰ ਅਣਗੌਲ਼ਿਆ ਕਰਦੇ ਨੇ, ਚੰਗਿਆਈਆਂ ਨੂੰ ਬਰਦਾਸਤ ਨਾ ਕਰਕੇ ਛੁਪਾਉਂਦੇ ਨੇ, ਤਾਰੀਫ ਨਹੀਂ ਕਰਦੇ, ਹਰ ਕੰਮ ਵਿਚ ਨੁਕਸ ਕਢਦੇ ਨੇ, ਰਹਿਣ ਸਹਿਣ ਤੇ ਮਜ਼ਾਕ ਕਰਦੇ ਨੇ, ਹੀਣ ਭਾਵਨਾ ਤਾਂ ਫੇਰ ਆਉਣੀ ਹੀ ਹੈ।

ਮੈਂ ਵੱਡੇ ਸਰਦਾਰ ਅੱਗੇ ਬੋਲ ਸਕਣ ਵਿਚ ਅਸਮਰਥ ਸਾਂ, ਪਰ ਅੱਜ ਮੈਂ ਜੇਰਾ ਕਰ ਲਿਆ ਸੀ, "ਕਾਕਾ ਜੀ, ਮੇਰੀ ਨੌਕਰੀ ਕਦ ਕੁ ਲੱਗੇਗੀ" ਓਮੀ ਕਾਕਾ ਜੀ ਨੇ ਮੇਰੇ ਵੱਲ ਕੌੜੀ ਨਜ਼ਰ ਨਾਲ ਤੱਕਿਆ ਸੀ ਤੇ ਮੈਨੂੰ ਚੁੱਪ ਹੋਣਾ ਪਿਆ ਸੀ। ਕਾਕਾ ਜੀ ਬਿਨਾ ਕੋਈ ਜਵਾਬ ਦਿੱਤਿਆਂ ਚਲੇ ਗਏ ਸਨ। ਇਥੇ ਕੰਮ ਕਰਨ ਵਾਲਾ ਮੈਂ ਇਕੱਲਾ ਨਹੀਂ ਸਾਂ। ਬੜੀ ਨੈਨਾਂ ਵਾਲਾ ਮੱਛੀ, ਬੜੀ ਨੈਨਾਂ ਵਾਲਾ ਮੁਖਤਿਆਰ, ਪਹਾੜੀਪੁਰ ਵਾਲਾ ਨੈਬਾ ਹੋਰ ਦਸ-ਪੰਦਰਾਂ ਬੰਦੇ ਇਹੋ ਜਿਹੇ ਹੀ ਕੰਮ ਕਰਦੇ ਸਨ, ਜਿਸ ਤਰ੍ਹਾਂ ਦਾ ਕਿ ਮੈਂ ਕਰਦਾ ਸੀ। ਕਿਸੇ ਦੀ ਨੌਕਰੀ ਲੱਗਣੀ ਸੀ, ਕਿਸੇ ਨੇ ਨੌਕਰੀ ਦੇ ਲਾਲਚ ਵਿਚ ਆ ਕੇ ਉਂਝ ਹੀ ਆ ਕੰਮ ਕਰਨਾ ਸ਼ੁਰੂ ਕਰ ਦਿੱਤਾ ਸੀ। ਓਮੀ ਦੇ ਸੀਰੀਆਂ ਵਿਚੋਂ ਇਕ ਸੀਰੀ ਮੇਰੇ ਪਿੰਡ ਦਾ ਦੇਵ ਝਿਉਰ ਵੀ ਸੀ। ਬੜਾ ਅਮਲ ਖਾਂਦਾ ਸੀ ਉਹ। ਉਸ ਨੇ ਡੋਡਿਆਂ ਦੇ ਖੱਤੇ ਵਿਚੋਂ ਪੱਤੇ ਤੋੜ-ਤੋੜ ਕੇ ਰੋਜ਼ਾਨਾ ਚਾਹ ਵਿਚ ਉਬਾਲ ਕੇ ਪੀਣੇ ਤੇ ਸਾਰਾ ਦਿਨ ਕੰਮ ਕਰਦੇ ਰਹਿਣਾ। ਕਣਕ ਉੱਤੇ ਜੋਬਨ ਸੀ। ਚਲਦੀ ਹਵਾ ਵਿਚ ਬੱਲੀਆਂ ਦੀ ਛਣਕਾਰ ਦਿਲ ਮੋਹ ਲੈਂਦੀ ਸੀ। ਸਰਦਾਰਨੀ ਮਹਿੰਦਰ ਕੌਰ ਜਦੋਂ ਵੀ ਖੇਤਾਂ ਵਿਚ ਗੇੜਾ ਮਾਰਨ ਆਉਂਦੀ ਤਾਂ ਇਕ ਅੱਧਾ ਹੁਕਮ ਚਾੜ੍ਹ ਜਾਂਦੀ। ਉਮਰ ਰਣਜੀਤ ਸਿੰਘ ਦੇ ਦੋ ਲੜਕੇ ਵੀ ਸਨ ਜਿਹੜੇ ਕਿ ਉਸ ਸਮੇਂ ਬੱਚੇ ਸਨ। ਬਹੁਤ ਪਿਆਰੇ ਬੱਚੇ। ਉਨ੍ਹਾਂ ਨੂੰ ਬਹੁਤ ਹੀ ਖੂਬਸੂਰਤ ਲਿਬਾਸਾਂ ਵਿਚ ਸਕੂਲੇ ਤੋਰਿਆ ਜਾਂਦਾ। ਬਾਪੂ ਕਿਹਾ ਕਰਦੇ ਸਨ ਕਿ "ਓਮੀ ਕਾਕਾ ਘੱਟ ਪੜ੍ਹ ਸਕਿਆ ਸੀ, ਸਰਦਾਰ ਰਣਜੀਤ ਸਿੰਘ ਜਦੋਂ ਓਮੀ ਨੂੰ ਪੜ੍ਹਾਈ ਲਈ ਜ਼ੋਰਦਾਰ ਤਰੀਕੇ ਨਾਲ ਕਹਿੰਦੇ ਤਾਂ ਓਮੀ ਆਮ ਕਰਕੇ ਕੋਲ ਖੜ੍ਹੀ ਆਪਣੀ ਮਾਂ ਸਰਦਾਰਨੀ ਮਹਿੰਦਰ ਕੌਰ ਨੂੰ ਮੁਖ਼ਾਤਬ ਹੋ ਕੇ ਕਹਿੰਦਾ, 'ਮਾ-ਮਾ ਜੀ, ਤੁਸੀਂ ਤਾਂ ਪੜ੍ਹਦੇ ਨੀ ਜਾਂ ਤਾਂ ਤੁਸੀਂ ਵੀ ਮੇਰੇ ਨਾਲ ਸਕੂਲ ਜਾਇਆ ਕਰੋ' ਇਸ ਕਰਕੇ ਓਮੀ ਘੱਟ ਹੀ ਪੜ੍ਹ ਸਕਿਆ ਸੀ। ਅੱਜ ਕੱਲ੍ਹ ਉਮਰ ਰਣਜੀਤ ਸਿੰਘ ਸ਼ੂਗਰ ਮਿੱਲ ਰੱਖੜੇ ਦਾ ਡਾਇਰੈਕਟਰ ਸੀ। ਸ਼ੂਗਰ ਮਿੱਲ ਰੱਖੜੇ ਵਿਚ ਨੌਕਰੀਆਂ ਲੱਗਣੀਆਂ ਸਨ, ਇਸ ਕਰਕੇ ਲੋਕਾਂ ਦਾ ਤਾਂਤਾ ਸ੍ਰ. ਰਣਜੀਤ ਸਿੰਘ ਦੇ ਘਰੇ ਲੱਗਿਆ ਰਹਿੰਦਾ। ਚਾਰ ਕੁ ਮਹੀਨੇ ਤੋਂ ਵੱਧ ਦਾ ਸਮਾਂ ਮੈਂ ਉਮਰ ਰਣਜੀਤ ਸਿੰਘ ਦੇ ਖੇਤਾਂ ਵਿਚ ਲਗਾਤਾਰ ਕੰਮ ਕਰਦਾ ਰਿਹਾ, ਬਿਨਾਂ ਕਿਸੇ ਤਨਖਾਹ ਤੋਂ। ਬਾਪੂ ਮੈਨੂੰ ਰੋਜ਼ ਕਿਹਾ ਕਰਦੇ ਸਨ, ਕਾਕਾ ਜੀ ਨੂੰ ਨੌਕਰੀ ਕਦ ਲੱਗੇਗੀ, ਬਾਰੇ ਪੁੱਛ ਕੇ ਆਵੀਂ, ਪਰ ਮੈਂ ਕਦੇ ਵੀ ਓਮੀ ਕਾਕਾ ਜੀ ਨੂੰ ਨੌਕਰੀ ਲੱਗਣ ਬਾਰੇ ਪੁੱਛ ਨਹੀਂ ਸਕਿਆ ਸਾਂ। ਅਚਾਨਕ ਮੈਨੂੰ ਜ਼ਿਲ੍ਹੇਦਾਰ ਦੇ ਮੁੰਡੇ ਪਰਮਜੀਤ ਸਿੰਘ ਨੇ ਸਨੇਹਾ ਦਿੱਤਾ, "ਓ ਗਾਮੇ ਤੂੰ ਜਾ ਕੇ ਜੁਆਇਨ ਕਰ ਲੈ ਬਹੁਤ ਸਾਰੇ ਮੁੰਡੇ ਤਾਂ ਜੁਆਇਨ ਕਰ ਵੀ ਗਏ ਨੇ ਤੇਰੇ ਕੋਲ ਜੁਆਨਿੰਗ ਲੈਟਰ ਨਹੀਂ ਆਇਆ ?" ਮੈਂ ***ਪਰਮਜੀਤ ਸਿੰਘ*** ਵੱਲ ਉਸ ਸਮੇਂ ਬਹੁਤ ਹੀ ਅਹਿਸਾਨਮੰਦ ਨਜ਼ਰਾਂ ਨਾਲ ਵੇਖਿਆ ਸੀ।



ਮੈਨੂੰ ਪਰਮਜੀਤ ਸਿੰਘ ਨੇ ਇਹ ਵੀ ਕਿਹਾ ਸੀ ਕਿ ਸ੍ਰ. ਲਾਲ ਸਿੰਘ ਤੈਨੂੰ ਨੌਕਰੀ ਲਵਾ ਕੇ ਬਹੁਤ ਖੁਸ਼ ਹਨ। ਮੈਂ ਇਹ ਸੁਨੇਹਾ ਸੁਣ ਕੇ ਝੱਟਪਟ ਘਰ ਪੁੱਜਣਾ ਚਾਹੁੰਦਾ ਸਾਂ, ਪਰ ਓਮੀ ਕਾਕਾ ਜੀ ਦੇ ਡੰਗਰਾਂ ਨੂੰ ਪੱਠੇ ਵੀ ਪਾਉਣੇ ਸਨ। ਮੈਂ ਸ਼ਾਮ ਨੂੰ ਘਰ ਪਹੁੰਚਿਆ, ਬਾਪੂ ਨੂੰ ਦੱਸਿਆ, ਦੂਜੇ ਦਿਨ ਸਵੇਰੇ ਹੀ ਮੈਂ ਬਾਰਾਂਦਰੀ ਕੋਲ ਸਥਿਤ ਸ਼ੂਗਰ ਮਿੱਲ ਰੱਖੜਾ ਦਫ਼ਤਰ ਵਿਚੋਂ ਡੁਪਲੀਕੇਟ ਜੁਆਇੰਨਿੰਗ ਲੈਟਰ ਕਢਵਾਇਆ ਤੇ ਜੁਆਇਨ ਕਰ ਲਿਆ। ਮੈਂ ਉਮਰ ਰਣਜੀਤ ਸਿੰਘ ਦੇ ਘਰੇ ਸ਼ਾਮ ਨੂੰ ਗਿਆ ਸਾਂ, ਉਸਦਾ ਸਾਰਾ ਪਰਿਵਾਰ ਮੇਰੇ ਲਈ ਰੱਬ ਸੀ। ਮੇਰਾ ਸਾਰਾ ਪਰਿਵਾਰ ਉਸ ਰੱਬ ਦਾ ਲੱਖ-ਲੱਖ ਸ਼ੁਕਰਾਨਾ ਕਰ ਰਿਹਾ ਸੀ। ਬਹੁਤ ਸ਼ੁਕਰਾਨਾ! ਬਾਪੂ ਕਹਿੰਦੇ ਸਨ "ਸ੍ਰ. ਰਣਜੀਤ ਸਿੰਘ ਨਾਲ ਮੇਰੀ ਸਾਰੀ ਉਮਰ ਦੀ ਕੀਤੀ ਹੋਈ ਘਾਲਣਾ ਦਾ ਮੁੱਲ ਮੈਨੂੰ ਮਿਲ ਗਿਆ ਹੈ।" ਮੈਨੂੰ ਸਰਦਾਰਨੀ ਮਹਿੰਦਰ ਕੌਰ ਜਿਸ ਨੂੰ ਮੈਂ ਦਿਲੋਂ ਨਫ਼ਰਤ ਕਰਨ ਲੱਗ ਪਿਆ ਸਾਂ ਪਰ ਉਸ ਸਮੇਂ ਮੈਨੂੰ ਉਹ ਬਹੁਤ ਹੀ ਚੰਗੀ ਲੱਗ ਰਹੀ ਸੀ, ਨੇ ਕਿਹਾ ਸੀ "ਸਾਡੇ ਖੇਤਾਂ ਵਿਚ ਕੰਮਕਾਰ ਕਰਨ ਆਇਆ ਕਰ" ਮੈਂ ਹੁਣ ਹਰ ਐਤਵਾਰ ਉਮਰ ਰਣਜੀਤ ਸਿੰਘ ਦੇ ਖੇਤਾਂ ਵਿਚ ਕੰਮ ਕਰਨ ਜਾਂਦਾ। ਕਦੇ ਘਰ ਦੀ ਸਫ਼ਾਈ, ਮੇਰੀ ਬੇਬੇ ਵੀ ਉਨ੍ਹਾਂ ਦੇ ਘਰ ਵਿਚ ਕੰਮ ਕਰਨ ਆਉਂਦੀ। ਮੇਰੀ ਬੇਬੇ ਸ੍ਰ. ਰਣਜੀਤ ਸਿੰਘ ਦੇ ਸਮੇਂ ਤੋਂ ਹੀ ਉਨ੍ਹਾਂ ਦੇ ਘਰ ਦਾ ਪੀਹਣ ਕਰਦੀ ਹੁੰਦੀ ਸੀ, ਘਰ ਦਾ ਸਾਰਾ ਕੰਮ ਕਰਦੀ ਹੁੰਦੀ ਸੀ। ਉਹ ਅਜੇ ਵੀ ਜਾਰੀ ਸੀ। ਜਦੋਂ ਵੀ ਮੈਨੂੰ ਉਮਰ ਰਣਜੀਤ ਸਿੰਘ ਮਿਲਦੇ ਤਾਂ ਉਨ੍ਹਾਂ ਦੇ ਗੋਡੇ ਹੱਥ ਲਗਾਉਣਾ ਮੇਰਾ ਸੁਭਾਅ ਬਣ ਚੁੱਕਿਆ ਸੀ। ਪਰ ਮੈਂ ਸਾਲ ਕੁ ਬਾਅਦ ਉਹਨਾਂ ਦੇ ਖੇਤਾਂ ਵਿਚ ਕੰਮ ਕਰਨ ਲਈ ਐਤਵਾਰ ਨੂੰ ਜਾਣ ਤੋਂ ਹੁਣ ਟਾਲਾ ਵੀ ਵੱਟਣ ਲੱਗ ਪਿਆ ਸਾਂ ਕਿਉਂਕਿ ਮੇਰਾ ਵਿਆਹ ਹੋ ਗਿਆ ਸੀ।

• • •

- ਮੈਂ ਉਸ ਦੇਸ਼ ਵਿਚ ਰਹਿੰਦਾ ਹਾਂ ਜਿਸ ਦੇਸ਼ ਵਿਚ ਗਣੇਸ਼ ਦੀ ਮੂਰਤੀ ਨੂੰ ਦੁੱਧ ਪਿਲਾਇਆ ਜਾਂਦਾ ਹੈ।
- ਮੈਂ ਉਸ ਦੇਸ਼ ਵਿਚ ਰਹਿੰਦਾ ਹਾਂ ਜਿਥੇ ਟੈਲੀਫੋਨ 'ਤੇ ਭੂਚਾਲ ਦੀ ਅਫ਼ਵਾਹ ਸੁਣ ਕੇ ਲੋਕੀਂ ਆਪਣੇ ਘਰਾਂ ਤੋਂ ਬਾਹਰ ਨਿਕਲ ਆਉਂਦੇ ਹਨ।
- ਮੈਂ ਉਸ ਦੇਸ਼ ਵਿਚ ਰਹਿੰਦਾ ਹਾਂ ਜਿਸ ਦੇਸ਼ ਵਿਚ ਇਨਸਾਨ ਤੋਂ ਵੱਧ ਇੱਟਾਂ ਪੱਥਰਾਂ ਦੀ ਅਹਿਮੀਅਤ ਸਮਝੀ ਜਾਂਦੀ ਹੈ।
- ਮੈਂ ਉਸ ਦੇਸ਼ ਵਿਚ ਰਹਿੰਦਾ ਹਾਂ ਜਿਸ ਦੇਸ਼ ਵਿਚ ਕੁੱਤਿਆਂ-ਬਿੱਲਿਆਂ ਨੂੰ ਹਿੱਕ ਨਾਲ ਲਾਇਆ ਜਾਂਦਾ ਹੈ ਤੇ ਇਨਸਾਨ ਨੂੰ ਦੁਰਕਾਰਿਆ ਜਾਂਦਾ ਹੈ।
- ਮੈਂ ਉਸ ਦੇਸ਼ ਵਿਚ ਰਹਿੰਦਾ ਹਾਂ ਜਿਸ ਦੇਸ਼ ਵਿਚ ਇਕ ਤਾਂਤਰਿਕ ਦੇ ਕਹਿਣ 'ਤੇ ਬਾਪ ਆਪਣੇ ਹੀ ਪੁੱਤਰ ਦੀ ਬਲੀ ਦੇ ਦਿੰਦਾ ਹੈ।
- ਆਹ........ ਜੇ ਮੇਰੇ ਦੇਸ਼ ਦੇ ਲੋਕਾਂ ਦੀ ਇਹ ਫਿਤਰਤ ਕਾਇਮ ਰਹੇਗੀ ਤਾਂ ਮੈਨੂੰ ਦੇਸ ਨਿਕਾਲਾ ਦਿਓ ?

# ਸਰਕਾਰੀ ਤੰਤਰ ਦਾ ਦਿਵਾਲ਼ਾ

ਅੰਡੇ ਘੁੱਗੀ ਦੇ ਰਾਖੀ ਜੇ ਕਾਂ ਬੈਠੇ ਅੰਡੇ ਪੀ ਜਾਣੇ ਬੱਚੇ ਖਾ ਜਾਣੇ,
ਜਿਹੜੇ ਧਰਮ ਦੇ ਨਾਮ ਵਪਾਰ ਕਰਦੇ ਉਨ੍ਹਾ ਧਰਮ ਸਿਆਸਤ 'ਤੇ ਲਾ ਜਾਣੇ।
ਕਰਮ ਕਾਂਡ ਦੀ ਗਲ ਜੇ ਧਰਮੀ ਕਰਦੇ ਧਰਮ ਉਤੇ ਸਿਆਸਤ ਨੇ ਛਾ ਜਾਣੇ,
ਅਫਸਰਸਾਹੀ ਸਿਆਸਤ ਜੇ ਹੋਵੇ ਜਾਲਮ ਬੇਇਨਸਾਫੀਆਂ ਰੰਗ ਵਿਖਾ ਜਾਣੇ।

ਪਟਿਆਲਾ ਦੇ ਬਾਰਾਂਦਰੀ ਬਾਗ ਵਿਚ ਮਿਲਦੀ ਸਵੱਛ ਆਕਸੀਜਨ, ਸਾਡਾ ਹਰ ਦਿਨ ਉਥੇ ਗੁਜ਼ਰਨ ਲੱਗ ਪਿਆ। ਮੈਥੋਂ ਪਹਿਲਾਂ ਕਰੀਬ-ਕਰੀਬ ਸਾਰੇ ਹੀ ਨੌਕਰੀ ਤੇ ਹਾਜ਼ਰ ਹੋ ਚੁੱਕੇ ਸੀ। ਕਰੀਬ ਮੇਰੇ ਨਾਲ ਹੀ ਰਾਮ ਸਰੂਪ ਪੰਜੌਲਾ ਨੇ ਹਾਜ਼ਰੀ ਰਿਪੋਰਟ ਭਰੀ ਸੀ। ਰਾਮ ਸਰੂਪ ਦਾ ਕੁੜਤਾ-ਪਜਾਮਾ ਪਾ ਕੇ ਆਉਣਾ ਅਤੇ ਮੇਰਾ ਸਾਧਾਰਨ ਜਿਹਾ ਪਹਿਰਾਵਾ, ਸਾਡੇ ਨਾਲ ਲੱਗੇ ਹੋਏ ਜੱਟਾਂ ਦੇ ਮੁੰਡਿਆਂ ਲਈ ਹਾਸੀ ਦਾ ਕਾਰਨ ਬਣਦੇ ਸਨ। 'ਕੇਨ ਕਾਮਦਾਰ' ਦੀ ਪੋਸਟ ਬਾਅਦ ਵਿਚ 'ਖੇਤੀਬਾੜੀ ਸਹਾਇਕ' ਉਸ ਤੋਂ ਬਾਅਦ 'ਕੇਨ ਸਰਵੇਅਰ' ਬਣ ਗਈ ਸੀ। ਸ਼ੂਗਰ ਮਿੱਲ ਨਾ ਚਲਣ ਕਰਕੇ ਕੰਮ ਕੋਈ ਨਹੀਂ ਸੀ, ਇਸ ਕਰਕੇ ਅਸੀਂ ਬਾਰਾਂਦਰੀ ਵਿਚ ਆਮ ਕਰਕੇ ਦਾਈਂ-ਦੁੱਕੜੇ ਖੇਡਦੇ ਹੁੰਦੇ ਸਾਂ। ਅੰਨ੍ਹਾ-ਝੋਟਾ ਵੀ ਖੇਡਦੇ ਸੀ। ਉਸ ਵਿਚ ਮੈਂ ਵੀ ਕਈ ਵਾਰੀ ਅੰਨ੍ਹਾ-ਝੋਟਾ ਬਣਿਆ ਸਾਂ, ਪਰ ਮੇਰੇ ਰਹਿਣ-ਸਹਿਣ, ਗੱਲਬਾਤ ਕਰਨ ਦੇ ਤਰੀਕੇ ਤੋਂ ਮੇਰੇ ਸਾਥੀ ਮੁਲਾਜ਼ਮ ਜੱਟਾਂ ਦੇ ਮੁੰਡੇ ਅਤੇ ਹੋਰ ਜਾਤਾਂ ਦੇ ਮੁੰਡੇ ਕਈ ਵਾਰੀ ਮੈਨੂੰ ਸਿੱਖਿਆ ਵੀ ਦੇਣ ਲੱਗ ਪੈਂਦੇ ਸਨ। ਬੇਸ਼ੱਕ ਉਹ ਸਿੱਖਿਆ, ਸਿੱਖਿਆ ਕਰਕੇ ਨਹੀਂ ਦਿੰਦੇ ਸਨ, ਸਗੋਂ ਮੇਰਾ ਮਜ਼ਾਕ ਬਣਾਉਂਦੇ ਰਹਿੰਦੇ ਸਨ, ਪਰ ਮੈਨੂੰ ਉਨ੍ਹਾਂ ਵਲੋਂ ਕੀਤੇ ਗਏ ਮਜ਼ਾਕ ਦੀ ਸਾਰਥਿਕ ਤੌਰ ਤੇ ਲਈ ਹੋਈ ਹਰੇਕ ਘਟਨਾ ਤੋਂ ਬਹੁਤ ਕੁਝ ਸਿੱਖਣ ਨੂੰ ਮਿਲਿਆ। ਅਸੀਂ 12 ਬੰਦੇ ਭਰਤੀ ਹੋਏ ਸਾਂ। ਜਿਨ੍ਹਾਂ ਵਿਚੋਂ ਇਕ ਦਲਜੀਤ ਸਿੰਘ ਬਾਅਦ ਵਿਚ ਚੰਡੀਗੜ੍ਹ ਬੱਸ ਦਾ ਕੰਡਕਟਰ ਬਣ ਗਿਆ ਸੀ, ਕੰਡਕਟਰ ਰਾਮ ਸਰੂਪ ਨੇ ਵੀ ਬਣਨਾ ਸੀ ਪਰ ਉਹ ਸ਼ੂਗਰ ਮਿੱਲ ਵਿਚ ਰਹਿ ਕੇ ਹੀ ਸੰਤੁਸ਼ਟ ਹੋ ਗਿਆ ਸੀ। ਸਾਡੇ ਨਾਲ ਸ਼ਮਸ਼ੇਰ ਸਿੰਘ ਰੱਖੜਾ, ਹਰਪਾਲ ਸਿੰਘ ਘਮਰੌਦਾ, ਹਰਪਾਲ ਸਿੰਘ ਮੰਡੋਰ, ਅਜਾਇਬ ਸਿੰਘ ਭੁਨਰਹੇੜੀ, ਸੁਗਰੀਵ ਸਿੰਘ ਰੱਖੜਾ, ਦਲਜੀਤ ਸਿੰਘ ਝਾਮਪੁਰ, ਦਲਜੀਤ ਸਿੰਘ ਦੌਲਤਪੁਰ, ਬਲਵਿੰਦਰ ਸਿੰਘ ਦੁਘਾਟ, ਫਕੀਰ ਚੰਦ, ਇੰਪਸੈਕਟਰ ਦਵਿੰਦਰ ਸਿੰਘ ਅਤੇ ਜਗਦੀਸ਼ ਸਿੰਘ ਭਰਤੀ ਹੋਏ। ਉਸ ਸਮੇਂ ਅੱਤਵਾਦ ਦਾ ਬਹੁਤ ਜ਼ੋਰ ਸੀ।

ਉਸ ਤੋਂ ਬਾਅਦ ਸਰਵੇਅਰਾਂ ਦੀ ਹੀ ਹੋਰ ਭਰਤੀ ਕੀਤੀ ਗਈ ਸੀ ਜਿਨ੍ਹਾਂ ਵਿਚ



ਸਰਬਜੀਤ ਸਿੰਘ ਦੁਲਬਾ, ਮੇਜਰ ਸਿੰਘ ਨੈਣਾਂ, ਅਮਰੀਕ ਸਿੰਘ ਸੰਗਤਪੁਰਾ, ਸ਼ਾਮ ਲਾਲ ਸੰਗਰੂਰ, ਗੁਰਮੀਤ ਸਿੰਘ ਸੁਨਾਮ, ਚਮਕੌਰ ਸਿੰਘ, ਗੁਰਧਿਆਨ ਸਿੰਘ, ਸਵਰਨ ਸਿੰਘ ਪਲਾਖਾ, ਸਵਰਨ ਸਿੰਘ ਟੌਹੜਾ ਵੀ ਸਾਡੇ ਨਾਲ ਆ ਗਏ ਤੇ ਇੰਸਪੈਕਟਰ ਦੇ ਤੌਰ 'ਤੇ ਰਾਕੇਸ਼ਪੁਰੀ ਨਾਭਾ, ਰਣਦੀਪ ਸਿੰਘ ਸੰਧੂ ਲੁਧਿਆਣਾ ਅਤੇ ਜਗਦੀਪ ਸਿੰਘ ਬਰਾੜ ਕੱਲੇ ਮਾਜਰਾ ਦੀ ਭਰਤੀ ਵੀ ਹੋਈ ਕਿਉਂਕਿ ਪਹਿਲਾਂ ਰੱਖੇ ਗਏ ਇੰਸਪੈਕਟਰ ਜਗਦੀਸ਼ ਸਿੰਘ ਅਤੇ ਦਵਿੰਦਰ ਸਿੰਘ ਮਿੱਲ ਛੱਡ ਕੇ ਚਲੇ ਗਏ ਸਨ। ਮਿੱਲ ਨੂੰ ਕਾਮਯਾਬ ਕਰਨਾ ਸਾਡੇ ਲਈ ਵੱਡੀ ਚੁਣੌਤੀ ਸੀ। 12.50 ਲੱਖ ਕੁਇੰਟਲ ਗੰਨਾ ਪੀੜਣ ਦੀ ਸਮਰਥਾ ਦੀ ਬਣੀ ਹੋਈ ਇਹ ਸ਼ੂਗਰ ਮਿੱਲ ਦੀ ਮਸ਼ੀਨਰੀ ਵੀ ਬੜੀ ਵਧੀਆ ਸੀ। ਕਾਸ਼! ਇਸ ਮਸ਼ੀਨਰੀ ਦੀ ਤਰ੍ਹਾਂ ਇਸ ਨੂੰ ਚਲਾਉਣ ਵਾਲਾ ਸਰਕਾਰੀ ਤੰਤਰ, ਅਫ਼ਸਰਸ਼ਾਹੀ, ਸਰਕਾਰ ਅਤੇ ਰਾਜਨੀਤਕ ਲੋਕ ਇਮਾਨਦਾਰੀ ਨਾਲ ਵਧੀਆ ਬਣ ਜਾਂਦੇ ਤਾਂ ਪੰਜਾਬ ਦੀ ਸ਼ੂਗਰ ਇੰਡਸਟਰੀ ਦੀ ਤਰ੍ਹਾਂ ਰੱਖੜਾ ਸ਼ੂਗਰ ਮਿੱਲ ਵੀ ਫੇਲ੍ਹ ਨਹੀਂ ਹੋਣੀ ਸੀ। ਗੰਨਾ ਬਹੁਤ ਬੀਜਿਆ ਗਿਆ ਸੀ। 12.50 ਲੱਖ ਕੁਵਿੰਟਲ ਦੀ ਕਪੈਸਟੀ ਦੀ ਸ਼ੂਗਰ ਮਿੱਲ ਕੋਲ 25 ਲੱਖ ਕੁਇੰਟਲ ਗੰਨਾ ਹੋ ਗਿਆ ਸੀ। ਉਸ ਸਮੇਂ ਅਫ਼ਸਰ ਮਹਾਰਾਜੇ ਬਣ ਗਏ, ਗੰਨੇ ਦੀਆਂ ਪਰਚੀਆਂ ਵਿਕਣ ਲਗ ਪਈਆਂ ਸਨ। ਜ਼ਿਮੀਦਾਰਾਂ ਨੂੰ ਤੜਫਾਇਆ ਜਾਣ ਲੱਗ ਪਿਆ। ਸ਼ੂਗਰ ਮਿੱਲ ਦੀ ਨਹੀਂ ਸਗੋਂ ਅਫ਼ਸਰਾਂ ਨੂੰ ਆਪੋ-ਧਾਪੀ ਬਣ ਗਈ ਸੀ। ਇਥੇ ਇਕ ਸਰਾਂ ਨਾਂ ਦਾ ਐਮ. ਡੀ. ਆਇਆ ਸੀ ਜਿਸ ਨੇ ਇਸ ਮਿੱਲ ਨੂੰ ਤਬਾਹ ਕਰਨ ਵਿਚ ਕੋਈ ਕਸਰ ਬਾਕੀ ਨਹੀਂ ਛੱਡੀ। ਉਸ ਨੇ ਜ਼ਿਮੀਦਾਰਾਂ ਨੂੰ ਕੈਂਪਾਂ ਵਿਚ ਜਾ ਕੇ ਕਿਹਾ ਸੀ, "ਮੈਂ ਜੱਟਾਂ ਦਾ ਮੁੰਡਾ ਹਾਂ, ਬੋਤਿਆਂ ਨਾਲ ਖੇਤੀ ਕੀਤੀ ਹੈ, ਮੈਨੂੰ ਪਤਾ ਖੇਤੀ ਕਿਵੇਂ ਹੁੰਦੀ ਹੈ, ਮੈਂ ਜੱਟਾਂ ਦਾ ਦਰਦ ਜਾਣਦਾ ਹਾਂ, ਤੁਸੀਂ ਗੰਨਾ ਬੀਜੋ, ਗੰਨੇ ਨੂੰ ਵੱਧ ਭਾਅ, ਗੰਨੇ ਨੂੰ ਬੋਨਸ, ਗੰਨੇ ਨੂੰ ਮਿੱਲ ਵਿਚ ਪੀੜ ਕੇ ਤੁਹਾਡੀਆਂ ਜੇਬਾਂ ਭਰਨਾ ਮੇਰਾ ਕੰਮ ਹੈ"। ਜੱਟ ਵੀ ਜੱਟਾਂ ਨਾਲ ਏਨਾ ਧੋਖਾ ਕਰਦੇ ਹੋਣਗੇ, ਇਹ ਮੈਨੂੰ ਉਦੋਂ ਪਤਾ ਲੱਗਿਆ ਸੀ। ਜੱਟਾਂ ਨੇ ਆਪਣੇ ਜੱਟ ਭਰਾ ਦੀ ਇਸ ਸਟੰਟਬਾਜ਼ੀ ਉੱਤੇ ਕਾਇਲ ਹੁੰਦਿਆਂ ਗੰਨਾ ਤਾਂ ਬਹੁਤ ਬੀਜ ਲਿਆ ਪਰ ਅਫ਼ਸੋਸ, ਜਦੋਂ ਉਹ ਗੰਨਾ ਮਿੱਲ ਵਿਚ ਸੁੱਟਣ ਦੀ ਤਿਆਰੀ ਕਰ ਰਹੇ ਸਨ ਕਿਉਂਕਿ ਪੁੱਤਾਂ ਵਾਂਗੂੰ ਪਾਲੀ ਹੋਈ ਗੰਨੇ ਦੀ ਫਸਲ ਖੇਤਾਂ ਵਿਚ ਟਹਿਕ-ਟਹਿਕ ਕਰ ਰਹੀ ਸੀ, ਉਹ ਪਰਚੀ ਲੈਣ ਆਉਂਦੇ ਸਨ, ਸਰਵੇਅਰਾਂ ਨੂੰ ਮਿਲਦੇ , ਸਰਵੇਅਰ ਬੇਬਸ, ਭਾਵੇਂ ਕਿ ਪਰਚੀ ਮਿਲਣ ਦਾ ਚੰਗਾ ਤੇ ਅਸੂਲਣ ਤਰੀਕਾ ਹੈ ਕਿ ਪਰਚੀ ਹਰ ਇਕ ਜ਼ਿਮੀਦਾਰ ਦੇ ਘਰੇ ਪੁੱਜਦੀ ਕੀਤੀ ਜਾਵੇ, ਪਰ ਹਰਿਆਣਾ ਖੋਲ੍ਹ ਦਿੱਤਾ ਗਿਆ ਸੀ, ਹਰਿਆਣੇ ਨੂੰ ਪਰਚੀਆਂ ਖੁੱਲ੍ਹੀਆਂ ਮਿਲ ਰਹੀਆਂ ਸਨ, ਹਰਿਆਣੇ ਦਾ ਗੰਨਾ ਲਿਆਉਣ ਲਈ ਠੇਕੇ ਦੇ ਦਿੱਤੇ ਗਏ ਸਨ ਅਫਸਰਾਂ ਨੂੰ ਹਿਸਾ ਦਿਤਾ ਜਾਂਦਾ, ਗੰਨਾ ਠੇਕੇਦਾਰ ਹਰਿਆਣੇ ਦੇ ਲਿਆਉਂਦੇ ਸਨ ਤੇ ਨੋਟ ਕਮਾਉਂਦੇ ਸਨ। 25-30 ਰੁਪਏ ਕੁਇੰਟਲ ਗੰਨਾ ਖਰੀਦ ਕੇ ਇਥੇ 70-75 ਰੁਪਏ ਕੁਇੰਟਲ ਗੰਨਾ ਸੁੱਟ ਰਹੇ ਸਨ। ਪਰ ਇਲਾਕੇ ਦੇ ਕਿਸਾਨਾਂ ਦੀ ਬੁਰੀ ਹਾਲਤ ਸੀ। ਕਿਸਾਨ ਗੰਨਾ ਪੁੱਟ ਕੇ ਵਾਹੁਣ ਲੱਗ ਪਏ ਸਨ। ਕਿਸਾਨਾਂ ਨੇ ਸਹੁੰਆਂ ਖਾ ਲਈਆਂ ਸਨ ਕਿ ਮੁੜ ਕੇ ਗੰਨਾ ਨਹੀਂ ਬੀਜਣਾ।

23 ਸਾਲ ਹੋ ਗਏ ਸ਼ੂਗਰ ਮਿੱਲ ਰੱਖੜਾ ਲੱਗੀ ਨੂੰ, 23 ਸਾਲਾਂ ਦੇ ਵਿਚ 28 ਐਮ. ਡੀ. ਬਦਲੇ ਗਏ, ਐਮ. ਡੀ. ਜੋ ਵੀ ਆਉਂਦਾ ਆਪਣੇ ਮਿੱਤਰਾਂ, ਪਿਆਰਿਆਂ ਦੇ ਬੰਦੇ ਭਰਤੀ ਕਰਕੇ ਤੁਰ ਜਾਂਦਾ। ਇਕ ਭੱਮ ਨਾਂ ਦੇ ਐਮ. ਡੀ. ਦੇ ਰਾਜ ਕਾਲ ਵਿਚ ਸਖਤ

ਸੁਰੱਖਿਆ ਦੇ ਬਾਵਜੂਦ ਵੀ ਮਿੱਲ ਦੀਆਂ ਮੋਟਰਾਂ ਚੋਰੀ ਹੋ ਗਈਆਂ ਸਨ। ਉਸ ਦੀ ਚਰਚਾ ਇਹ ਚੱਲੀ ਸੀ ਕਿ ਇਹ ਮੋਟਰਾਂ ਐਮ. ਡੀ. ਭੱਮ ਨੇ ਚੋਰੀ ਕਰਵਾ ਕੇ ਆਪਣੀ ਜੇਬ ਭਰੀ ਹੈ। ਕਿਉਂਕਿ ਭੱਮ 'ਤੇ ਇਹ ਵੀ ਚਰਚਾ ਸੀ ਜਦੋਂ ਉਹ ਸਹਿਕਾਰੀ ਸਭਾਵਾਂ ਉੱਤੇ ਵੱਡਾ ਅਧਿਕਾਰੀ ਹੁੰਦਾ ਸੀ ਤਾਂ ਸਭਾਵਾਂ ਵਿਚੋਂ ਸਕੱਤਰ ਤੋਂ ਪੰਜ-ਪੰਜ ਕਿਲੋ ਚੀਨੀ ਵੀ ਘਰ ਲਈ ਪਵਾ ਲੈਂਦਾ ਸੀ। ਸਹਿਕਾਰੀ ਵਿਭਾਗ ਨੂੰ ਬੇਸ਼ੱਕ ਲੋਕਾਂ ਦਾ ਸਹਿਯੋਗ ਕਰਨ ਵਾਸਤੇ ਬਣਾਇਆ ਗਿਆ ਹੋਵੇ, ਪਰ ਮੇਰੀ ਨਜ਼ਰ ਵਿਚ ਇਹ ਵਿਭਾਗ ਪੁੱਜ ਕੇ ਕੁਰੱਪਟ ਹੈ। ਇਸ ਵਿਚ ਅਫ਼ਸਰਾਂ ਤੋਂ ਲੈ ਕੇ ਹਰੇਕ ਆਪਣੀਆਂ ਜੇਬਾਂ ਭਰ ਕੇ ਅੱਗੇ ਤੁਰ ਜਾਂਦਾ ਹੈ। ਜਿਨ੍ਹਾਂ ਲਈ ਇਹ ਸਹਿਕਾਰੀ ਅਦਾਰਾ ਬਣਾਇਆ ਗਿਆ ਹੈ, ਉਨ੍ਹਾਂ ਨੂੰ ਲੁੱਟਿਆ ਜਾ ਰਿਹਾ ਹੈ, ਸ਼ੂਗਰ ਮਿੱਲ ਰੱਖੜਾ ਵੀ ਇਸੇ ਕਾਰਨ ਫੇਲ੍ਹ ਹੋਈ। ਸ਼ੂਗਰ ਮਿੱਲ ਵਿਚ ਸ਼ੀਰਾ ਬਣਦਾ ਸੀ, ਇਕ ਕੁਇੰਟਲ ਸੀਰੇ ਵਿਚੋਂ 100 ਤੋਂ 125 ਸ਼ਰਾਬ ਦੀਆਂ ਬੋਤਲਾਂ ਨਿਕਲਦੀਆਂ ਦੱਸੀਆਂ ਜਾਂਦੀਆਂ ਹਨ, ਪਰ ਸ਼ੂਗਰ ਮਿੱਲ ਵਿਚ ਬਣਦੇ ਸੀਰੇ ਦਾ ਮੁੱਲ 5 ਤੋਂ 7 ਰੁਪਏ ਫੇਰ 25 ਰੁਪਏ ਤੇ 100 ਰੁਪਏ ਤੱਕ ਕੁਵਿੰਟਲ ਹੀ ਪੁਜਿਆ ਸੀ।

***ਸ਼ੂਗਰਫੈੱਡ,*** ਜਿਹੜਾ ਕਿ ਸਾਰੀਆਂ ਮਿੱਲਾਂ ਨੂੰ ਕੰਟਰੋਲ ਕਰਨ ਦਾ ਦਾਅਵਾ ਕਰਦਾ ਹੈ, ਸਿਰਫ਼ ਕਮਿਸ਼ਨ ਲੈਣ ਦਾ ਹੀ ਭਾਈਵਾਲ ਹੈ ਜਾਂ ਫਿਰ ਸਿਆਸਤ ਦੇ ਦਬਾਅ ਹੇਠਾਂ ਕੌਮਨ ਕਾਡਰ ਦੇ ਅਫ਼ਸਰਾਂ ਦੀਆਂ ਬਦਲੀਆਂ ਕਰਨ ਤੱਕ ਹੀ ਮਸਰੂਫ ਰਹਿੰਦਾ ਹੈ। ਇਸ ਨੂੰ ਸ਼ੂਗਰ ਮਿੱਲਾਂ ਨੂੰ ਖਾਣ ਵਾਲਾ ਅਜਗਰ ਵੀ ਕਿਹਾ ਜਾਣ ਲੱਗ ਪਿਆ ਹੈ। ਬੇਸ਼ੱਕ ਇਹ ਦਾਅਵਾ ਕਰਦਾ ਹੈ ਕਿ ਮੈਂ ਸਾਰੀਆਂ ਮਿੱਲਾਂ ਨੂੰ ਕੰਟਰੋਲ ਕਰਦਾ ਹਾਂ, ਪਰ ਅਸਲ ਵਿਚ ਇਸ ਨੂੰ ਕੁਰੱਪਸ਼ਨ ਦਾ ਵੱਡਾ ਘਰ ਕਹਿੰਦੇ ਹਨ ਜਿਥੇ ਕਿ ਦਵਾਈਆਂ ਤੋਂ ਲੈ ਕੇ ਹਰ ਤਰ੍ਹਾਂ ਦੀ ਵਿਕਰੀ ਉੱਤੇ ਵੱਡੇ ਕਮਿਸ਼ਨ ਲਏ ਜਾਂਦੇ ਹਨ। ਸ਼ਰਾਬ ਦੀਆਂ ਫੈਕਟਰੀਆਂ ਨੂੰ ਸੀਰਾ ਦੇਣ ਦੇ ਵੱਡੇ ਕਮਿਸ਼ਨ ਲਏ ਜਾਂਦੇ ਹਨ। ਸ਼ੂਗਰ ਮਿੱਲਾਂ ਲਈ ਖ਼ਤਰਨਾਕ ਹੋ ਨਿਬੜਿਆ ਸ਼ੂਗਰਫੈੱਡ ਤਾਂ ਇਹ ਵੀ ਨਹੀਂ ਕਰ ਸਕਿਆ ਕਿ ਸਾਰੀਆਂ ਮਿੱਲਾਂ ਦੀ ਆਰਥਿਕਤਾ ਇਕ ਹੋਵੇ। ਇਕ ਮਿੱਲ ਨੂੰ ਪਿਆ ਜਾਣ ਵਾਲਾ ਘਾਟਾ ਦੂਜੀ ਮਿੱਲ ਤੋਂ ਪੂਰਾ ਕੀਤੇ ਜਾ ਸਕੇ। ਸ਼ੂਗਰਫੈੱਡ ਇਕ-ਇਕ ਬੋਰੀ ਦਾ ਕਮਿਸ਼ਨ ਲੈਂਦਾ ਹੈ। ਜੇਕਰ ਸ਼ੂਗਰਫੈੱਡ ਦੇ ਅਧਿਕਾਰੀਆਂ ਨਾਲ ਕਦੇ ਗੱਲ ਕਰਨ ਦਾ ਮੌਕਾ ਮਿਲਦਾ ਤਾਂ ਉਨ੍ਹਾਂ ਵਲੋਂ ਕਿਹਾ ਜਾਂਦਾ ਕਿ ਸਾਨੂੰ ਮੰਤਰੀ, ਚੈਅਰਮੈਨ ਨਹੀਂ ਟਿਕਣ ਦਿੰਦੇ, ਕਮਿਸ਼ਨ ਮੰਗਦੇ ਹਨ। ਸ਼ੂਗਰਫੈੱਡ ਪੰਜਾਬ ਨੇ ਆਪਣਾ ਮੋਹਾਲੀ ਵਿਚ ਕਰੋੜਾਂ ਰੁਪਏ ਖਰਚ ਕੇ ਵੱਡਾ ਦਫ਼ਤਰ ਬਣਾ ਲਿਆ ਹੈ ਅਤੇ ਬਨੂੜ ਦੇ ਨੇੜੇ 22 ਏਕੜ ਵਾਹੀਯੋਗ ਕਰੋੜਾਂ ਰੁਪਏ ਦੀ ਜ਼ਮੀਨ ਖਰੀਦ ਲਈ ਹੈ, ਇਹ ਜ਼ਮੀਨ ਵੀ ਹੁਣ ਬੰਜਰ ਪਈ ਹੈ। ਇਸ ਜ਼ਮੀਨ 'ਤੇ ਸਫੈਦੇ ਬੀਜੇ ਗਏ ਸਨ,ਹੁਣ ਉਥੇ ਸਫੈਦੇ ਨਹੀਂ ਰਹੇ, ਕਹਿੰਦੇ ਉਨ੍ਹਾਂ ਸਫੈਦਿਆਂ ਪਿੱਛੇ ਵੀ ਸ਼ੂਗਰਫੈੱਡ ਨੇ ਕਮਿਸ਼ਨ ਖਾਇਆ ਸੀ।

• • •



# ਮੁਅੱਤਲ

ਰੱਖਣ ਸੋਚ ਤਿਜ਼ੋਰੀਆਂ ਵਿਚ ਅਫਸਰ ਚਮਚਿਆਂ ਦੇ ਬਣੇ ਗੁਲਾਮ ਕਿਵੇਂ,
ਬੇਗੁਨਾਹਾਂ ਨੂੰ ਸਜਾ ਅੰਧੇਰ ਗਰਦੀ ਇਨਸਾਫ ਮਾਰਦੇ ਚਮਚੇ ਭੜਕਾਣ ਕਿਵੇਂ।
ਚਮਚਾਗਿਰੀ ਸਵਾਰਥ ਦੀ ਪੰਡ ਯਾਰੋ ਅਫਸਰ ਇਨ੍ਹਾਂ ਤੋਂ ਆਪਾ ਬਚਾਉਣ ਕਿਵੇਂ,
ਚਮਚਿਆਂ ਵਿਚ ਮੁਨਸਫ਼ ਜੇ ਘਿਰ ਜਾਵੇ ਸੱਚੇ ਝੂਠੇ ਦੀ ਕਰੂ ਪਹਿਚਾਣ ਕਿਵੇਂ।

***ਰਾਮ ਸਰੂਪ*** ਤੇ ਮੈਂ! ਸਾਡੀ ਦੋਵਾਂ ਦੀ ਜੋੜੀ ਸ਼ੂਗਰ ਮਿੱਲ ਰੱਖੜਾ ਵਿਚ ਮਸ਼ਹੂਰ! ਰਾਮ ਸਰੂਪ ਤੇ ਮੇਰਾ ਰਿਸ਼ਤਾ ਬਣਦਾ-ਬਣਦਾ ਰਿਸ਼ਤੇਦਾਰੀ ਵਿਚ ਬਦਲ ਗਿਆ ਸੀ। ਮੇਰੀ ਮਾਂ ਅਤੇ ਰਾਮ ਸਰੂਪ ਦੇ ਬਾਪੂ ਸ੍ਰ. ਈਸ਼ਰ ਸਿੰਘ ਦਾ 'ਮਾਰੜੇ' ਗੋਤ ਇਕ ਹੀ ਹੈ। ਅਸੀਂ ਮਮੇਰ ਤੇ ਮਸੇਰ ਭਰਾ ਬਣ ਗਏ ਸਾਂ, ਉਂਜ ਸਾਡਾ ਸਾਮਾ ਗੋਤ 'ਘੀੜੇ' ਹੈ।

***ਜਦੋਂ*** ਸ਼ੂਗਰ ਮਿੱਲ ਰੱਖੜਾ ਵਿਚ ਸਾਨੂੰ ਪਿੰਡਾਂ ਵਿਚ ਜਾਣ ਦਾ ਕੰਮ ਸੌਂਪਿਆ ਗਿਆ, ਸਾਨੂੰ ਬਹੁਤ ਵੱਡਾ ਏਰੀਆ ਦਿੱਤਾ ਗਿਆ। ਭੁਨਰਹੇੜੀ ਤੋਂ ਲੈ ਕੇ ਡਕਾਲੇ ਤੱਕ, ਡਕਾਲਾ ਤੋਂ ਸਮਾਣਾ, ਸਮਾਣਾ ਤੋਂ ਸੰਗਰੂਰ ਰੋਡ, ਸਾਡੇ ਦੋਵਾਂ ਕੋਲ ਹੋਇਆ ਕਰਦੀ ਸੀ। ਸਾਡੇ ਕੋਲ ਸਾਇਕਲ ਹੁੰਦੇ, ਅਸੀਂ ਡਕਾਲੇ ਇਕੱਠੇ ਹੋਣਾ ਤੇ ਪਿੰਡ-ਪਿੰਡ ਫਿਰਨਾ। ਜ਼ਿਮੀਦਾਰਾਂ ਨੂੰ ਮਿਲਣਾ। ਰਾਮ ਸਰੂਪ ਜ਼ਿਮੀਦਾਰਾਂ ਨਾਲ ਗੱਲ ਕਰਦਾ ਕੁਝ ਝਿੱਜਕ ਮਹਿਸੂਸ ਕਰਦਾ ਸੀ ਪਰ ਮੇਰੇ ਤਜਰਬੇ ਵਿਚ ਖਾਰੀਵਾਲਾ, ਰਿਕਸ਼ੇ ਵਾਲਾ, ਬਾਜੇਵਾਲਾ, ਦਿਹਾੜੀਦਾਰ ਤੇ ਹੋਰ ਕਈ ਜਣੇ ਵੀ ਨਾਲ ਹੀ ਸਨ। ਮੈ ਰਾਜਪੁਰੇ ਵਿਖੇ ਮਾਰਕਫੈਡ ਦੇ ਰਾਈਸ ਮਿੱਲ ਵਿਚ ਬਤੌਰ ਸੁਪਰਵਾਈਜ਼ਰ 3 ਮਹੀਨੇ ਨੌਕਰੀ ਵੀ ਕਰ ਆਇਆ ਸਾਂ।

ਮੈਂ ਹਰੇਕ ਪਿੰਡ ਦੇ ਵਿਚ ਵੜਨ ਸਾਰ ਹੀ ਆਉਂਦੇ ਜਾਂਦੇ ਵਿਅਕਤੀ ਨੂੰ ਰੋਕ ਕੇ ਪੁੱਛ ਲੈਂਦਾ ਸਾਂ, "ਤੁਸੀਂ ਗੰਨਾ ਬੀਜੋਗੇ ਜੀ, ਅਸੀਂ ਰੱਖੜਾ ਖੰਡ ਮਿੱਲ ਤੋਂ ਆਏ ਆਂ।" ਉਸ ਨਾਲ ਸਾਡੀ ਜਾਣ-ਪਛਾਣ ਵਧਦੀ ਸੀ। ਸਾਡੀ ਪਿੰਡਾਂ ਵਿਚ ਜਾਣ-ਪਹਿਚਾਣ ਇੰਨੀ ਕੁ ਹੋ ਗਈ ਸੀ ਕਿ ਕਿਸਾਨ ਹੁਣ ਸਾਨੂੰ ਚਾਹ ਪਿਲਾਉਣ ਲੱਗ ਪਏ ਸਨ। ਜਦੋਂ ਕਦੇ ਸਾਡੇ ਨਾਲ ਸਾਡੇ ਸੀਨੀਅਰ ਇੰਸਪੈਕਟਰ ਦਵਿੰਦਰ ਸਿੰਘ ਨੇ ਤੁਰਨਾ, ਉਸ ਕੋਲ ਵੀ ਕੋਈ ਸਾਧਨ ਨਾ ਹੋਣ ਕਰਕੇ ਸਾਡੇ ਸਾਇਕਲਾਂ ਦੀ ਸਵਾਰੀ ਉਹ ਵੀ ਕਰਦੇ। ਲੋਕਾਂ ਨੇ ਸੀ. ਓ-58 ਕਿਸਮ ਦਾ ਗੰਨਾ ਬੀਜਿਆ ਹੋਇਆ ਸੀ ਪਰ ਸਰਕਾਰ ਨੇ ਉਸ ਉਪਰ ਪਾਬੰਦੀ ਲਗਾ ਦਿੱਤੀ ਸੀ। ਹੋਰ ਵੀ ਕਈ ਕਿਸਮਾਂ ਜਿਵੇਂ ਸੀ. ਓ.-1148-1007, ਦੇਸੀ ਗੰਨਾ, ਪੌਂਡੀ ਆਦਿ ਕਿਸਮਾਂ ਸਨ ਪਰ ਹੁਣ ਸਾਨੂੰ ਡਾਕਟਰ ਕੰਵਰ ਵਲੋਂ ਖੋਜੀ ਗਈ ਸੀ. ਓ. ਜੇ.-64

ਗੰਨੇ ਦੀ ਕਿਸਮ ਬਿਜਾਉਣ ਲਈ ਆਖਿਆ ਗਿਆ ਸੀ। ਇਸ ਦਾ ਪ੍ਰਚਾਰ ਅਸੀਂ ਇੰਨਾ ਕੁ ਕੀਤਾ ਕਿ ਸਾਡੇ ਇਲਾਕੇ ਵਿਚ ਗੰਨਾ ਚਮਕਣ ਲੱਗ ਪਿਆ। ਸਾਨੂੰ ਨਵੀਂ-ਨਵੀਂ ਆਈ ਗੰਨੇ ਵਿਚ ਪਾਉਣ ਵਾਲੀ ਜ਼ਹਿਰ 'ਫਿਊਰਾਡਾਨ-3 ਜੀ' ਦਿੱਤੀ ਗਈ। ਸਾਨੂੰ ਅਧਿਕਾਰੀਆਂ ਵਲੋਂ ਕਿਹਾ ਗਿਆ ਸੀ ਕਿ "ਇਹ ਜ਼ਰੂਰ ਵੇਚ ਕੇ ਆਉਣੀ ਹੈ ਜੇ ਨਾ ਵੇਚ ਕੇ ਆਏ ਤਾਂ ਅੱਜ ਦੀ ਗੈਰ ਹਾਜ਼ਰੀ ਲੱਗੇਗੀ, ਸਾਡੇ ਲਈ ਇਹ ਚੁਣੌਤੀ ਵੀ ਸੀ। ਅਸੀਂ ਡਕਾਲਾ ਤੋਂ ਫਿਊਰਾਡਾਨ ਦਾ ਇਕ ਪੀਪਾ ਸਾਇਕਲਾਂ ਉੱਤੇ ਰੱਖ ਕੇ ਤੁਰੇ ਸਾਂ, ਤਰੈਂ, ਖੇੜੀ ਬਰਨਾ, ਡਰੌਲਾ, ਡਰੌਲੀ, ਲਗੜੋਈ, ਭਾਨਰੀ, ਮੈਣ, ਸਵਾਜਪੁਰ ਤੱਕ ਕਰੀਬ 20 ਕਿਲੋਮੀਟਰ ਦਾ ਸਫ਼ਰ ਤੈਅ ਕਰਕੇ ਸ਼ਾਮ ਨੂੰ ਅਸੀਂ ਪਹਿਲਾ ਗਾਹਕ ਲੱਭਿਆ ਸੀ, ਜਿਥੇ ਕਿ ਚਾਰ ਕਿਸਾਨਾਂ ਨੇ ਇਕੱਠੇ ਹੋ ਕੇ 25 ਕਿਲੋ ਜ਼ਹਿਰ ਦੀ ਪੀਪੀ ਖਰੀਦੀ ਸੀ। ਉਸ ਸਮੇਂ ਸਾਨੂੰ ਇਹ ਜ਼ਹਿਰ ਵੇਚਣੀ ਬੜੀ ਔਖੀ ਸੀ ਪਰ ਉਸ ਤੋਂ ਬਾਅਦ ਇਹ ਜ਼ਹਿਰ ਖੇਤਾਂ ਵਿਚ ਐਨੀ ਪੈਣ ਲੱਗ ਪਈ ਕਿ ਇਹ ਜ਼ਹਿਰ ਕਿਸਾਨਾਂ ਕੋਲ ਬਲੈਕ ਵੀ ਹੋਣ ਲੱਗ ਪਈ ਸੀ, ਸਾਨੂੰ ਇਥੇ ਇਹ ਵੀ ਪਤਾ ਲਗਿਆ ਕਿ ਸਰਕਾਰ ਕਿਵੇਂ ਚੰਗੀ ਮੰਦੀ ਚੀਜ ਨੂੰ ਪ੍ਰਚਾਰਕੇ ਲੋਕਾਂ ਵਿਚ ਮਸ਼ਹੂਰ ਕਰ ਸਕਦੀ ਹੈ। ਇਸ ਜ਼ਹਿਰ ਲਈ ਵਿਕਣ ਦੇ ਹਾਲਾਤ ਇਥੇ ਤੱਕ ਪਹੁੰਚ ਚੁੱਕੇ ਸਨ ਕਿ ਸਰਕਾਰ ਨੂੰ ਫਿਰ ਇਹ ਅਭਿਆਨ ਚਲਾਉਣਾ ਪਿਆ ਕਿ ਜ਼ਹਿਰ ਜਿਸ ਦੀਆਂ ਕਿ ਹੁਣ ਕਈ ਕਿਸਮਾਂ ਬਾਜ਼ਾਰ ਵਿਚ ਹਨ, ਨੂੰ ਖੇਤਾਂ ਵਿਚ ਪਾਉਣ ਤੋਂ ਪਹਿਲਾਂ ਜਾਂਚ ਕਰ ਲਈ ਜਾਵੇ ਕਿ ਕਿਹੜੀ ਫਸਲ ਵਿਚ ਇਹ ਜ਼ਹਿਰ ਪਾਉਣੀ ਜ਼ਰੂਰੀ ਹੈ, ਕਿਉਂਕਿ ਇਸ ਜ਼ਹਿਰ ਨੇ ਖੇਤਾਂ ਵਿਚਲੇ ਸਾਰੇ ਮਿੱਤਰ ਕੀੜੇ ਮਾਰ ਦਿੱਤੇ ਸਨ। ਚੂਹੇ, ਸੱਪ, ਡੱਡੂ ਹੋਰ ਬਹੁਤ ਸਾਰੇ ਇਹੋ ਜਿਹੇ ਜਾਨਵਰ ਸਨ, ਜਿਹੜੇ ਕਿ ਕਿਸਾਨ ਦੇ ਹਮੇਸ਼ਾਂ ਮਿੱਤਰ ਰਹੇ ਹਨ, ਉਹ ਖੇਤਾਂ ਵਿਚੋਂ ਖਤਮ ਹੋਣ ਲੱਗ ਪਏ। ਕਿਸਾਨ ਇਹ ਜ਼ਹਿਰ ਖੇਤਾਂ ਵਿਚ ਇਸ ਲਈ ਪਾਉਂਦਾ ਸੀ ਕਿਉਂਕਿ ਇਹ ਜ਼ਹਿਰ ਪਾਉਣ ਤੋਂ ਬਾਅਦ ਇਕ ਵਾਰੀ ਤਾਂ ਫਸਲ ਟਹਿਕ-ਟਹਿਕ ਕਰਨ ਲੱਗ ਜਾਂਦੀ, ਕਾਲੀ ਸਿਆਹ! ਪਰ ਬਾਅਦ ਵਿਚ ਉਸ ਫ਼ਸਲ ਨੂੰ ਅਜਿਹੀ ਬਿਮਾਰੀ ਲੱਗਦੀ, ਜਿਹੜੀ ਕਿ ਫਿਰ ਠੀਕ ਹੋਣ ਦਾ ਨਾਂ ਨਹੀਂ ਲੈਂਦੀ ਸੀ, ਹੋਰ ਵੀ ਅਸੀਂ ਕਈ ਜ਼ਹਿਰਾਂ ਵੰਡਦੇ ਸਾਂ ਜਿਵੇਂ ਇੰਡੋਸਲਫਾਨ ਜਿਸ ਨੇ ਕਿ ਗੰਨੇ ਵਿਚਲੇ ਪਰੇਲਾ (ਕਮਾਦ ਦਾ ਘੋੜਾ) ਆਦਿ ਹੋਰ ਕਈ ਕੀੜਿਆਂ ਨੂੰ ਖਤਮ ਤਾਂ ਕਰਨਾ ਹੀ ਸੀ ਪਰ ਨਾਲੋ-ਨਾਲ ਇਨ੍ਹਾਂ ਹੀ ਕੀੜਿਆਂ ਨੂੰ ਖਤਮ ਕਰਨ ਵਾਲੇ ਮਿੱਤਰ ਕੀੜੇ ਵੀ ਖਤਮ ਕਰ ਦਿੰਦੀ।

***ਆਤਮ ਪ੍ਰਕਾਸ਼ ਕਹਿੰਦੈ :*** ਜਿਮੀਂਦਾਰ ਆਪਣੇ ਪੈਰ ਤੇ ਆਪ ਹੀ ਕੁਹਾੜਾ ਮਾਰ ਕੇ ਆਪਣੀਆਂ ਆਉਣ ਵਾਲੀਆਂ ਨਸਲਾਂ ਨੂੰ ਤਬਾਹ ਕਰਨ ਲਗਿਆ ਹੋਇਆ ਹੈ, ਪੈਸਾ ਕਮਾਉਣ ਦੇ ਨਿਜੀ ਲਾਲਚ ਵਿਚ ਜਿਮੀਂਦਾਰ ਇਹ ਵੀ ਭੁਲ ਗਿਆ ਹੈ ਕਿ ਜਮੀਨ ਦਾ ਪਾਣੀ ਖਤਮ ਹੋਣ ਨਾਲ ਜਨ ਜੀਵਨ ਖਤਮ ਹੋ ਕਿ ਰਹਿ ਜਾਵੇਗਾ, ਝੋਨਾ ਹੀ ਝੋਨਾ, ਕਿਉਕਿ ਸਰਕਾਰਾਂ ਨੇ ਝੋਨੇ ਦਾ ਮੰਡੀਕਰਨ ਚੰਗਾ ਕਰ ਰਖਿਆ ਹੈ ਉਂਜ ਪ੍ਰਚਾਰ ਹੋ ਰਿਹਾ ਹੈ ਕਿ ਫਸ਼ਲੀ ਭਿੰਨਤਾ ਆਪਨਾਈ ਜਾਵੇ, ਪਰ ਫਸਲੀ ਭਿੰਨਤਾ ਵਿਚ ਬਿਜਾਈਆਂ ਜਾਂਦੀਆਂ ਫਸਲਾਂ ਦਾ ਕੋਈ ਪੁਖਤਾ ਮੰਡੀਕਰਨ ਨਹੀ ਕੀਤਾ ਗਿਆ, ਕਿਉਂਕਿ ਸਰਕਾਰਾਂ ਆਪਣਾ ਰਾਜ ਖੁਸਣ ਤੋਂ ਡਰਦੀਆਂ ਹਨ, ਫਿਰ ਸਰਕਾਰਾਂ ਚਲਾਉਣ ਵਾਲੇ ਵੀ ਆਖਿਰ ਜਿਮੀਂਦਾਰ ਹੀ ਹਨ। ਕਹਿੰਦੇ ਹਨ ਜਿਮੀਦਾਰ ਮਰ ਗਿਆ, ਜਦ ਕਿ ਜਿਮੀਂਦਾਰ ਤਾਂ ਖੁੱਦ ਆਉਣ ਵਾਲੀਆਂ ਨਸਲਾਂ ਦਾ ਕਾਤਲ ਬਣਨ ਜਾ ਰਿਹਾ ਹੈ, ਕੋਈ ਰੋਕੋ! ਸਮਝਾਵੋ!! ਆਪਣੇ



ਮਿੱਤਰ ਕੀੜਿਆਂ ਦੀ ਤਰਾਂ ਇਹ ਆਪਣੀਆ ਸਾਰੀਆਂ ਕੁਦਰਤੀ ਜੀਵਨ ਸਕਤੀਆਂ ਦੇ ਸੋਮਿਆਂ ਨੂੰ ਖੁੱਦ ਹੀ ਖਤਮ ਕਰਨ ਜਾ ਰਿਹਾ ਹੈ, ਆਹ! ਕੌਣ ਸਮਝਾ ਸਕੇਗਾ ਇਸ ਆਪਣੇ ਹੀ ਕਾਤਲ ਨੂੰ, ਇਸ ਲਾਲਚ ਦੇ ਮਾਰੇ ਹੋਏ ਇਨਸਾਨ ਤੋਂ ਸੈਤਾਨ ਬਣਨ ਜਾ ਰਹੇ ਜਿਮੀਂਦਾਰਾਂ ਅਤੇ ਸਿਆਸਤਦਾਨਾਂ ਨੂੰ? ਜੋ ਹੁਣ ਜਮੀਨ ਦਾ ਪਾਣੀ ਵੀ ਖਤਮ ਕਰਨ ਜਾ ਰਹੇ ਹਨ, ਕੁਝ ਤਾਂ ਸੋਚੋ, ਸੋਝੀਆਂ ਅਕਲਾਂ ਦੇ ਮਾਰਿਓ।

***ਮੈਂ ਤੇ ਰਾਮ ਸਰੂਪ*** ਦੋਵੇਂ ਜਣੇ ਫੀਲਡ ਵਿਚ ਲੰਬੀ ਰੇਸ ਦੇ ਘੋੜੇ ਵਾਂਗੂ ਤੁਰਦੇ ਰਹਿੰਦੇ। *ਰੋਜ਼ਾਨਾ 100-100* ਕਿਲੋਮੀਟਰ ਦਾ ਸਫ਼ਰ ਤੈਅ ਕਰਦੇ ਉਹ ਵੀ ਸਾਇਕਲ ਉੱਤੇ। ਸ਼ਾਮ ਨੂੰ ਥੱਕੇ-ਹਾਰੇ ਨਹੀਂ ਸਗੋਂ ਬੜੀ ਹੀ ਮਸਤੀ ਵਿਚ ਘਰੇ ਪੁੱਜਦੇ ਸਾਂ। ਸ਼ਰਾਬ ਪੀਣਾ ਸਾਡਾ ਰੋਜ਼ ਦਾ ਨਹੀਂ ਤਾਂ ਹਫ਼ਤੇ ਵਿਚ 2-3 ਵਾਰ ਦਾ ਕੰਮ ਹੋ ਗਿਆ ਸੀ।

***ਕੁਝ ਇਹ ਵੀ :*** ਇਕ ਡੇਰੇ ਵਿਚਲੇ ਇਕ ਕਿਸਾਨ ਵਲੋਂ ਗੰਨਾ ਬੀਜਣ ਦੀ ਗੱਲ ਚਲਦੀ ਸੀ। ਜਦੋਂ ਮੈਂ ਉਨ੍ਹਾਂ ਦੇ ਘਰ ਗਿਆ ਤਾਂ ਘਰ ਉਨ੍ਹਾਂ ਦੀ ਕੁੜੀ ਇਕੱਲੀ ਸੀ। ਮੈਨੂੰ ਉਸ ਕੁੜੀ ਨੇ ਮੰਜੇ 'ਤੇ ਬੈਠਣ ਲਈ ਕਿਹਾ ਸੀ 'ਲਾਣੇਦਾਰ ਖੇਤਾਂ ਵਿਚੋਂ ਆਉਦਾ ਹੈ' ਉਸ ਨੇ ਕਹਿ ਕੇ ਮੇਰੇ ਲਈ ਚਾਹ ਧਰ ਲਈ ਸੀ। ਚਾਹ ਕਰਕੇ ਉਹ ਲਿਆਈ ਤੇ ਮੰਜੇ ਉੱਤੇ ਮੇਰੇ ਨਾਲ ਖਹਿ ਕੇ ਬਹਿ ਗਈ। ਮੈਂ ਪਤਲਾ ਜਿਹਾ ਹਲਕੇ ਜਿਹੇ ਕੱਦ ਦਾ ਪਤਲੀ ਹੱਡੀ ਸਾਂ, ਉਸ ਦਾ ਆਪਣੇ ਕੋਲ ਬੈਠਣ 'ਤੇ ਮੈ ਬੁਰੀ ਤਰ੍ਹਾਂ ਘਬਰਾ ਗਿਆ। ਮੈਂ ਉਥੋਂ ਚਾਹ ਪੀਣ ਤੋਂ ਬਿਨਾਂ ਹੀ ਉਠ ਕੇ ਖੜ੍ਹਾ ਹੋ ਗਿਆ ਸਾਂ, ਮੈਨੂੰ ਯਾਦ ਹੈ ਉਹ ਕੁੜੀ ਬਾਅਦ ਵਿਚ ਕਿਸੇ ਮੁੰਡੇ ਨਾਲ ਨਿਕਲ ਗਈ ਸੀ।

ਮੈਂ ਹੁਣ ਵੀ ਨੈਣਾਂ ਵਾਲੇ ਓਮੀ ਸਰਦਾਰ ਕੋਲ ਐਤਵਾਰ ਨੂੰ ਜਾਇਆ ਕਰਦਾ ਸਾਂ। ਪਰ ਸਰਦਾਰਨੀ ਮਹਿੰਦਰ ਕੌਰ ਨੇ ਕਹਿਣਾ, "ਗਾਮੇ ਸਾਲਿਆ ਸ਼ਾਮ ਨੂੰ ਵੀ ਗੇੜਾ ਮਾਰ ਜਾਇਆ ਕਰ" ਮੈਂ ਹੁਣ ਇਹ ਗੱਲਾਂ ਸੁਣਨ ਦਾ ਆਦੀ ਹੋ ਗਿਆ ਸਾਂ। ਮੇਰਾ ਵਿਆਹ ਹੋਣ ਤੋਂ ਬਾਅਦ ਵੀ ਓਮੀ ਮੈਨੂੰ ਐਤਵਾਰ ਨੂੰ ਖੇਤਾਂ ਵਿਚ ਕੰਮ ਕਰਨ ਲਈ ਜ਼ਰੂਰ ਬੁਲਾਉਂਦਾ। ਕਿਉਂਕਿ ਬਾਕੀ ਵੀ ਜਿਵੇਂ ਕਿ ਨੈਬ, ਮੱਛੀ, ਮੁਖਤਿਆਰ ਆਦਿ ਇਥੇ ਆਉਂਦੇ, ਖੇਤਾਂ ਵਿਚ ਕੰਮ ਕਰਦੇ। ਪਰ ਵਿਆਹ ਹੋਣ ਤੋਂ ਬਾਅਦ ਬਜ਼ੁਰਗ ਮਾਤਾ-ਪਿਤਾ ਦੀਆਂ ਨਸੀਹਤਾਂ ਵਿਚ ਉਲਝਿਆ ਮੈਂ ਹੁਣ ਐਤਵਾਰ ਨੂੰ ਵੀ ਓਮੀ ਸਰਦਾਰ ਦੇ ਖੇਤਾਂ ਵਿਚ ਜਾਣਾ ਬੰਦ ਕਰਦਾ ਜਾ ਰਿਹਾ ਸਾਂ, ਕਿਉਂਕਿ ਐਤਵਾਰ ਨੂੰ ਕਦੇ ਬਾਪੂ ਹੋਰੀਂ ਮੈਨੂੰ ਮੇਰੇ ਸਹੁਰੀਂ ਤੋਰ ਦਿੰਦੇ ਤੇ ਕਦੇ ਭੈਣਾਂ ਕੋਲ, ਕਦੇ ਪੀਰਾਂ ਫਕੀਰਾਂ ਦੀਆਂ ਸੁੱਖ ਸਰੀਣੀਆਂ ਲਾਹੁਣ ਤੋਰ ਦਿੰਦੇ। ਸ਼ੂਗਰ ਮਿੱਲ ਨੇ ਚਲਣਾ ਸੀ ਪਰ ਮਸ਼ੀਨਰੀ ਪੂਰੀ ਤਰ੍ਹਾਂ ਫਿੱਟ ਨਾ ਹੋਣ ਕਰਕੇ ਮਿੱਲ ਚਲਣ ਵਿਚ ਦੇਰੀ ਹੋ ਰਹੀ ਸੀ। ਗੰਨਾ ਫੀਲਡ ਵਿਚ ਘੱਟ ਸੀ। ਸਾਡੀ ਡਿਊਟੀ ਪਰਚੀਆਂ ਵੰਡਣ ਦੀ ਸੀ। ਸਾਨੂੰ ਪੱਤਰ ਮਿਲਿਆ, ਮੈਨੂੰ ਅਤੇ ਰਾਮ ਸਰੂਪ **ਸਾਨੂੰ ਦੋਹਾਂ ਨੂੰ ਮੁਅੱਤਲ ਕਰ ਦਿੱਤਾ ਗਿਆ ਸੀ।** ਮੈਂ ਹੈਰਾਨ, ਰਾਮ ਸਰੂਪ ਵੀ ਹੈਰਾਨ ਕਿ ਆਖਿਰ ਸਾਡਾ ਗੁਨਾਹ ਕੀ ਹੈ? ਸਾਨੂੰ ਸਾਡਾ ਗੁਨਾਹ ਦੱਸਿਆ ਗਿਆ ਕਿ ਤੁਸੀਂ ਜ਼ਿਮੀਦਾਰਾਂ ਨੂੰ ਵੰਡਣ ਵਾਲੀਆਂ ਸਾਫ਼ ਪਰਚੀਆਂ ਬੁੱਕ ਵਿਚੋਂ ਪਾੜ ਕੇ ਲੈ ਗਏ ਹੋ। ਅਸੀਂ ਹੈਰਾਨ ਕਿ ਜਿਨ੍ਹਾਂ ਪਰਚੀਆਂ ਦੀ ਕੋਈ ਕੀਮਤ ਹੀ ਨਹੀਂ, ਜਿਨ੍ਹਾਂ ਪਰਚੀਆਂ ਨੂੰ ਕੋਈ ਲੈਂਦਾ ਹੀ ਨਹੀਂ ਕਿਉਂਕਿ ਫੀਲਡ ਵਿਚ ਗੰਨਾ ਹੀ ਨਹੀਂ, ਉਹ ਪਰਚੀਆਂ ਦੀਆਂ ਬੁੱਕਾਂ ਆਮ ਰੁਲਦੀਆਂ ਫਿਰਦੀਆਂ ਸਨ। ਸਾਨੂੰ ਮੁਅੱਤਲੀ ਪੱਤਰ ਮਿਲਿਆ, ਜਿਸ ਵਿਚ ਇਹ ਇਬਾਰਤ ਸੀ, 'ਇਹ ਪਰਚੀਆਂ ਜਾਂ ਰਾਮ

ਸਰੂਪ ਨੇ ਫਾੜੀਆਂ ਹਨ ਜਾਂ ਫਿਰ ਗੁਰਨਾਮ ਸਿੰਘ ਨੇ ਫਾੜੀਆਂ ਹਨ।" ਇਹ ਕਿਹੋ ਜਿਹਾ ਕਾਨੂੰਨ ਸੀ ਕਿ ਬਿਨਾਂ ਵਜਾਹ ਦੋ ਦਲਿਤਾਂ ਨੂੰ ਨੌਕਰੀ ਤੋਂ ਕੱਢ ਦਿੱਤਾ ਗਿਆ। ਇਸ ਗੱਲ ਦਾ ਸਬੂਤ ਕਿਸੇ ਕੋਲ ਨਹੀਂ ਸੀ ਤੇ ਨਾ ਹੀ ਕੋਈ ਗਵਾਹ ਸੀ। ਇਕ ਸੰਤੋਖ ਸਿੰਘ ਇੰਸਪੈਕਟਰ ਹੋਇਆ ਕਰਦਾ ਸੀ। ਹੁਣ ਉਸ 'ਤੇ ਵੀ ਕੁਰੱਪਸ਼ਨ ਦਾ ਕੇਸ ਬਣਾ ਕੇ ਇਕ ਅੜਬ ਅਫ਼ਸਰ ਨੇ ਮਨਆਈ ਕਰਦਿਆਂ ਹੋਇਆਂ ਉਸ ਨੂੰ ਨੌਕਰੀ ਤੋਂ ਕੱਢ ਦਿੱਤਾ ਹੈ। ਇੰਸਪੈਕਟਰ ਸੰਤੋਖ ਸਿੰਘ ਤੋਂ ਹੀ ਅਫ਼ਸਰਾਂ ਨੇ ਸਾਡੇ ਵਿਰੁੱਧ ਲਿਖਾਇਆ ਸੀ ਕਿ ਇਹ ਖਾਲੀ ਪਰਚੀਆਂ ਗੁਰਨਾਮ ਜਾਂ ਰਾਮ ਸਰੂਪ ਨੇ ਫਾੜੀਆਂ ਹਨ। ਅਸੀਂ ਮਿੱਲ ਵਿਚ ਸਵੇਰੇ ਆ ਜਾਣਾ, ਹਾਜ਼ਰੀ ਲਾਉਣੀ, ਕਿਉਂਕਿ ਮੁਅੱਤਲ ਹੋਣ ਤੋਂ ਬਾਅਦ ਵੀ ਸਾਡੀ ਹਾਜ਼ਰੀ ਲੱਗਦੀ ਸੀ ਅਤੇ ਆਰਾਮ ਨਾਲ ਅਸੀਂ ਪਾਰਕ ਵਿਚ ਬੈਠ ਕੇ ਸ਼ਾਮ ਨੂੰ ਘਰ ਤੁਰ ਜਾਣਾ। ਸਾਡੇ ਅਧਿਕਾਰ ਵਿਚ ਦਿੱਤੇ ਫੀਲਡ ਦਾ ਕੰਮ ਪ੍ਰਭਾਵਤ ਹੋ ਰਿਹਾ ਸੀ। ਜ਼ਿਮੀਦਾਰ ਸਾਨੂੰ ਲੱਭਦੇ ਫਿਰਦੇ ਸਨ, ਅਗਲੀ ਗੰਨੇ ਦੀ ਫਸਲ ਬਿਜਾਉਣੀ ਸੀ, ਪਰ ਅਸੀਂ ਮੁਅੱਤਲ ਸਾਂ। 3 ਮਹੀਨਿਆਂ ਬਾਅਦ ਚਾਰਜਸ਼ੀਟ ਦੇਣੀ ਸੀ ਪਰ ਚਾਰਜਸ਼ੀਟ ਦੇਣ ਤੋਂ ਮੁੱਖ ਗੰਨਾ ਵਿਕਾਸ ਅਫ਼ਸਰ ਨਿਰਭੈ ਸਿੰਘ ਗਿੱਲ ਅਸਮਰਥ ਸਨ। ਨਿਰਭੈ ਸਿੰਘ ਗਿੱਲ ਸਾਨੂੰ ਬੜਾ ਦਿਲਦਾਰ ਅਫ਼ਸਰ ਲਗਦਾ ਸੀ ਪਰ ਉਹ ਸ਼ਰਾਬ ਬਹੁਤ ਪੀਂਦਾ। ਸ਼ਰਾਬ ਤਾਂ ਅਸੀਂ ਵੀ ਪੀਂਦੇ ਸਾਂ ਪਰ ਉਸ ਦੀ ਸ਼ਰਾਬ ਠੀਕ ਨਹੀਂ ਸੀ। ਉਸ ਨੇ ਸਾਨੂੰ ਮੁਅੱਤਲ ਕੀਤਾ ਸੀ। ਭਾਵੇਂ ਕਿ ਨਿਰਭੈ ਸਿੰਘ ਗਿੱਲ ਦੀ ਵੀ ਹੁਣ ਹਾਲਤ ਬਦ ਤੋਂ ਬਦਤਰ ਹੋਈ ਪਈ ਹੈ। ਉਸ ਟਾਇਮ ਅਸੀਂ ਉਸ ਦੀਆਂ ਬਹੁਤ ਮਿੰਨਤਾਂ ਕੀਤੀਆਂ ਸਨ ਕਿ ਸਾਨੂੰ ਬਹਾਲ ਕਰ ਦਿਓ, ਉਹ ਸਾਨੂੰ ਹਮੇਸ਼ਾਂ ਹੀ ਕਹਿੰਦਾ ਕਿ 'ਤੁਸੀਂ ਲਿਖ ਦੇ ਦੇਵੋ ਕਿ ਪਰਚੀਆਂ ਅਸੀਂ ਫਾੜੀਆਂ ਹਨ, ਮੈਂ ਤੁਹਾਨੂੰ ਅੱਜ ਹੀ ਬਹਾਲ ਕਰਵਾ ਦਿੰਦਾ ਹਾਂ।' ਪਰ ਅਸੀਂ ਲਿਖ ਕੇ ਦੇਣ ਲਈ ਤਿਆਰ ਨਹੀਂ ਸਾਂ। ਸਾਡੇ ਉੱਤੇ ਦਬਾਅ ਦੂਜੇ ਸਰਵੇਅਰ ਭਰਾਵਾਂ ਤੋਂ ਪਵਾਇਆ ਜਾਂਦਾ। ਸਾਡੇ ਉੱਤੇ ਦਬਾਅ ਇੰਸਪੈਕਟਰ ਨੇ ਵੀ ਪਾਇਆ ਸੀ। ਸਾਡੇ ਉੱਤੇ ਦਬਾਅ ਹੋਰ ਕਈਆਂ ਨੇ ਪਾਇਆ ਸੀ ਕਿ ਤੁਸੀਂ ਲਿਖ ਕੇ ਦੇ ਦੇਵੋ, ਅਫ਼ਸਰ ਕਹਿੰਦਾ ਹੈ ਬਹਾਲ ਕਰ ਦੇਵੇਗਾ।

***ਬਾਪੂ ਕਿਹਾ ਕਰਦੇ***, "ਲਿਖਤ ਇਨਸਾਨ ਨੂੰ ਕਿਤੇ ਵੀ ਮਾਰ ਸਕਦੀ ਹੈ ਕਿਉਂਕਿ ਉਹ ਪੱਕਾ ਸਬੂਤ ਹੁੰਦੀ ਹੈ, ਇਨਸਾਨ ਦੇ ਖਿਲਾਫ਼, ਬੰਦਾ ਮੁਕਰ ਸਕਦਾ ਹੈ ਪਰ ਲਿਖਤ ਨਹੀਂ।" ਅਸੀਂ ਇਸੇ ਕਰਕੇ ਕੁਝ ਵੀ ਲਿਖਕੇ ਦੇਣ ਲਈ ਤਿਆਰ ਨਹੀਂ ਸਾਂ। ਸਾਡੇ ਮਿੱਲ ਦਾ ਐਮ. ਡੀ. ਬਦਲਿਆ ਤਾਂ ਨਿਰਭੈ ਸਿੰਘ ਗਿੱਲ ਨੇ ਐਮ. ਡੀ. ਤੋਂ ਆਖਰੀ ਕੰਮ ਸਾਨੂੰ ਬਹਾਲ ਕਰਵਾਉਣ ਵਾਲਾ ਕਰਾਇਆ ਸੀ। ਇਹ ਗੱਲ ਜਦੋਂ ਖੁੱਲ੍ਹੀ ਕਿ ਸਾਨੂੰ ਮੁਅੱਤਲ ਕਿਉਂ ਕੀਤਾ ਗਿਆ ਸੀ ਤਾਂ ਸਾਡੇ ਪੈਰਾਂ ਹੇਠੋਂ ਜ਼ਮੀਨ ਖਿਸਕ ਗਈ ਸੀ।

ਅਸੀਂ ਸਾਡੇ ਇੰਸਪੈਕਟਰ ਰਣਦੀਪ ਸਿੰਘ ਸੰਧੂ ਦੇ ਵਿਆਹ ਵਿਚ ਲੁਧਿਆਣਾ ਪੁੱਜੇ ਹੋਏ ਸਾਂ। ਸਹਾਇਕ ਗੰਨਾ ਵਿਕਾਸ ਅਫ਼ਸਰ ਬਣ ਚੁੱਕੇ ਜਗਦੀਸ਼ ਸਿੰਘ ਨੇ ਉੱਥੇ ਮੈਨੂੰ ਕਿਹਾ ਸੀ, "ਹੁਣ ਤਾਂ ਨੀ ਓਮੀ ਰਣਜੀਤ ਸਿੰਘ ਨੈਣਾਂ ਵਾਲਾ ਤੈਨੂੰ ਤੰਗ ਕਰਦਾ" ਮੈਂ ਕਿਹਾ ਸੀ ਕਿ ਨਹੀਂ ਉਨ੍ਹਾਂ ਨੇ ਮੈਨੂੰ ਕੀ ਤੰਗ ਕਰਨਾ ਹੈ। ਜਗਦੀਸ਼ ਸਿੰਘ ਨੇ ਕਿਉਂਕਿ ਹੁਣ ਉਹ ਮੋਰਿੰਡਾ ਮਿੱਲ ਵਿਚ ਸੀ, ਉਸ ਨੇ ਸਾਨੂੰ ਕਹਿ ਹੀ ਦਿਤਾ, "ਗੁਰਨਾਮ ਤੈਨੂੰ ਪਤਾ ਜਦ ਤੁਸੀਂ ਸੀ. ਸੀ. ਡੀ. ਓ. ਗਿੱਲ ਵਲੋਂ ਮੁਅੱਤਲ ਕੀਤੇ ਗਏ ਸੀ, ਉਸ ਬਾਬਤ ਗਿੱਲ ਸਾਬ੍ਹ ਨੂੰ ਓਮੀ ਰਣਜੀਤ ਸਿੰਘ ਨੇ ਕਿਹਾ ਸੀ, ਅਸੀਂ ਉਸ ਦਿਨ ਮੈਂ ਤੇ ਗਿੱਲ ਸਾਹਿਬ ਓਮੀ ਦੇ ਘਰ



ਗੰਨਾ ਬੀਜਣ ਲਈ ਕਹਿਣ ਗਏ ਸਾਂ ਤੇ ਸਾਨੂੰ ਚਾਹ ਪਿਲਾਉਣ ਵੇਲੇ ਓਮੀ ਨੇ ਤੈਨੂੰ ਮੁਅੱਤਲ ਕਰਨ ਵਾਸਤੇ ਕਿਹਾ ਸੀ। ਰਾਮ ਸਰੂਪ ਤਾਂ ਵਿਚਾਰਾ ਨਾਲ ਐਵੇਂ ਮਾਂਜਿਆ ਗਿਆ ਸੀ। ਉਹ ਚਾਹੁੰਦਾ ਸੀ ਕਿ ਤੂੰ ਉਸ ਦੀਆਂ ਮਿਨੰਤਾਂ ਕਰੇਂ।" ਆਹ!!! ਮੇਰਾ ਰੱਬ ਅੱਜ ਕਤਲ ਹੋ ਗਿਆ ਸੀ। ਕਤਲ ਕਰ ਦਿੱਤਾ ਗਿਆ ਸੀ ਜਗਦੀਸ਼ ਸਿੰਘ ਇੰਸਪੈਕਟਰ ਦੇ ਕਹਿਰ ਭਰੇ ਲਫ਼ਜ਼ਾਂ ਨੇ। ਕਾਸ਼! ਉਹ ਇਹ ਪਰਦਾ ਰੱਖ ਲੈਂਦਾ ਤਾਂ ਮੇਰੇ ਅੰਦਰ ਇਕ ਵਹਿਮ ਬਣਿਆ ਰਹਿੰਦਾ ਕਿ ਓਮਰ ਰਣਜੀਤ ਸਿੰਘ ਮੇਰਾ ਰੱਬ ਹੈ। ਕਿਉਂਕਿ ਸਾਡੇ ਘਰ ਦਾ ਰੋਮ-ਰੋਮ ਓਮਰ ਰਣਜੀਤ ਸਿੰਘ ਦਾ ਰਿਣੀ। ਅਸੀਂ ਓਮਰ ਰਣਜੀਤ ਸਿੰਘ ਦੀਆਂ ਕੁਲਾਂ ਲਈ ਸੁੱਖਾਂ ਮੰਗਦੇ। ਉਸ ਦੀ ਔਲਾਦ ਦੇ ਖੇੜੇ ਵਸੇ ਰਹਿਣ ਦੀਆਂ ਸੁੱਖਾਂ ਮੰਗਦੇ। ਸਰਦਾਰਨੀ ਮਹਿੰਦਰ ਕੌਰ ਦੀ ਨਿਊਂ ਜੜ੍ਹ ਸਦਾ ਲੱਗੀ ਰਵੇ, ਸਰਦਾਰ ਰਣਜੀਤ ਸਿੰਘ ਦਾ ਨਾਂ ਧਰੁਵ ਤਾਰੇ ਵਾਂਗ ਚਮਕਦਾ ਰਵੇ, ਪਰ ਅੱਜ ਮੇਰੇ ਸਿਰ ਉੱਤੇ ਪੂਰੇ ਦਾ ਪੂਰਾ ਹਿਮਾਲਿਆ ਡਿੱਗ ਚੁੱਕਿਆ ਸੀ। ਜਾਣੀ ਮੈਂ ਸਮੁੰਦਰ ਵਿਚ ਡੁੱਬਦਾ ਜਾ ਰਿਹਾ ਸਾਂ। ਮੈਂ ਜਗਦੀਸ਼ ਸਿੰਘ ਨੂੰ ਕਿਹਾ ਸੀ, "ਗਲਤੀ ਓਮੀ ਦੀ ਨਹੀਂ ਸੀ, ਗਲਤੀ ਗਿੱਲ ਸਾਹਿਬ ਦੀ ਸੀ, ਜਿਸ ਨੇ ਕਿ ਆਪਣੀ ਪਾਵਰ ਦੀ ਨਜਾਇਜ਼ ਵਰਤੋਂ ਕੀਤੀ। ਓਮੀ ਮੇਰੇ ਸਾਹਮਣੇ ਜਦੋਂ ਵੀ ਆਉਂਦੇ, ਉਸ ਦੇ ਗੋਡਿਆਂ ਵੱਲ ਮੇਰੇ ਹੱਥ ਸੁਭਾਵਕ ਹੀ ਝੁਕ ਜਾਂਦੇ, ਉਹ ਝੁਕਦੇ ਹੀ ਰਹਿੰਦੇ, ਜੇਕਰ ਉਸ ਨੇ ਸਾਡੇ ਭਰਾਵਾਂ ਨੂੰ ਵੀ ਆਪਸ ਵਿਚ ਨਾ ਲੜਾਇਆ ਹੁੰਦਾ। ਮੇਰੇ ਪਿੰਡ ਵਿਚ ਖੜ੍ਹ ਕੇ ਲੋਕਾਂ ਦੇ ਵਿਚ ਮੇਰੀ ਬੇਇੱਜ਼ਤੀ ਨਾ ਕੀਤੀ ਹੁੰਦੀ।

***ਇਕ ਯਾਦ :*** ਚੋਣਾਂ ਦੇ ਦਿਨ ਸਨ। ਮੇਰੇ ਘਰੇ ਬਹੱਲ ਪਿੰਡ ਦੇ ਮੇਰੇ ਜਾਣਕਾਰ ਕੁਝ ਬਹੁਜਨ ਸਮਾਜ ਪਾਰਟੀ ਦੇ ਬੰਦੇ ਮੈਨੂੰ ਮਿਲਣ ਲਈ ਆਏ ਸਨ। ਨੈਣਾਂ ਵਾਲੇ ਓਮਰ ਰਣਜੀਤ ਸਿੰਘ ਕੋਲ ਮੇਰੇ ਵੱਡੇ ਭਰਾ ਪ੍ਰਕਾਸ਼ ਰਾਮ ਨੇ ਇਹ ਸ਼ਿਕਾਇਤ ਕੀਤੀ ਸੀ ਕਿ ਗਾਮਾ ਤਾਂ ਇਵ ਹਾਥੀ ਆਲਿਆਂ ਮਾਹ ਚਲਿਆ ਗਿਆ ਤਾਂ ਓਮਰ ਰਣਜੀਤ ਸਿੰਘ ਨੇ ਮੈਥੋਂ ਕੁਝ ਪੁੱਛ ਪੜਤਾਲ ਕਰਨ ਦੀ ਬਜਾਏ ਮੇਰੇ ਘਰ ਆ ਕੇ ਮੈਨੂੰ ਗਾਲ੍ਹਾਂ ਕੱਢਣੀਆਂ ਸ਼ੁਰੂ ਕਰ ਦਿੱਤੀਆਂ ਸਨ। ਕੋਲ ਖੜ੍ਹੀ ਮੇਰੀ ਮਾਂ ਨੂੰ ਉਹ ਵਾਰ-ਵਾਰ ਕਹਿ ਰਿਹਾ ਸੀ ਕਿ ਤੇਰੇ ਮੁੰਡੇ ਨੂੰ ਨੌਕਰੀ ਲਵਾਉਣ ਦਾ ਤੂੰ ਸਾਡਾ ਇਹ ਅਹਿਸਾਨ ਉਤਾਰਿਆ ਹੈ ਕਿ ਅੱਜ ਤੁਸੀਂ ਹਾਥੀ ਵਾਲਿਆਂ ਨਾਲ ਮਿਲ ਗਏ। ਕੋਲ ਖੜ੍ਹੇ ਮੇਰੇ ਭਰਾ ਲਾਲ ਸਿੰਘ ਨੇ ਦਬਵੀਂ ਜ਼ੁਬਾਨ ਵਿਚ ਕਿਹਾ ਸੀ ਕਿ ਅਸੀਂ ਕੱਟੜ ਕਾਂਗਰਸੀ ਹਾਂ, ਗਾਮੇ ਕੋਲ ਤਾਂ ਇਹਦੇ ਜਾਣਨ ਵਾਲੇ ਬਹੱਲ ਪਿੰਡ ਦੇ ਕੁਝ ਬੰਦੇ ਇਸ ਨੂੰ ਮਿਲਣ ਆਏ ਸਨ ਪਰ ਓਮਰ ਰਣਜੀਤ ਸਿੰਘ ਆਪਣੀਆਂ ਅੱਖਾਂ ਦੀ ਲਾਲੀ ਦੇ ਅੰਗਿਆਰੇ ਮੇਰੇ ਅਤੇ ਮੇਰੀ ਮਾਂ ਉੱਤੇ ਸੁੱਟਦਾ ਜਾ ਰਿਹਾ ਸੀ। ਮੈਨੂੰ ਉਸ ਨੇ ਕਿਹਾ ਸੀ ਤੇਰੇ ਨਾਲ ਹੁਣ ਤਾਂ ਸੁਲਾਅ ਹੋਵੇਗੀ ਜੇਕਰ ਤੂੰ ਹਰੀ ਬਾਣੀਏ ਦੀ ਮੋਟਰ ਕੋਲ ਬੈਠੇ ਤੇਰੇ ਪਿੰਡ ਦੇ ਇਕੱਠ ਨੂੰ ਜਾ ਕੇ ਕਹੇਂਗਾ ਕਿ ਮੈਂ ਬਹੁਜਨ ਸਮਾਜ ਪਾਰਟੀ ਵਿਚ ਨਹੀਂ ਰਲਿ਼ਆ। ਮਜਬੂਰਨ ਮੈਂ ਓਮਰ ਰਣਜੀਤ ਸਿੰਘ ਦੇ ਨਾਲ ਤੁਰ ਪਿਆ ਸਾਂ ਉਸ ਦੇ ਨਾਲ ਮਜਾਲ ਪਿੰਡ ਦਾ ਸੰਤੋਖ ਸਿੰਘ ਵੀ ਸੀ ਜਿਹੜਾ ਕਿ ਛੇਵੀਂ ਕਲਾਸ ਵਿਚ ਮੇਰੇ ਨਾਲ ਪੜ੍ਹਦਾ ਸੀ। ਜਦੋਂ ਮੈਂ ਮੇਰੇ ਪਿੰਡ ਦੇ ਇਕੱਠ ਕੋਲ ਜਾ ਕੇ ਇਹ ਕਿਹਾ ਸੀ ਕਿ ਮੈਂ ਤਾਂ ਕੱਟੜ ਕਾਂਗਰਸੀ ਹਾਂ ਓਮੀ ਕਾਕਾ ਜੀ ਦੇ ਹਮੇਸ਼ਾ ਨਾਲ, ਮੈਂ ਬਹੁਜਨ ਸਮਾਜ ਪਾਰਟੀ ਵਿਚ ਦਾਖਲ ਨਹੀਂ ਹੋਇਆ ਤਾਂ ਓਮਰ ਰਣਜੀਤ ਸਿੰਘ ਨੇ ਪਿੰਡ ਦੇ ਇਕੱਠ ਵਿਚ ਲੋਕਾਂ ਨੂੰ ਦਰਸਾਉਂਦੇ ਹੋਏ ਮੇਰੀ ਨਿਹੁੰ ਜੜ੍ਹ ਕੱਟਣ ਵਾਲੀ ਕਹਿਰੇ ਲਫ਼ਜ਼ਾਂ ਨਾਲ ਬੇਇੱਜ਼ਤੀ ਕੀਤੀ

ਸੀ। ਉਸ ਨੇ ਮੈਨੂੰ ਨੌਕਰੀ ਲਵਾਉਣ ਦਾ ਅਹਿਸਾਸ ਕਰਵਾਉਂਦਿਆਂ ਮੇਰਾ ਪੂਰਾ ਮੁੱਲ ਵੱਟਿਆ ਸੀ। ਹੁਣ ਮੈਂ ਆਪੇ ਤੋਂ ਬਾਹਰ ਹੁੰਦਾ ਜਾ ਰਿਹਾ ਸੀ। ਮੈਂ ਉਮਰ ਰਣਜੀਤ ਸਿੰਘ ਨੂੰ ਕਿਹਾ ਸੀ ਇਹ ਮੇਰਾ ਪਿੰਡ ਹੈ, ਜਿਥੇ ਕਿ ਮੈਂ ਬੜੀ ਔਖੀ ਇੱਜ਼ਤ ਬਣਾਈ ਹੈ ਤੁਸੀਂ ਮੇਰੀ ਇੱਜ਼ਤ ਦੀ ਤਾਰ-ਤਾਰ ਕਰਦਿਆਂ ਇਸ ਦਾ ਜਨਾਜ਼ਾ ਕੱਢ ਦਿੱਤਾ ਹੈ। ਇਸ ਤੋਂ ਅੱਗੇ ਮੈਥੋਂ ਕੁਝ ਵੀ ਬਰਦਾਸ਼ਤ ਨਹੀਂ ਹੋਣਾ। ਹੁਣ ਤੁਸੀਂ ਆਪਣੀ ਕਾਰ ਵਿਚ ਬੈਠੋ ਤੇ ਜਾਓ। ਉਮਰ ਰਣਜੀਤ ਸਿੰਘ ਉਸ ਵੇਲੇ ਚਲਿਆ ਗਿਆ ਸੀ ਪਰ ਰਾਤ ਨੂੰ 11 ਵਜੇ ਉਸ ਨੇ ਮੈਨੂੰ ਫਿਰ ਜਗਾਇਆ ਸੀ ਤੇ ਸਾਰਿਆਂ ਵਿਚ ਮੇਰੀ ਕੀਤੀ ਹੋਈ ਬੇਇੱਜ਼ਤ ਬਾਬਤ ਉਸ ਨੇ ਮੈਥੋਂ ਇਕੱਲੇ ਤੋਂ ਮੁਆਫ਼ੀ ਮੰਗੀ ਸੀ ਕਿਉਂਕਿ ਸਵੇਰੇ ਪੋਲਿੰਗ ਹੋਣੀ ਸੀ। ਮੈਨੂੰ ਉਹ ਪੋਲਿੰਗ ਦਾ ਬਸਤਾ ਫੜਾ ਕੇ ਅਤੇ ਸਤਿਕਾਰ ਸਹਿਤ ਡਿਊਟੀ ਲਗਾ ਕੇ ਚਲਾ ਗਿਆ ਸੀ। ਸਵੇਰੇ ਜਦੋਂ ਚੋਣਾਂ ਹੋ ਰਹੀਆਂ ਸਨ ਤਾਂ ਉਮਰ ਰਣਜੀਤ ਸਿੰਘ ਵੀ ਉਥੇ ਆਇਆ, ਉਸ ਨੇ ਆਪਣਿਆਂ ਸਾਥੀਆਂ ਨੂੰ ਠਾਹਕੇ ਮਾਰਕੇ ਦੱਸਿਆ ਸੀ ਕਿ ਕੱਲ੍ਹ ਇਸ ਪਿੰਡ ਵਿਚ ਹਾਥੀ ਵੜ ਗਿਆ ਸੀ। ਹਾਥੀ ਕੱਢਣ ਲਈ ਮੈਨੂੰ ਬੜਾ ਜ਼ੋਰ ਲਾਉਣਾ ਪਿਆ।

ਓਮੀ ਨੇ ਜੇਕਰ ਮੇਰੀ ਉਕਤ ਤਰੀਕੇ ਨਾਲ ਬੇਇੱਜ਼ਤੀ ਨਾ ਕੀਤੀ ਹੁੰਦੀ, ਸ੍ਰ. ਲਾਲ ਸਿੰਘ ਮੰਤਰੀ ਨੂੰ ਮੇਰੇ ਹੀ ਸਾਹਮਣੇ ਮੇਰੇ ਖਿਲਾਫ਼ ਨਾ ਭੜਕਾਇਆ ਹੁੰਦਾ। ਸ਼ੂਗਰ ਮਿੱਲ ਵਿਚੋਂ ਮੈਨੂੰ ਕੱਢਾਉਣ ਲਈ ਉਸ ਦੀਆਂ ਘੜੀਆਂ ਜਾ ਰਹੀਆਂ ਸਾਜ਼ਿਸ਼ਾਂ ਦਾ ਪਰਦਾਫਾਸ਼ ਨਾ ਹੁੰਦਾ ਤਾਂ ਮੈ ਹਮੇਸ਼ਾ ਉਸ ਦੇ ਚਰਨਾਂ ਦਾ ਦਾਸ ਬਣ ਕੇ ਰਹਿਣਾ ਸੀ। ਭਾਵੇਂ ਕਿ ਮੇਰਾ ਉਹ ਅੱਜ ਵੀ ਰੱਬ ਹੈ, ਪਰ ਅੱਜ ਮੈਂ ਉਸ ’ਤੇ ਵਿਸ਼ਵਾਸ ਨਹੀਂ ਕਰਦਾ। ਇਥੇ ਲਾਲ ਸਿੰਘ ਦੀ ਵੀ ਲਿਆਕਤ ਦਾ ਜਨਾਜ਼ਾ ਨਿਕਲਿਆ ਸੀ ਕਿਉਂਕਿ ਓਮੀ ਦੇ ਕਹਿਣ ਨਾਲ ਵੱਡੇ ਭਰਾ ਦੀਆਂ ਝੂਠੀਆਂ ਗੱਲਾਂ ’ਤੇ ਉਸ ਵਲੋਂ ਦਿਤੀ ਥਾਣੇ ਦੇ ਇਨਚਾਰਜ ਸਮਸ਼ੇਰ ਸਿੰਘ ਗੁੱਡੂ ਦੇ ਨਾਂ ਤੇ ਇਕ ਪਰਚੀ ਨੇ ਮੇਰੇ ਭਰਾ ਵਿਚ ਹੰਕਾਰ ਨੂੰ ਹੋਰ ਤਿਲੀ ਲਾ ਕੇ ਸਾਡੀਆ ਦੂਰੀਆਂ ਨੂੰ ਨੇੜੇ ਲਉਣ ਦੀ ਵਜਾਏ ਹੋਰ ਦੂਰ ਕੀਤਾ ਸੀ, ਜਦ ਕਿ ਲਾਲ ਸਿੰਘ ਦੀ ਸਾਡੇ ਪਰਿਵਾਰ ਨਾਲ ਨੇੜਤਾ ਸੀ ਉਸ ਨੂੰ ਚਾਹੀਦਾ ਸੀ ਕਿ ਉਹ ਸਾਰੇ ਮਾਮਲੇ ਦੀ ਪੜਤਾਲ ਕਰਦਾ ਜਾਂ ਕਰਾਕੇ ਸਾਨੂੰ ਪਿਆਰ ਦੇ ਧਾਗੇ ਵਿਚ ਪਰੋ ਦਿੰਦਾ, ਪਰ ਜੇ ਲੋਕ ਲੜਨ ਨਾ ਤਾਂ ਸਿਆਸੀ ਲੋਕਾਂ ਨੂੰ ਕੋਣ ਪੁੱਛੇ।

ਗੰਨੇ ਦੀ ਬਜਾਈ ਜ਼ੋਰਾਂ-ਸ਼ੋਰਾਂ ਨਾਲ ਚਲ ਰਹੀ ਸੀ। ਐਮ. ਡੀ. ਸਰਾਂ ਨੇ ਪਿੰਡਾਂ ਵਿਚ ਜਾ ਕੇ ਜ਼ਿਮੀਦਾਰਾਂ ਨੂੰ ਗੰਨਾ ਬੀਜਣ ਲਈ ਬਹੁਤ ਪ੍ਰੇਰਿਆ ਸੀ। ਮੇਰੀ ਡਿਊਟੀ ਹੁਣ ਰਾਜਪੁਰਾ ਇਲਾਕੇ ਵਿਚ ਬਹਾਦਰਗੜ੍ਹ ਤੋਂ ਲੈ ਕੇ ਰਾਜਪੁਰਾ-ਸ਼ੰਭੂ ਤੱਕ ਦੇ ਪਿੰਡਾਂ ਤੱਕ ਸੀ। ਖਾਨਪੁਰ ਬੜਿੰਗ ਪਿੰਡ ਵਿਚ ਨਿਰਪਾਲ ਸਿੰਘ ਨਾਂ ਦਾ ਜ਼ਿਮੀਦਾਰ ਜਿਸ ਨੂੰ ਕਿ ਮੈਂ ਗੰਨਾ ਬੀਜਣ ਲਈ ਪ੍ਰੇਰਕੇ ਉਸ ਤੋਂ 30 ਕਿਲੇ ਗੰਨਾ ਬਿਜਵਾਇਆ ਸੀ। ਖਾਨਪੁਰ ਦੇ ਨਾਲ ਹੀ ਪਿੰਡ ਚਮਾਰੂ, ਮੈਂ ਚਮਾਰੂ ਦੇ ਸਰਦਾਰਾਂ ਅਰਵਿੰਦ ਸਿੰਘ, ਹਰਪ੍ਰੀਤ ਸਿੰਘ ਤੇ ਮਨਪ੍ਰੀਤ ਸਿੰਘ ਨੂੰ ਗੰਨਾ ਬੀਜਣ ਲਈ ਤਿਆਰ ਕਰ ਲਿਆ ਸੀ। ਮੇਰੇ ਨਾਲ ਇੰਸਪੈਕਟਰ ਰਣਦੀਪ ਸੰਧੂ ਵੀ ਕਈ ਵਾਰ ਆਉਂਦਾ। ਉਨ੍ਹਾਂ ਨੇ ਵੀ ਗੰਨਾ 30-30 ਕਿਲੇ ਬੀਜਣਾ ਸੀ। ਸਾਰਾ ਗੰਨੇ ਦਾ ਬੀਜ ਨਿਰਪਾਲ ਸਿੰਘ ਤੋਂ ਦਿਵਾਉਣਾ ਸੀ। ਜੇਕਰ ਗੰਨਾ ਕਿਸਾਨ ਮਿੱਲ ਵਿਚ ਸੁੱਟਦਾ ਹੈ ਤਾਂ ਉਸ ਨੂੰ ਆਪਣੀ ਲੇਬਰ ਲਾ ਕੇ ਗੰਨਾ ਸਾਫ਼ ਕਰਨਾ ਪੈਂਦਾ ਹੈ, ਗੰਨੇ ਦੀਆਂ ਪੂਲ਼ੀਆਂ ਸੁੱਬਾਂ ਨਾਲ ਬੰਨ੍ਹ ਕੇ ਟਰਾਲੀ ਵਿਚ ਲੱਦਣੀਆਂ ਹੁੰਦੀਆਂ ਹਨ, ਫਿਰ ਟਰੈਕਟਰ



ਰਾਹੀਂ ਗੰਨਾ ਮਿੱਲ ਵਿਚ ਲੱਗੀ ਹੋਈ ਵੱਡੀ ਲਾਈਨ ਵਿਚ ਲੱਗ ਕੇ ਸੁੱਟਣਾ ਹੁੰਦਾ ਹੈ, ਪਰ ਬੀਜ ਦਾ ਮਾਮਲਾ ਇਸ ਤੋਂ ਬਿਲਕੁਲ ਵੱਖਰਾ ਹੈ, ਜਿਸ ਕਿਸਾਨ ਨੇ ਆਪਣੇ ਖੇਤ ਵਿਚ ਗੰਨਾ ਬੀਜਣਾ ਹੈ, ਉਹ ਕਿਸਾਨ ਆਪਣੀ ਲੇਬਰ ਲੈ ਕੇ, ਖ਼ੁਦ ਬੀਜ ਕੱਟਣ ਲਈ ਜਾਵੇਗਾ ਤੇ ਸਣੇ ਆਗ-ਪੱਤੀ ਟਰਾਲੀ ਵਿਚ ਲੱਦ ਕੇ ਗੰਨਾ ਵਜ਼ਨ ਕਰਕੇ ਲੈ ਜਾਵੇਗਾ। ਮੁੱਲ ਗੰਨਾ ਸਾਫ਼ ਕਰਕੇ ਮਿੱਲ ਵਿਚ ਸੁੱਟਣ ਦਾ ਰੇਟ ਵੀ ਉਹੀ ਹੈ ਤੇ ਗੰਨੇ ਦਾ ਬੀਜ ਖੇਤ ਵਿਚੋਂ ਚੁੱਕ ਕੇ ਲਿਜਾਣ ਦਾ ਸਣੇ ਆਗ ਪੱਤੀ ਵੀ ਰੇਟ ਉਹੀ ਹੈ। ਨਿਰਪਾਲ ਸਿੰਘ ਇਕ ਸਾਲ ਵਿਚ ਹੀ ਗੰਨੇ ਨੇ ਨਿਹਾਲ ਕਰ ਦਿੱਤਾ ਸੀ। ਚਮਾਰੂ ਦੇ ਸਰਦਾਰਾਂ ਨੂੰ ਸਾਰਾ ਕਰਜ਼ਾ ਮਿੱਲ ਵਿਚੋਂ ਦਿੱਤਾ ਗਿਆ ਸੀ। ਉਹ ਪੈਸਾ ਸਾਰਾ ਹੀ ਨਿਰਪਾਲ ਸਿੰਘ ਨੂੰ ਮਿਲਿਆ ਸੀ। ਪਤਾ ਨਹੀਂ ਕਿਸ ਨੇ ਚਮਾਰੂ ਵਾਲੇ ਸਰਦਾਰਾਂ ਨੂੰ ਇਹ ਕਹਿ ਦਿੱਤਾ ਸੀ ਕਿ ਤੁਹਾਡੇ ਖੇਤ ਵਿਚ ਗੰਨਾ ਨਿਰਪਾਲ ਸਿੰਘ ਦੇ ਖੇਤ ਵਿਚੋਂ ਘਟ ਗਿਆ ਹੈ ਪਰ ਤੁਹਾਡੇ ਉੱਤੇ ਗੁਰਨਾਮ ਸਿੰਘ ਵਲੋਂ ਵੱਧ ਗੰਨਾ ਪਾ ਕੇ ਨਿਰਪਾਲ ਸਿੰਘ ਨੂੰ ਵੱਧ ਫਾਇਦਾ ਪਹੁੰਚਾਇਆ ਗਿਆ ਹੈ।

***ਬਾਪੂ ਕਿਹਾ ਕਰਦੇ ਸਨ***, “ਜੱਟ ਅਤੇ ਟਿੰਡ ਦਾ ਕੋਈ ਇਤਬਾਰ ਨਹੀਂ”

ਇਹ ਗੱਲ ਉਸ ਸਮੇਂ ਸੱਚੀ ਹੋ ਗਈ ਸੀ ਜਦੋਂ ਨਿਰਪਾਲ ਸਿੰਘ ਚਮਾਰੂ ਵਾਲੇ ਸਰਦਾਰਾਂ ਦੇ ਨਾਲ ਲੱਗ ਕੇ ਮੇਰੇ ਖਿਲਾਫ਼ ਸ਼ੂਗਰ ਮਿੱਲ ਰੱਖੜਾ ਵਿਚ ਪੜਤਾਲ ਕਰਨ ਲਈ ਆ ਗਿਆ ਸੀ ਜਦ ਕਿ ਸਾਰੀ ਪੈਮੇਂਟ ਦੇ ਚੈੱਕ ਨਿਰਪਾਲ ਸਿੰਘ ਦੇ ਹੀ ਨਾਂ ਤੇ ਜਾਰੀ ਹੋਏ ਸਨ, ਪੜਤਾਲ ਵਿਚ ਚਮਾਰੂ ਵਾਲੇ ਸਰਦਾਰਾਂ ਨੂੰ ਨਮੋਸ਼ੀ ਝੱਲਣੀ ਪਈ ਸੀ ਕਿਉਂਕਿ ਸਾਰੇ ਕਾਗਜ਼ਾਤ ਦਰੁਸਤ ਸਨ। ਇਕ ਐਮ. ਡੀ. ਜਗਜੀਤ ਪੁਰੀ ਰੱਖੜਾ ਸ਼ੂਗਰ ਮਿੱਲ ਵਿਚ ਆਇਆ। ਚਮਾਰੂ ਵਾਲੇ ਸਰਦਾਰ ਉਸ ਦੇ ਨਜਦੀਕੀ ਹੋਣ ਕਰਕੇ ਉਨ੍ਹਾਂ ਦੀ ਸ਼ਿਫਾਰਸ ਤੇ ਮੈਨੂੰ ਐਮ. ਡੀ. ਪੁਰੀ ਨੇ ਮੁਅੱਤਲ ਕਰ ਦਿੱਤਾ। ਸਰਦਾਰ ਸੁਰਜੀਤ ਸਿੰਘ ਰੱਖੜਾ ਦੀ ਮੈਂਬਰ ਪਾਰਲੀਮੈਂਟ ਸਬੰਧੀ ਪਟਿਆਲਾ ਹਲਕੇ ਤੋਂ ਚੋਣ ਹੋ ਰਹੀ ਸੀ। ਦੂਜੇ ਪਾਸੇ ਮਹਾਰਾਣੀ ਪ੍ਰਨੀਤ ਕੌਰ ਸੀ। ਮੈਂ ਵੀ ਸਾਰੀਆਂ ਹੱਦਾਂ ਬੰਨੇ ਟੱਪ ਕੇ ਸੁਰਜੀਤ ਸਿੰਘ ਰੱਖੜਾ ਦੀ ਮਦਦ ਕੀਤੀ ਸੀ। ਸਿਰਫ਼ ਮੈਂ ਹੀ ਨਹੀਂ ਸਾਰੇ ਮਿੱਲ ਦੇ ਵਰਕਰਾਂ ਵਲੋ ਵੀ। ਬੇਸ਼ੱਕ ਅਸੀਂ ਖਾਨਦਾਨੀ ਕਾਂਗਰਸੀ ਸਾਂ ਪਰ ਮਿੱਲ ਦੇ ਸਾਰੇ ਵਰਕਰ ਸੁਰਜੀਤ ਸਿੰਘ ਰੱਖੜਾ ਵੱਲ ਸਨ। ਮੈਨੂੰ ਵਰਕਰਾਂ ਨਾਲ ਹੋਣਾ ਪਿਆ ਸੀ। ਮੇਰੀ ਮਿਹਨਤ ਅਤੇ ਲਗਨ ਦੇਖਕੇ ਮੇਰੇ ਮਿੱਲ ਵਿਚ ਰਹਿੰਦੇ ਹੋਏ ਕੁਝ ਵਰਕਰਾਂ ਨੇ ਰੱਖੜਾ ਨੂੰ ਬੜੀਆਂ ਸ਼ਿਕਾਇਤਾਂ ਲਗਾਈਆਂ ਸਨ, “ਸਾਹਿਬ ਜੀ ਇਹ ਤਾਂ ਮਹਾਰਾਣੀ ਦਾ ਬੰਦਾ ਹੈ, ਇਸ ’ਤੇ ਬਹੁਤਾ ਇਤਬਾਰ ਨਹੀਂ ਕਰਨਾ ਚਾਹੀਦਾ।” ਮੈਂ ਆਪਣੀ ਜਾਨ ਮਾਰੀ ਫਿਰਦਾ ਸਾਂ ਪਰ ਉਨ੍ਹਾਂ ਨੂੰ ਮਹਾਰਾਣੀ ਦਾ ਬੰਦਾ ਕਹਿਣ ਵਿਚ ਸ਼ੁਗਲ ਹੋ ਰਿਹਾ ਸੀ। ਮੈਂ ਮੁਅੱਤਲ ਹੋ ਗਿਆ ਸਾਂ, ਰੱਖੜਾ ਵਾਰ-ਵਾਰ ਐਮ. ਡੀ. ਪੁਰੀ ਕੋਲ ਜਾ ਕੇ ਕਹਿ ਰਿਹਾ ਸੀ ਪਰ ਉਸ ਦੀ ਮੰਨੀ ਨਹੀਂ ਜਾ ਰਹੀ ਸੀ। **ਜੋਗਾ ਸਿੰਘ ਧਾਲੀਵਾਲ ਨੇ ਮੇਰੀ ਪੈਸਿਆਂ ਤੋਂ ਖਾਲੀ ਜੇਬ ਵਿਚ ਰੁਪਏ ਪਾ ਕੇ ਮੈਨੂੰ ਥੋੜਾ ਸੁਖਾਲਾ ਕੀਤਾ।** ਕੈਪਟਨ ਕੰਵਲਜੀਤ ਸਿੰਘ ਵਿੱਤ ਮੰਤਰੀ ਨੇ ਪੁਰੀ ਨੂੰ ਇਕ ਵਾਰ ਕਿਹਾ ਸੀ ਤਾਂ ਐਮ. ਡੀ. ਪੁਰੀ ਨੇ ਮੈਨੂੰ ਬਹਾਲ ਕਰਨ ਵਾਸਤੇ ਕਹਿ ਦਿੱਤਾ ਸੀ ਇਸੇ ਦੌਰਾਨ ਰਾਮ ਸਰੂਪ ਸਮੇਤ ਟਾਰਗਟ (ਟੀਚੇ) ਨਾ ਪੂਰੇ ਕਰਨ ਕਰਕੇ ਛੇ ਸਰਵੇਅਰ ਹੋਰ ਮੁਅੱਤਲ ਸਨ, ਮੈਨੂੰ ਸਿਆਸਤ ਦੇ ਜ਼ੋਰ ’ਤੇ ਬਹਾਲ ਕਰਨ ਕਰਕੇ ਗੁੱਸੇ ਵਿਚ ਆ ਕੇ ਐਮ. ਡੀ. ਪੁਰੀ ਨੇ ਉਹ ਵੀ ਬਹਾਲ ਕਰ ਦਿੱਤੇ ਸਨ।

• • •

# ਸੌ ਜੱਟਾਂ ਦੀ ਇਕ ਮਾਂ

***ਸਤਪਾਲ ਤੇ ਮੈਂ***! ਸਤਪਾਲ ਜ਼ਿਲ੍ਹੇ ਅੰਬਾਲਾ ਦੇ ਪਿੰਡ ਦੀਨਾਰਪੁਰ ਤੋਂ ਝਿਉਰਾਂ ਦਾ ਮੁੰਡਾ। ਰੂਹਾਨੀਅਤ ਨੇ ਸਾਡਾ ਮੇਲ ਕਰਾਇਆ। ਪਰ ਸਤਪਾਲ ਅੱਜ ਇਸ ਦੁਨੀਆ ਵਿਚ ਨਹੀਂ ਰਿਹਾ। ਚੜ੍ਹਦੀ ਉਮਰੇ ਹੀ ਛੱਡ ਗਿਆ ਸਾਰੇ ਰਿਸ਼ਤੇ ਨਾਤੇ ਸਮੇਤ ਮੈਨੂੰ ਵੀ।

***ਬਾਪੂ ਕਹਿੰਦੇ ਸੀ***, "ਦੋਸਤੀ ਕਿਤੇ ਵੀ ਹੋ ਸਕਦੀ ਹੈ, ਪਰ ਦੋਸਤੀ ਹਮੇਸ਼ਾਂ ਆਪਣੇ ਬਰਾਬਰ ਦਿਆਂ ਨਾਲ ਨਿਭਦੀ ਹੈ।"

***ਆਤਮ ਪ੍ਰਕਾਸ਼ ਵੀ ਕਹਿੰਦਾ***, "ਜਦੋਂ ਕਿਤੇ ਅਮੀਰ ਨਾਲ ਦੋਸਤੀ ਹੁੰਦੀ ਹੈ, ਉਹ ਗਾਹੇ ਬਗਾਹੇ ਤੁਹਾਡੀ ਗਰੀਬੀ ਦਾ ਮਜ਼ਾਕ ਉਡਾਉਂਦੈ। ਜਦੋਂ ਕਦੇ ਤੁਸੀਂ ਉਸ ਦੇ ਘਰ, ਉਸ ਨੂੰ ਮਿਲਣ ਜਾਂਦੇ ਹੋ ਤਾਂ ਉਹ ਨਾਲ ਦੀ ਨਾਲ ਹੁਕਮ ਚਾੜ੍ਹ ਦਿੰਦਾ ਹੈ ਉਹ ਸਾਹਮਣੇ ਪਈ ਕੁਰਸੀ ਚੁੱਕ ਲਿਆ ਬੈਠਣ ਲਈ। ਪਰ ਜੇਕਰ ਦੋਸਤੀ ਗਰੀਬ ਨਾਲ ਹੁੰਦੀ ਹੈ ਤਾਂ ਉਹ ਕੁਰਸੀ ਵੀ ਆਪ ਲਿਆਉਂਦਾ ਤੇ ਸਫ਼ਾਈ ਵੀ ਆਪ ਹੀ ਕਰਦੈ। ਉਸ ਦੇ ਮਨ ਵਿਚ ਆਪਣੇ ਦੋਸਤ ਦੀ ਸੇਵਾ ਕਰਨਾ ਭਗਵਾਨ ਦੀ ਸੇਵਾ ਕਰਨ ਦੇ ਬਰਾਬਰ ਹੁੰਦੈ। ਜਦੋਂ ਕਿ ਅਮੀਰ ਦੋਸਤ ਦੇ ਮਨ ਵਿਚ ਇਹ ਇਕ ਰਵਾਇਤੀ ਕਾਰਵਾਈ ਹੁੰਦੀ ਹੈ।"

ਸਤਪਾਲ ਤੇ ਮੈਂ ਹਰਿਆਣੇ ਦੇ ਇਕ ਪਿੰਡ ਥੀਰਾ ਬਾਰਨਾ ਵਿਚ ਮੋਟਰਸਾਈਕਲ ਖਰਾਬ ਹੋਣ ਕਾਰਨ ਫਸ ਗਏ ਸਾਂ। ਸਾਨੂੰ ਭੁੱਖ ਬੜੀ ਲੱਗੀ ਸੀ। ਸਤਪਾਲ ਵਿਚ ਇਕ ਕਾਬਲੀਅਤ ਸੀ, ਉਹ ਕਿਤੇ ਵੀ ਕਿਸੇ ਨੂੰ ਵੀ ਆਪਣਾ ਬਣਾ ਲੈਂਦਾ। ਇਹ ਜ਼ੁਬਾਨ ਦਾ ਰਸ ਹੁੰਦੈ। ਇਕ ਜ਼ੁਬਾਨ ਤਾਂ ਬੰਦੇ ਦੇ ਛਿੱਤਰ ਪੁਆ ਦਿੰਦੀ ਹੈ, ਇਕ ਜ਼ਬਾਨ ਦਾ ਰਸ ਬੰਦੇ ਨੂੰ ਪਲਕਾਂ 'ਤੇ ਬਿਠਾ ਦਿੰਦੈ। ਸਾਡਾ ਮੋਟਰਸਾਈਕਲ ਠੀਕ ਨਹੀਂ ਹੋ ਰਿਹਾ ਸੀ। ਨਾਲ ਹੀ ਇਕ ਘਰ ਵਿਚ ਸਤਪਾਲ ਪਾਣੀ ਪੀਣ ਬਹਾਨੇ ਚਲਿਆ ਗਿਆ, ਉਥੇ ਦਰਵਾਜ਼ੇ ਦੇ ਨਾਲ ਬੈਠੀ ਇਕ ਬੁੜ੍ਹੀ ਮਾਤਾ ਨੂੰ ਸਤਪਾਲ ਨੇ ਝਟਪਟ ਹੀ ਕਹਿ ਦਿੱਤਾ ਸੀ, "ਮਾਂ ਜਹਾਂ ਕੋਈ ਹੋਟਲ-ਵੋਟਲ ਨਹੀਂ ਹੈ, ਬੂਖ ਲੱਗੀ ਐ" ਰੋਟੀ ਦਾ ਟਾਈਮ ਸੀ ਬੇਬੇ ਨੇ ਸਤਪਾਲ ਨੂੰ ਆਪਣੇ ਕੋਲ ਬਿਠਾ ਲਿਆ ਸੀ। "ਥਮ ਕੌਣ ਹੋਆਂ ਰੈ" ਇਹ ਲਫ਼ਜ਼ ਮੇਰੇ ਦਿਮਾਗ ਵਿਚ ਕਈ ਵਾਰੀ ਵੱਜ ਚੁੱਕਿਆ ਹੈ।

***ਇਕ ਯਾਦ:*** ਜਦੋਂ ਮੈਂ ਰੱਖੜਾ ਮਿੱਲ 'ਚ ਨੌਕਰੀ ਕਰਦਾ ਸਾਂ ਤਾਂ ਇਹ ਲਫ਼ਜ਼ ਮੈਨੂੰ ਨੱਥੂ ਮਾਜਰੇ ਦੇ ਸਰਪੰਚ ਲਾਭ ਸਿੰਘ ਨੇ ਵੀ ਪੁੱਛਿਆ ਸੀ, ਜੱਟ ਲਾਭ ਸਿੰਘ 30-35 ਕਿਲੇ ਗੰਨਾ ਬੀਜਦਾ ਸੀ। ਜਦੋਂ ਹੀ ਮੈਂ ਉਸ ਨੂੰ ਆਪਣਾ ਕੌਣ ਦਾ ਭੇਦ ਖੋਲ੍ਹਿਆ ਸੀ ਤਾਂ ਉਸ ਨੂੰ



ਮੇਰੀਆਂ ਅੱਖਾਂ 'ਤੇ ਲੱਗੀ ਹੋਈ ਐਨਕ ਵੀ ਬੁਰੀ ਲੱਗਣ ਲੱਗ ਪਈ ਸੀ। ਉਹ ਮੇਰੀ ਪੈਂਟ ਕਮੀਜ਼ ਨੂੰ ਵੀ ਹੁਣ ਚੈਕ ਕਰਨ ਲੱਗ ਪਿਆ ਸੀ। ਕਈ ਵਾਰੀ ਉਹ ਮੈਨੂੰ ਸਪਸ਼ਟ ਹੀ ਕਹਿ ਦਿੰਦਾ, "ਤੌਂ ਐਨਕ ਤਾਰ ਕਾ ਬਾਤ ਕਰੈ ਕਰ ਮੇਰੇ ਨਾਲ"। ਉਹ ਮੇਰੀਆਂ ਸ਼ਿਕਾਇਤਾਂ ਵੀ ਕਈ ਵਾਰੀ ਰੱਖੜਾ ਮਿੱਲ 'ਚ ਕਰ ਆਉਂਦਾ ਸੀ। ਉਸ ਦਾ ਸਾਥ ਬਲਿਹਾਰ ਸਿੰਘ ਬਹੁਤ ਦਿਆ ਕਰਦਾ ਸੀ। ਬਲਿਹਾਰ ਸਿੰਘ ਰੱਖੜਾ ਮਿੱਲ ਦੇ ਗੰਨਾ ਵਿਭਾਗ ਦਾ ਕਲਰਕ ਸੀ। ਮੇਰੇ ਖਿਲਾਫ਼ ਉਹ ਆਪਣੀ ਗੱਲ ਇਸ ਤਰ੍ਹਾਂ ਰੱਖਦੇ ਕਿ ਅਫ਼ਸਰ ਮੈਨੂੰ ਝਿੜਕਾਂ ਮਾਰ ਹੀ ਦਿੰਦਾ। ਕਈ ਵਾਰੀ ਉਨ੍ਹਾਂ ਨੇ ਮੈਨੂੰ ਬੇਈਮਾਨ ਸਾਬਤ ਕਰਨ ਦੀ ਕੋਸ਼ਿਸ਼ ਵੀ ਕੀਤੀ।

***ਬਾਪੂ ਕਹਿੰਦਾ ਹੁੰਦਾ ਸੀ***, "ਸੌ ਜੱਟਾਂ ਦੀ ਇਕ ਮਾਂ ਹੁੰਦੀ ਐ" ਭਾਵੇਂ ਕਿ ਇਹ ਗੱਲ ਮੈਨੂੰ ਹੁਣ ਵੀ ਚੁੱਭਦੀ ਹੈ ਕਿ ਜੇਕਰ ਜੱਟਾਂ ਦੀ ਇਕ ਮਾਂ ਹੁੰਦੀ ਤਾਂ ਇਹ ਜ਼ਮੀਨਾਂ ਪਿਛੇ ਆਪਣੇ ਹੀ ਭਰਾਵਾਂ ਦਾ ਕਤਲ ਨਾ ਕਰਦੇ। ਪਰ ਮੈਨੂੰ ਇਹ ਗੱਲ ਬਾਪੂ ਦੀ ਸੱਚੀ ਵੀ ਲਗਦੀ ਜਦੋਂ ਬਲਹਾਰ ਸਿੰਘ ਵਰਗੇ ਆਪਣੇ ਜੱਟ ਭਰਾ ਲਾਭ ਸਿੰਘ ਦੀ ਯਾਰੀ ਨਿਭਾ ਜਾਂਦੇ। ਹੋਰ ਵੀ ਕਈ ਜੱਟਾਂ ਦੇ ਮੁੰਡੇ ਮੇਰੇ ਨਾਲ ਲੱਗੇ ਹੋਏ ਸਨ, ਜਿਹੜੇ ਲਾਭ ਸਿੰਘ ਦੀ ਗੱਲ ਨੂੰ ਅਫ਼ਸਰਾਂ ਕੋਲ ਚੰਗੀ ਤਰ੍ਹਾਂ ਪੇਸ਼ ਕਰ ਜਾਂਦੇ। ਜਦੋਂ ਮੈਂ ਲਾਭ ਸਿੰਘ ਦੇ ਖੇਤ ਵਿਚ ਉਸ ਦਾ ਗੰਨਾ ਚੈਕ ਕਰਨ ਜਾਂਦਾ,ਤਾਂ ਲਾਭ ਸਿੰਘ ਨੇ ਕਈ ਵਾਰੀ ਕਹਿ ਵੀ ਦਿੱਤਾ ਸੀ, "ਯੋਹ ਸਰਕਾਰ ਵੀ ਉਲੂਆਂ ਕੀ ਸਰਕਾਰ ਆ, ਜਿਨ੍ਹਾਂ ਕੇ ਛੋਕਰੇ ਮਾਅਰੇ ਖੇਤਾਂ ਮਾਂਹ ਨੌਕਰ ਸੀਰੀ ਲੱਗੇ ਹੋਏ ਆਂ ਉਨ੍ਹਾਂ ਕਾ ਛੋਕਰਾ ਮਾਅਰੇ ਪਾ ਅਫ਼ਸਰੀ ਕਰਦਾ ਫਿਰਾ।" ਲਾਭ ਸਿੰਘ ਕਈ ਵਾਰੀ ਮੈਨੂੰ ਆਪਣੇ ਪਿੰਡ ਦੇ ਆਪਣੇ ਜੱਟ ਦੁਸ਼ਮਣਾਂ ਦੀਆਂ ਗੱਲਾਂ ਵੀ ਸੁਣਾਇਆ ਕਰਦਾ ਸੀ। ਜਿਹੜੇ ਕਿ ਉਸ ਦੇ ਵਿਰੁੱਧ ਸਰਪੰਚੀ ਦੀ ਚੋਣ ਵੀ ਲੜਦੇ ਸਨ।

ਉਨ੍ਹਾਂ ਨੂੰ ਲਾਭ ਸਿੰਘ ਦਾ ਲਾਣਾ ਗੱਪੀ ਕਹਿੰਦਾ। ਇਕੱਲਾ ਲਾਭ ਸਿੰਘ ਹੀ ਨਹੀਂ ਸਗੋਂ ਉਸ ਦੇ ਸਾਥੀ ਉਸ ਲਾਣੇ ਨੂੰ ਗੱਪੀਆਂ ਦਾ ਲਾਣਾ ਹੀ ਕਹਿੰਦੇ। ਭਾਵੇਂ ਕਿ ਉਹ ਜੱਟ ਹੀ ਸਨ, ਪਰ ਲਾਭ ਸਿੰਘ ਦੇ ਉਹ ਦੁਸ਼ਮਣ ਸਨ, ਇਸ ਕਰਕੇ ਉਨ੍ਹਾਂ 'ਤੇ ਟੌਂਟ ਕਸਣਾ ਇਹ ਆਪਣਾ ਸ਼ੁਗਲ ਸਮਝਦੇ ਸਨ। ਉਂਝ ਘੱਟ ਗੱਪੀਆਂ ਦਾ ਲਾਣਾ ਵੀ ਨਹੀਂ ਸੀ। ਇਕ ਦਿਨ ਲਾਭ ਦੇ ਮੁੰਡੇ ਗੁਰਪਾਲ ਨੇ ਮੈਨੂੰ ਹਾਸੀ ਵਿਚ ਗੱਲ ਸੁਣਾਈ,

"ਇਕ ਦਿਨ ਕੇ ਹੋਇਆ, ਗੱਪੀਆਂ ਤੇ ਕੋਈ ਜਵਾਰ ਕਾ ਬੀਜ ਲੈਣ ਆ ਗਿਆ, ਭਾਈ ਕੇ ਹੋਇਆ, ਗੱਪੀਆਂ ਕੇ ਖੇਤ ਮਾਂਹ ਹੀ ਉਸ ਨੇ ਆ ਕਾ ਜਵਾਰ ਕਾ ਬੀਜ ਪੁੱਛ ਲਿਆ, ਗੱਪੀਆਂ ਕੇ ਖੇਤ ਮਾਂਹ ਗੱਪੀਆਂ ਕਾ ਬੂੜਾ ਖੜ੍ਹਾ ਤਾ, ਉਨ੍ਹਾਂ ਕੇ ਬੂੜੇ ਨੂੰ ਜਵਾਰ ਕਾ ਬੀਜ ਲੈਣ ਆਏ ਨੇ ਪੁੱਛਿਆ 'ਗੱਪੀਆਂ ਕੇ ਘਰ ਜਾਣਾ ਜੀ, ਮੈਂ ਜਵਾਰ ਕਾ ਬੀਜ ਲੈਣਾ ਜੀ' ਗੱਪੀਆਂ ਕਾ ਬੂੜਾ ਕਹਿਣ ਲੱਗਾ 'ਕੇ ਲੈਣਾ' ਉਹ ਕਹੇ ਮੈਂ ਜਵਾਰ ਕਾ ਬੀਜ ਲੈਣਾ, ਹੁਣ ਗੱਪੀਆਂ ਨੇ ਜਵਾਰ ਕਾ ਬੀਜ ਵੇਚਣਾ ਤਾ, ਬੂੜਾ ਉਸ ਨੂੰ ਕੁਛ ਬੋਲਿਆ ਨਾ ਅਰ ਕਹਿਣ ਲੱਗਿਆ 'ਹਮੇਂ ਓ ਆਂ ਭਾਈ ਗੱਪੀਆਂ ਕਾ ਲਾਣਾ' ਜਵਾਰ ਕਾ ਬੀਜ ਲੈਣ ਆਲਾ ਸਸ਼ੋਪੰਜ ਮਾਂਹ ਪੈ ਗਿਆ, ਅਰ ਡਰਨ ਲੱਗਿਆ ਕਿ ਮੇਨੇ ਇਨ੍ਹਾਂ ਨੂੰ ਗੱਪੀ ਕਹਿ ਦਿਆ, ਉਸ ਨੇ ਫੇਰ ਪੁੱਛਿਆ 'ਜੀ ਜੌਣਸੇ ਗੱਪੀ ਜੱਟਾਂ ਕਾ ਲਾਣਾ, ਮੈਂ ਤਾਂ ਉਨ੍ਹਾਂ ਕੀ ਬਾਤ ਕਰ ਰਿਆਂ' ਗੱਪੀਆਂ ਕਾ ਬੂੜਾ ਫੇਰ ਬੋਲਿਆ 'ਆਹੋ ਭਾਈ ਹਮੇਂ ਈ ਆਂ ਗੱਪੀ ਜੱਟਾਂ ਕਾ ਲਾਣਾ, ਯੋਹ ਧੀ ਚੋ.....ਲੋਕਾਂ ਨੇ ਮਾਰਾ ਨਾਂ ਈ ਗੱਪੀ ਪਾ ਰੱਖਿਆ, ਕਿਤੇ ਮਾਅਰੇ ਬੁੜਿਆਂ ਨੇ ਕੋਈ ਗੱਪ ਕੀ ਬਾਤ ਕਰ ਦੀ ਹੋਣੀ, ਬਸ, ਮਾਨੂੰ ਈ ਕਹਿ ਦਿਆਂ ਗੱਪੀਆਂ ਕਾ

ਲਾਣਾ, ਪਰ ਇਵ ਨੀ ਹਮੇਂ ਗੱਪੀ, ਪਰ ਲੋਕ ਸਹੁਰੇ ਇਵ ਵੀ ਮਾਨੂੰ ਗੱਪੀ ਓ ਕਹਾਂ, ਯੋ ਮਾਰੀ ਅੱਲ ਪੜ੍ਹ ਗਈ।" ਗੁਰਪਾਲ ਮੈਨੂੰ ਇਹ ਗੱਲ ਸੁਣਾਵੇ ਨਾਲੇ ਹੱਸੀ ਜਾਵੇ। ਮੇਰਾ ਵਾਹ ਗੱਪੀਆਂ ਦੇ ਲਾਣੇ ਨਾਲ ਵੀ ਪੈਂਦਾ। ਉਹ ਵੀ ਮੈਨੂੰ ਲਾਭ ਲੰਬਰਦਾਰ ਦੀਆਂ ਬਹੁਤ ਸਾਰੀਆਂ ਗੱਲਾਂ ਸੁਣਾਉਂਦੇ, ਜੱਟਾਂ ਦੀ ਲਿਆਕਤ ਦਾ ਜਲੂਸ ਕਢਦੀਆਂ ਗੱਲਾਂ।

***ਆਤਮ ਪ੍ਰਕਾਸ਼ ਕਹਿੰਦਾ***, "ਗੱਲ ਤਾਂ ਇਨਸਾਨੀਅਤ ਦੀ ਹੈ। ਇਨਸਾਨ ਜਦੋਂ ਹੈਵਾਨ ਬਣਦੈ, ਤਾਂ ਉਹ ਆਪਣੇ ਭਰਾ ਨੂੰ ਵੀ ਮਾਰਨ ਤੋਂ ਗੁਰੇਜ਼ ਨਹੀਂ ਕਰਦਾ, ਪਰ ਇਹ ਜ਼ੁਲਮ ਉਸ ਦਾ ਉਦੋਂ ਜ਼ਿਆਦਾ ਵੱਧ ਜਾਂਦਾ ਹੈ, ਜਦੋਂ ਉਸ ਦੇ ਸਾਹਮਣੇ ਉਸ ਤੋਂ ਕਮਜ਼ੋਰ ਇਨਸਾਨ ਖੜ੍ਹਾ ਹੁੰਦਾ ਹੈ। ਦੂਜੇ ਨੂੰ ਗੁਲਾਮ ਬਣਾ ਕੇ ਰੱਖਣ ਦੀ ਫ਼ਿਤਰਤ ਹੈਵਾਨੀਅਤ ਪਾਲ਼ਦੀ ਹੈ। ਉਸ ਦੇ ਲਈ ਨਾ ਕੋਈ ਜੱਟ ਹੈ ਨਾ ਕੋਈ ਚਮਾਰ। ਜਾਤਾਂ ਪਾਤਾਂ ਦਾ ਬੰਧਨ ਤਾਂ ਉਹ ਸਮਾਜਿਕ ਵਰਤਾਰੇ ਲਈ ਰੱਖਦਾ ਹੈ ਇਸ ਨੇ ਤਾਂ ਔਰਤ ਨੂੰ ਵੀ ਕਮਜ਼ੋਰ ਸਮਝਦਿਆਂ ਉਸ ਨੂੰ ਵੀ ਪੈਰਾਂ ਦੀ ਜੁੱਤੀ ਦਾ ਖਿਤਾਬ ਦੇ ਕੇ ਆਪਣੀ ਗੁਲਾਮ ਬਣਾਉਣ ਲਈ ਮਜਬੂਰ ਕਰ ਰੱਖਿਆ ਹੈ।"

ਪਰ ਸਾਨੂੰ ਇਸ ਸਮੇਂ ਛੂਆ ਛਾਤ ਵਿਚ ਜਕੜੇ ਹਰਿਆਣੇ ਦੇ ਪਿੰਡ ਥੀਰੇ ਬਾਰਨੇ ਵਿਚ ਭੁੱਖ ਨੇ ਸਤਾ ਰੱਖਿਆ ਸੀ। ਸਤਪਾਲ ਬੁੜ੍ਹੀ ਮਾਂ ਤੋਂ ਰੋਟੀ ਖਾਣ ਦੇ ਪੂਰੇ ਢੰਗ ਤਰੀਕੇ ਵਰਤ ਰਿਹਾ ਸੀ।

ਸਤਪਾਲ ਨੇ ਬੁੜੀ ਮਾਂ ਨੂੰ 'ਕੌਣ ਹੋਆਂ' ਦਾ ਜਵਾਬ ਬੜੇ ਹੀ ਠਰ੍ਹੰਮੇ ਨਾਲ ਦਿੱਤਾ ਸੀ। "*ਮੈਂ ਤੋ ਜੀ ਖੱਤਰੀ ਹੋਆਂ, **ਜਲ ਖੈਂਚ ਖੱਤਰੀ,*** ਅਰ ਜੌਣਸਾ ਓ ਮੇਰਾ ਭਾਈ ਬਾਹਰ ਖੜ੍ਹਾ, ਓ ਰਾਜਪੂਤ ਐ, ***ਖਲਪਾੜ੍ਹ ਰਾਜਪੂਤ***" ਬੁੜ੍ਹੀ ਮਾਈ ਦੇ ਮਨ ਵਿਚ ਖੱਤਰੀ ਅਤੇ ਰਾਜਪੂਤ ਬੜੇ ਜ਼ੋਰ ਨਾਲ ਵੱਜਿਆ ਸੀ। ਅਸੀਂ ਉਥੇ ਰੋਟੀ ਖਾ ਲਈ ਸੀ। ਬਾਅਦ ਵਿਚ ਮੈਂ ਉਸ ਨੂੰ ਪੁੱਛਿਆ ਕਿ ਖਲਪਾੜ੍ਹ ਰਾਜਪੂਤ ਅਤੇ ਜਲ ਖੈਂਚ ਖੱਤਰੀ ਦਾ ਕੀ ਮਤਲਬ ਐ, ਤੈਨੂੰ ਜਾਤ ਨਹੀਂ ਲੁਕਾਓਣੀ ਚਾਹੀਦੀ ਸੀ, ਪਹਿਲਾਂ ਤਾਂ ਉਹ ਬਹੁਤ ਹੱਸਿਆ ਸੀ, ਹੱਸਣਾ ਹਸਾਉਣਾ ਉਹਦੀ ਆਦਤ ਸੀ। ਕਹਿੰਦਾ, "ਜਲ ਖੈਂਚ ਕਾ ਮਤਬਲ ਹੋਆ ਪਾਣੀ ਖਿੱਚਣਾ ਯਾਨੀ ਕਿ ਹਮੇ ਜੋ ਝਿਉਰ ਹੋਆਂ ਉਹ ਪਾਣੀ ਖਿੱਚਣ ਕਾ ਕੰਮ ਕਰੇ ਕਰਾਂ, ਖਲਪਾੜ੍ਹ ਕਾ ਮਤਲਬ ਖਲ ਪਾੜਣੀ, ਯਾਨੀ ਕਿ ਡੰਗਰ ਛਿਲਣੇ।" ਮੈਂ ਇਸ ਗੱਲ 'ਤੇ ਹੱਸਿਆ ਵੀ ਸਾਂ ਤੇ ਮੈਨੂੰ ਹੈਰਾਨੀ ਵੀ ਹੋਈ ਸੀ ਕਿ ਇਕ ਰੋਟੀ ਦੀ ਬੁਰਕੀ ਖਾਣ ਵਾਸਤੇ ਵੀ ਜਾਤਾਂ ਤਬਦੀਲ ਕਰਨੀਆਂ ਪੈਂਦੀਆਂ ਨੇ। ਸਾਡੇ ਮੋਟਰਸਾਈਕਲ ਨੇ ਸਾਨੂੰ ਬੜਾ ਤੰਗ ਕਰ ਰੱਖਿਆ ਸੀ।

***ਬਾਪੂ ਕਹਿੰਦਾ ਹੁੰਦਾ***, "ਖਾਣਾ ਪੀਣਾ ਤੁਹਾਡਾ ਹੱਕ ਹੈ",

***ਆਤਮਾ ਪ੍ਰਕਾਸ ਵੀ ਕਹਿੰਦੈ***, " ਰੋਟੀ ਹੀ ਖਾਂਦਾ ਹਰ ਇਕ ਇਨਸਾਨ, ਭਾਵੇਂ ਕੋਈ ਅਮੀਰ ਹੈ ਭਾਵੇਂ ਕੋਈ ਗਰੀਬ ਐ। ਇਸ ਰੋਟੀ ਪਿਛੇ ਬੰਦਾ ਝੂਠ ਵੀ ਬੋਲਦੈ, ਕਤਲੋਗਾਰਤ ਵੀ ਕਰਦੈ। ਜਿਵੇਂ ਕਿ ਸ਼ੇਰ ਆਪਣੇ ਤੋਂ ਕਮਜ਼ੋਰ ਜਾਨਵਰਾਂ ਦਾ ਸ਼ਿਕਾਰ ਕਰਦੈ।" ਸ਼ੇਰ ਦੀ ਆਪਣੇ ਤੋਂ ਕਮਜ਼ੋਰ ਜਾਨਵਰਾਂ ਦਾ ਸ਼ਿਕਾਰ ਕਰਨ ਵਾਲੀ ਗੱਲ ਉੱਤੇ ਮੈਨੂੰ ਨਿਰਪਾਲ ਸਿੰਘ ਖਾਨਪੁਰ ਬੜਿੰਗ ਯਾਦ ਆ ਗਿਆ।

***ਯਾਦਾਂ ਵਿਚ ਯਾਦ:*** ਨਿਰਪਾਲ ਸਿੰਘ ਖਾਨਪੁਰ ਬੜਿੰਗ ਵੀ ਮੈਨੂੰ ਦੋਸਤ ਕਹਿਣ ਲਗਿਆ ਗੰਨਾ ਬੜਾ ਬੀਜਿਆ ਕਰਦਾ ਸੀ। ਅੱਜ ਕੱਲ੍ਹ ਉਸ ਦੇ ਇੱਟਾਂ ਦੇ ਭੱਠੇ ਚਲਦੇ ਨੇ। ਮੈ ਉਸਦਾ ਲੱਖਾਂ ਰੁਪਏ ਦਾ ਫਾਇਦਾ  ਕੀਤਾ ਸੀ।



***ਬਾਪੂ ਕਹਿੰਦਾ ਹੁੰਦਾ:*** ਜੇਕਰ ਜਿਮੀਂਦਾਰ ਨੂੰ ਕਿਤੇ ਲਾਭ ਨਜ਼ਰ ਆਉਂਦਾ ਹੋਵੇ ਤਾਂ ਉਹ ਸਾਰੇ ਨੇਮ ਤੋੜ ਦਿੰਦੈ, ਕਈ ਗੈਰ ਸਮਾਜਿਕ ਸਮਝੌਤੇ ਵੀ ਕਰ ਲੈਂਦਾ ਹੈ।

ਨਿਰਪਾਲ ਮੈਨੂੰ ਆਪਣੀ ਕਾਰ ਵਿਚ ਵੀ ਘੁੰਮਾਇਆ ਕਰਦਾ ਸੀ। ਘਰ ਬੁਲਾ ਕੇ ਡਾਈਨਿੰਗ ਟੇਬਲ 'ਤੇ ਬਿਠਾ ਕੇ ਰੋਟੀਆਂ ਵੀ ਖਵਾਇਆ ਕਰਦਾ ਸੀ। ਕਿਉਂਕਿ ਉਸ ਦਾ ਮੈਂ ਗੰਨੇ ਦਾ ਬੀਜ ਵਿਕਾ ਰਿਹਾ ਸਾਂ। ਉਸ ਦੇ ਖੇਤਾਂ ਵਿਚੋਂ ਸਣੇ ਆਗ-ਪੱਤੀ ਗੰਨਾ ਬੀਜਣ ਵਾਲੇ ਕਿਸਾਨ ਆਪਣੇ ਆਪ ਹੀ ਗੰਨਾ ਬੀਜ ਵੱਢ ਕੇ ਲਿਜਾ ਰਹੇ ਸਨ। ਉਸ ਦਾ 20 ਹਜ਼ਾਰ ਦੀ ਬੱਚਤ ਕਰਨ ਵਾਲਾ ਇਕ ਏਕੜ 40 ਹਜ਼ਾਰ ਦੀ ਬੱਚਤ ਕਰ ਰਿਹਾ ਸੀ। ਮੈਨੂੰ ਉਸ ਸਮੇਂ ਪਤਾ ਲੱਗ ਗਿਆ ਸੀ ਕਿ ਮੇਰਾ ਇਹ ਦੋਸਤ ਨਹੀਂ ਹੈ, ਇਹ ਤਾਂ ਸੌ ਜੱਟਾਂ ਦੀ ਇਕ ਮਾਂ ਵਾਲਾ ਹੀ ਇਕ ਜੱਟ ਹੈ, ਜਿਸ ਦੇ ਖੇਤਾਂ ਵਿਚ ਮੇਰਾ ਭਾਈਚਾਰਾ ਨੌਕਰ ਸੀਰੀ ਲੱਗਿਆ ਹੋਇਆ। ਉਸ ਨੇ ਆਪਣਾ ਆਪ ਖੁਦ ਦਿਖਾ ਵੀ ਦਿੱਤਾ ਸੀ, ਜਦੋਂ ਉਸ 'ਤੇ ਚਮਾਰੂ ਵਾਲੇ ਸਰਦਾਰਾਂ ਨੇ ਆਪਣੇ ਜੱਟ ਹੋਣ ਦਾ ਪ੍ਰਭਾਵ ਪਾਇਆ ਸੀ ਤਾਂ ਉਹ ਉਨ੍ਹਾਂ ਦੇ ਨਾਲ ਲੱਗ ਕੇ ਮੇਰੇ ਖਿਲਾਫ਼, ਬਿਨਾ ਪੜਤਾਲ ਕਰਨ ਤੋਂ ,ਸ਼ਿਕਾਇਤਾਂ ਕਰਨ ਲਈ ਤੁਰ ਪਿਆ ਸੀ। ਜਿਹੜੀਆਂ ਸ਼ਿਕਾਇਤਾਂ ਕਰਨ ਦਾ ਸਾਥ ਦੇਣ ਲਈ ਉਹ ਗਿਆ ਸੀ, ਉਨ੍ਹਾਂ ਬਾਰੇ ਨਿਰਪਾਲ ਸਿੰਘ ਸਭ ਸਚਾਈਆਂ ਜਾਣਦਾ ਸੀ, ਬਾਪੂ ਸੱਚ ਹੀ ਕਹਿੰਦਾ ਸੀ, "ਸੌ ਜੱਟਾਂ ਦੀ ਇਕ ਮਾਂ ਹੁੰਦੀ ਐ।"

ਗਾਇਕ ਸੁਰਿੰਦਰ ਛਿੰਦੇ ਨੂੰ ਮਜਾਲ ਵਿਚ ਲੱਗੇ ਅਖਾੜੇ ਵਿਚ ਸਵਾਲ ਪੁੱਛਿਆ ਗਿਆ ਕਿ ਜ਼ਿਆਦਾਤਰ ਗੀਤਾਂ ਵਿਚ ਜੱਟੀ ਅਤੇ ਜੱਟ ਦਾ ਬੜਾ ਜ਼ਿਕਰ ਆਉਂਦਾ ਹੈ। ***ਛਿੰਦੇ ਨੇ ਕਿਹਾ ਸੀ***, "ਜੱਟ ਪੰਜਾਬ ਦਾ ਹੀਰੋ ਹੈ, ਸਾਰੇ ਫਿਲਮਾਂ ਡਰਾਮਿਆਂ ਵਿਚ ਹੀਰੋ ਤਾਂ ਹੀਰੋ ਹੀ ਹੁੰਦਾ ਹੈ, ਇਨਸਾਨੀਅਤ ਦਾ ਵਰਤਾਰਾ ਵੀ ਇਕ ਡਰਾਮਾ ਹੀ ਹੈ ਇਸ ਡਰਾਮੇ ਦਾ ਮੁੱਖ ਪਾਤਰ ਜੱਟ ਹੈ, ਜੇਕਰ ਗੀਤਾਂ ਵਿਚ ਜੱਟ ਤੇ ਜੱਟੀ ਦਾ ਨਾਂ ਨਹੀਂ ਆਵੇਗਾ ਤਾਂ ਹੋਰ ਕਿਹਦਾ ਨਾਂ ਆਵੇਗਾ"

ਉਸ ਸਮੇਂ ਮੈਨੂੰ ਇਹ ਸਮਝ ਘੱਟ ਲੱਗੀ ਸੀ, ਪਰ ਪਤਾ ਲਗਦੇ-ਲਗਦੇ ਇਹ ਸਪਸ਼ਟ ਹੋ ਗਿਆ ਕਿ ਜੇਕਰ ਜੱਟ ਰੀਸ ਨੂੰ ਰੀਸ ਕਰਕੇ ਹਰ ਖਿੱਤੇ ਵਿਚ ਮੋਹਰੀ ਬਣ ਗਏ ਹਨ ਤਾਂ ਉਨ੍ਹਾਂ ਦੀ ਰੀਸ ਵਿਚ ਬਾਕੀ ਸਾਰੇ ਫਿਰਕੇ ਵੀ ਮੋਹਰੀ ਹੋਣ ਦਾ ਢੌਂਗ ਰਚਦੇ ਹਨ। ਪਹਿਲਾਂ ਗੀਤ ਮਰਾਸੀ ਗਾਇਆ ਕਰਦੇ ਸਨ, ਹੁਣ ਜੱਟ ਵੀ ਗਾਉਂਦੇ ਨੇ। ਪਹਿਲਾਂ ਖੇਤੀ ਸਿਰਫ਼ ਜੱਟ ਹੀ ਕਰਿਆ ਕਰਦੇ ਸਨ, ਪਰ ਹੁਣ ਬਾਣੀਏ-ਮਹਾਜਨ ਵੀ ਕਰਦੇ ਹਨ। ਸ਼ਾਇਦ ਇਨਕਮ ਟੈਕਸ ਬਚਾਉਣ ਦੀ ਖਾਤਰ।

• • •

# ਕਾਤਲ ਫਿਰਕਾਪ੍ਰਸਤੀ

ਫਿਰਕਾਪ੍ਰਸਤੀ ਵਰਤਦੀ ਹੱਥਕੰਡੇ ਚਮਚੀ ਮਾਰੀ ਤਾਂ ਮਿਲੀ ਤਿਆਰ ਕੁਰਸੀ,
ਕੋਈ ਰਿਸਤਾ ਨਾ ਹੋਰ ਪਿਆਰਾ ਕੋਈ ਫਿਰ ਸਿਆਸਤ 'ਚ ਕਰੇ ਪਿਆਰ ਕੁਰਸੀ।
ਵਿਰੋਧੀ ਜੰਮਣ ਤੋਂ ਪਹਿਲਾਂ ਖਤਮ ਕਰੀਏ ਫੇਰ ਕਰੇਗੀ ਸਦਾ ਸਤਿਕਾਰ ਕੁਰਸੀ,
ਸਬਜ਼ਬਾਗ ਦਿਖਾਉਣ ਦਾ ਵੱਲ ਹੋਵੇ ਪੰਜਾਂ ਸਾਲਾਂ ਲਈ ਫਿਰ ਮਜ਼ੇਦਾਰ ਕੁਰਸੀ।

*'84 !* ਦਾ ਕਰੂਰਤਾ ਭਰਿਆ ਸਾਲ ਦੁਨੀਆਂ ਦੇ ਇਤਿਹਾਸ ਵਿਚ ਉਨ੍ਹਾਂ ਨਜ਼ਰਾਂ ਨਾਲ ਪਛਾਣਿਆਂ ਜਾਵੇਗਾ ਜਿਨ੍ਹਾਂ ਨਜ਼ਰਾਂ ਨਾਲ ਔਰੰਗਜ਼ੇਬ ਦੀ ਕਰੂਰ ਕਾਰਜਸ਼ੈਲੀ ਨੂੰ ਦੇਖਿਆ ਜਾਂਦਾ ਹੈ।

***ਬਾਪੂ ਕਹਿੰਦੇ ਹੁੰਦੈ***, "ਸਰਕਾਰਾਂ ਸਰਕਾਰਾਂ ਹੁੰਦੀਆਂ ਨੇ,ਸਭ ਕੁਝ ਕਰਨ ਦੇ ਸਮਰੱਥ। ਉਨ੍ਹਾਂ ਦਾ ਕੀਤਾ ਹੋਇਆ ਜੁਰਮ ਵੀ ਕਾਨੂੰਨ ਬਣ ਜਾਂਦੈ। ਬੇਸ਼ੱਕ ਇਨਸਾਨੀਅਤ ਰੋਂਦੀ ਕੁਰਲਾਉਂਦੀ ਰਹੇ, ਪਰ ਸਰਕਾਰ ਤਾਂ ਸਰਕਾਰ ਹੁੰਦੀ ਏ.... ਕਈ ਵਾਰ ਇਨਸਾਨੀਅਤ ਦੀ ਕਾਤਲ ਵੀ!"

***ਆਤਮ ਪ੍ਰਕਾਸ ਵੀ ਕਹਿੰਦੈ,*** "ਸੰਵਿਧਾਨ ਵਿਚ ਇਨਸਾਨੀ ਜ਼ਿੰਦਗੀਆਂ ਨੂੰ ਬਚਾਉਣ ਲਈ ਸਰਕਾਰ ਦਾ ਪਹਿਲਾ ਫਰਜ਼ ਹੈ ਕਿਹਾ ਹੈ, ਬੇਸ਼ੱਕ ਲਿਖਿਆ ਹੋਇਆ ਹੈ ਇਨਸਾਨ ਕਿਸੇ ਵੀ ਧਰਮ ਨੂੰ ਮੰਨੇ, ਇਹ ਇਨਸਾਨ 'ਤੇ ਨਿਰਭਰ ਕਰਦੈ ਕਿਉਂਕਿ ਉਹ ਆਜ਼ਾਦ ਮੁਲਕ ਦਾ ਵਾਸੀ ਹੈ।"

ਪਰ '84 ਦਾ ਜੁਰਮ ਇੰਨਾ ਹੋਇਆ ਕਿ ਸੜਕਾਂ ਬੰਦ ਹੋ ਗਈਆਂ, ਧਰਤੀ ਰੋਣਾ ਚਾਹੁੰਦੀ ਸੀ, ਅਸਮਾਨ ਫਟਣਾ ਚਾਹੁੰਦਾ ਸੀ, ਪਰ ਸਰਕਾਰ ਦੀਆਂ ਰੋਕਾਂ ਨਾ ਅਸਮਾਨ ਨੂੰ ਫਟਣ ਦੇ ਰਹੀਆਂ ਸਨ, ਨਾ ਧਰਤੀ ਨੂੰ ਕੁਰਲਾਉਣ। ਜ਼ਿੰਦਗੀ ਘਰਾਂ ਵਿਚ ਬੰਦ ਹੋ ਕੇ ਰਹਿ ਗਈ ਸੀ। ਖੱਡਾਂ ਵਿਚ ਬੈਠੇ ਕੀੜਿਆਂ ਮਕੌੜਿਆਂ ਦੀ ਤਰ੍ਹਾਂ। ਉਂਜ ਖ਼ਬਰ ਆ ਜਾਂਦੀ, ਅੱਜ ਹਰਮਿੰਦਰ ਸਾਹਿਬ ਉੱਤੇ ਗੋਲੇ ਦਾਗੇ ਗਏ, ਫੌਜਾਂ ਚੜ੍ਹੀਆਂ ਹੋਈਆਂ ਨੇ, ਕਿਉਂਕਿ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੇ ਹਰਮਿੰਦਰ ਸਾਹਿਬ ਨੂੰ ਆਪਣਾ ਠਿਕਾਣਾ ਬਣਾ ਲਿਆ ਹੈ। ਉਥੋਂ ਹੀ ਉਹ ਖਾਲਿਸਤਾਨ ਦੀ ਗੱਲ ਕਰਦੇ ਹੋਏ ਆਪਣੀ ਲਹਿਰ ਚਲਾ ਰਹੇ ਹਨ। ਸਰਕਾਰ ਚਾਹੁੰਦੀ ਸੀ ਕਿ ਇਹ ਦੇਸ਼ ਵਿਰੋਧੀ ਗੱਲ ਨਹੀਂ ਹੋਣੀ ਚਾਹੀਦੀ। ਸੰਤ ਜੀ ਨੂੰ ਕਿਹਾ ਗਿਆ ਸੀ ਆਤਮ ਸਮਰਪਣ ਕਰ ਦੇਵੋ, ਪਰ ਉਨ੍ਹਾਂ ਨੇ ਆਤਮ ਸਮਰਪਣ ਨਹੀਂ ਕੀਤਾ। ਇਹੋ ਜਿਹੀਆਂ ਗੱਲਾਂ ਹੀ ਸਰਕਾਰ ਦੇਸ਼ ਅਗੇ ਪੇਸ਼ ਕਰ ਰਹੀ ਸੀ। ਸਰਕਾਰ ਹਮੇਸ਼ਾਂ



ਹੀ ਆਪਣੇ ਮਤਲਬ ਦੀ ਗੱਲ ਪੇਸ਼ ਕਰਦੀ ਹੈ ਆਖਿਰ ਉਹ ਸਰਕਾਰ ਹੁੰਦੀ ਹੈ। ਹਿੰਦੋਸਤਾਨ ਵਿਚ ਲੋਕਤੰਤਰ ਦੀ ਸਰਕਾਰ, ਇਹ ਕਿਹੜਾ ਲੋਕਤੰਤਰ ?

***ਆਤਮ ਪ੍ਰਕਾਸ ਕਹਿੰਦੈ,*** "ਲੋਕਤੰਤਰ ਤਾਂ ਲੋਕਾਂ ਦਾ ਹੁੰਦੈ, ਪਰ ਆਹ ਕਾਹਦਾ ਲੋਕਤੰਤਰ ਹੋਇਆ, ਜਿਥੇ ਕਿ ਲੋਕਾਂ ਦੀਆਂ ਭਾਵਨਾਵਾਂ ਨੂੰ ਕਤਲ ਕੀਤਾ ਜਾਂਦਾ ਹੋਵੇ। ਲੋਕਤੰਤਰ ਤਾਂ ਲੋਕਾਂ ਦੀ ਭਲਾਈ ਵਿਚ ਕੰਮ ਕਰਨ ਵਾਲਾ ਤੰਤਰ ਹੁੰਦੈ।" ਸਾਰੀ ਸ੍ਰਿਸ਼ਟੀ ਰੋ ਰਹੀ ਸੀ। ਇਸ ਘੜੀ ਵਿਚ, ਇਸ ਸਾਲ ਵਿਚ ਮੇਰਾ ਵਿਆਹ ਸੀ। ਵਿਆਹ ਹੋਣਾ ਖੁਸ਼ੀਆਂ ਦਾ ਦਿਨ ਹੁੰਦੈ, ਸਾਡੇ ਵੀ ਸ਼ਾਇਦ ਖੁਸ਼ੀ ਮਨਾਈ ਗਈ ਹੋਵੇਗੀ। ਮਹਿਜ਼ 19 ਸਾਲ ਦੀ ਉਮਰ ਵਿਚ ਮੇਰਾ ਵਿਆਹ ਹੋਇਆ ਸੀ।

ਵਿਚੋਲਾ ਬਲਦੇਵ ਬਰਾਗੀ ਇਕ ਮਹੀਨੇ ਦੀ ਚਿੱਠੀ ਲੈ ਕੇ ਆਇਆ ਸੀ। ਤਿਆਰੀਆਂ ਮੁਕੰਮਲ ਸਨ, ਵੱਡੇ ਭਰਾ ਪ੍ਰਕਾਸ਼ ਰਾਮ ਨੂੰ ਮਨਾਇਆ ਜਾ ਰਿਹਾ ਸੀ, ਪਰ ਉਹ ਮੇਰੇ ਵਿਆਹ ਵਿਚ ਸ਼ਰੀਕ ਹੋਣ ਲਈ ਤਿਆਰ ਨਹੀਂ ਸੀ, ਕਿਉਂਕਿ ਉਹ ਪਹਿਲਾਂ ਵੀ ਸਾਡੇ ਕਿਸੇ ਭੈਣ-ਭਰਾ ਦੇ ਵਿਆਹ ਦੀਆਂ ਖੁਸ਼ੀਆਂ ਵਿਚ ਸ਼ਰੀਕ ਹੋਣ ਲਈ ਨਹੀਂ ਆਇਆ ਸੀ। ਜਦੋਂ ਵੀ ਉਸ ਨੂੰ ਰਿਸ਼ਤੇਦਾਰ ਮਨਾਉਣ ਜਾਂਦੇ ਤਾਂ ਉਹ ਕਹਿੰਦਾ, "ਮੇਰੀ ਘਰਵਾਲੀ ਨਹੀਂ ਮੰਨਦੀ, ਉਹ ਕਹਿ ਰਹੀ ਹੈ ਜੇ ਤੈਂ ਵਿਆਹ ਮਾਂ ਬੜਿਆ ਤਾਂ ਮੈਂ ਖੂਹੀ ਵਿਚ ਛਾਲ ਮਾਰ ਕਾ ਮਰ ਜਾਂਗੀ, ਇਵ ਥਮੇ ਦੱਸੋ ਮੈਂ ਆਪਣਾ ਟੱਬਰ ਤਾਂ ਨਹੀਂ ਖੋਣਾ"। ਖੂਹੀ ਵਿਚ ਛਾਲ ਮਾਰਨ ਦੀ ਧਮਕੀ ਆਮ ਦਿੱਤੀ ਜਾਂਦੀ ਸੀ, ਕਿਉਂਕਿ ਸਾਡੇ ਵਿਹੜੇ ਦੇ ਵਿਚਕਾਰ ਇਕ ਪਤਲੀ ਜਿਹੀ ਖੂਹੀ ਹੋਇਆ ਕਰਦੀ ਸੀ, ਜਿਸ ਵਿਚੋਂ ਅਸੀਂ ਪਾਣੀ ਕੱਢਕੇ ਪੀਆ ਕਰਦੇ ਸਾਂ। ਉਹ ਖੂਹੀ ਅੱਜ ਵੀ ਹੈ ਪਰ ਅੱਜ ਕੱਲ੍ਹ ਉਸ ਖੂਹੀ 'ਤੇ ਲੈਂਟਰ ਪਾ ਕੇ ਉਸ 'ਤੇ ਮਕਾਨ ਪਾ ਦਿੱਤੇ ਗਏ ਹਨ। ਪਰ ਕਦੇ ਉਸ ਖੂਹੀ ਤੋਂ ਬਾਹਰ ਦੇ ਲੋਕ ਵੀ ਪਾਣੀ ਪੀਆ ਕਰਦੇ ਸਨ। ਸਾਡੇ ਵਿਹੜੇ ਵਿਚ ਵੱਡਾ ਸਾਰਾ ਨਿੰਮ, ਨਿੰਮ ਨੂੰ ਬਾਪੂ ਧਰਮਸ਼ਾਲਾ ਕਿਹਾ ਕਰਦੇ ਸਨ। ਨਿੰਮ ਦੇ ਹੇਠਾਂ ਰਾਹਗੀਰਾਂ, ਮੰਗਤਿਆਂ, ਫੇਰੀ ਵਾਲਿਆਂ ਆਦਿ ਨੇ ਆ ਕੇ ਬੈਠ ਜਾਣਾ ਅਤੇ ਖੂਹੀ ਦਾ ਠੰਡਾ ਮਿੱਠਾ ਪਾਣੀ ਪੀ ਕੇ ਸੰਤੁਸ਼ਟ ਹੋ ਜਾਣਾ। ਖੂਹੀ ਦੇ ਚਾਰ ਚੁਫੇਰੇ ਕੋਈ ਸੁਰਖਿਅਤ ਵਾੜ ਨਹੀਂ ਸੀ। ਇਸ ਕਰਕੇ ਇਸ ਖੂਹੀ ਵਿਚ ਕਈ ਵਾਰੀ ਖੇਡਦੇ-ਖੇਡਦੇ ਬੱਚੇ ਵੀ ਡਿੱਗ ਜਾਂਦੇ ਸਨ, ਬੱਚਾ ਹਮੇਸ਼ਾਂ ਜਿਉਂਦਾ ਕੱਢ ਲਿਆ ਜਾਂਦਾ। ਇਸ ਖੂਹੀ ਵਿਚ ਮਰਨ ਦੀ ਧਮਕੀ ਮੇਰੀ ਵੱਡੀ ਭਰਜਾਈ ਮੁਖਤਿਆਰੋ ਕਈ ਵਾਰ ਦੇ ਚੁੱਕੀ ਸੀ।

ਮੇਰੀ ਜਨਮ ਭੂਮੀ ਪਿੰਡ ਅਕਾਲਗੜ੍ਹ ਵਿਚ ਸਾਡਾ ਕੱਚਾ ਘਰ, ਜਿਸ ਦੀ ਲਟੈਣ ਦੇ ਹੇਠਾਂ ਥੰਮੀਆਂ ਲੱਗੀਆਂ ਹੋਈਆਂ ਸੀ, ਦੋ ਸ਼ਤੀਰ ਵੀ ਟੁੱਟਣ ਕਿਨਾਰੇ ਸਨ, ਉਨ੍ਹਾਂ ਨੂੰ ਵੀ ਬਾਪੂ ਨੇ ਥੰਮ੍ਹੀਆਂ ਨਾਲ ਰੋਕਿਆ ਹੋਇਆ ਸੀ। ਪੱਕੇ ਮਕਾਨ ਬਣਾਏ ਗਏ ਸਨ, ਪਰ ਉਨ੍ਹਾਂ ਵਿਚ ਮੇਰੇ ਭਰਾ ਦੇਵ ਸਿੰਘ ਅਤੇ ਲਾਲ ਸਿੰਘ ਅੱਡ ਹੋ ਕੇ ਰਹਿਣ ਲੱਗ ਪਏ ਸਨ। ਮੇਰੇ ਬਜ਼ੁਰਗ ਮਾਤਾ-ਪਿਤਾ ਅਤੇ ਮੈਂ ਅਸੀਂ ਤਿੰਨੇ ਹੀ ਮੇਰੇ ਵਿਆਹ ਦੀਆਂ ਖੁਸ਼ੀਆਂ ਆਪਸ ਵਿਚ ਵੰਡ ਰਹੇ ਸਾਂ।

***ਆਤਮ ਪ੍ਰਕਾਸ ਕਹਿੰਦਾ,*** "ਛੋਟੀ ਉਮਰੇ ਵਿਆਹ ਕਰਾਉਣਾ ਚੰਗਾ ਨਹੀਂ ਹੁੰਦਾ ਪਰ ਮਜਬੂਰੀਆਂ ਇਨਸਾਨ ਨੂੰ ਭੁੱਖਾ ਰਹਿਣ ਲਈ ਵੀ ਮਜਬੂਰ ਕਰਦੀਆਂ ਨੇ।" ਵਿਚੋਲੇ ਨਾਲ ਜਦੋਂ ਮੇਰਾ ਸਹੁਰਾ ਸਰਦਾਰਾ ਰਾਮ ਮੈਨੂੰ ਦੇਖਣ ਆਇਆ ਸੀ। ਮੈਂ ਬਲਦੇਵ ਦੇ ਖੇਤਾਂ ਵਿਚ ਡੰਗਰਾਂ ਲਈ ਕੱਖ ਪੁੱਟ ਰਿਹਾ ਸਾਂ। ਕਣਕ ਵਿਚ 'ਗੁੱਲੀ-ਡੰਡਾ' ਪੁੱਟ ਕੇ ਮੱਝਾਂ ਨੂੰ ਪਾਉਣ ਦਾ ਮੇਰਾ ਕੰਮ ਸੀ। ਜਦੋਂ ਮੈਂ ਘਰੇ ਕੱਖਾਂ ਦੀ ਪੰਡ ਸੁੱਟੀ ਸੀ ਤਾਂ ਸੁਨੇਹਾ ਆ ਗਿਆ ਸੀ,

ਬਰਾਗੀਆਂ ਦੇ ਘਰੇ ਤੈਨੂੰ ਦੇਖਣ ਆਏ ਹੋਏ ਨੇ। ਇਸ ਤੋਂ ਬਾਅਦ ਬਰਾਤ ਚੜ੍ਹੀ ਸੀ। ਵਿਆਹ ਵਿਚ ਅਧੂਰੀਆਂ ਖੁਸ਼ੀਆਂ ਮਨਾਈਆਂ ਗਈਆਂ ਸਨ ਕਿਉਂਕਿ ਸਰਕਾਰ ਤਾਂ ਆਖਰ ਸਰਕਾਰ ਹੁੰਦੀ ਐ। ਸਰਕਾਰ ਨੇ ਸਰਕਾਰੀ ਕਤਲੇਆਮ ਕੀਤਾ ਸੀ। ਅਜਿਹਾ ਕਤਲੇਆਮ ਜਿਸ ਦੀ ਮਿਸਾਲ ਸ਼ਾਇਦ ਕਿਤੇ ਵੀ ਨਹੀਂ ਮਿਲਦੀ। ਇਸ ਕਤਲੇਆਮ ਵਿਚ ਹਰੇਕ ਰੋਇਆ ਸੀ। ਪੱਤਰਕਾਰ ਵੀ ਰੋਏ ਸਨ, ਜਿਨ੍ਹਾਂ ਉੱਤੇ ਸਰਕਾਰ ਦਾ ਕਬਜ਼ਾ ਹੋ ਗਿਆ ਸੀ। ਲੇਖਕ ਵੀ ਰੋਏ ਸਨ ਜਿਨ੍ਹਾਂ ਨੇ ਬਾਅਦ ਵਿਚ ਮੋਟੀਆਂ-ਮੋਟੀਆਂ ਕਿਤਾਬਾਂ ਲਿਖ ਮਾਰੀਆਂ ਸਨ। ਇਹ ਸਾਰਾ ਸਾਲ ਸਿੱਖਾਂ ਲਈ ਚੰਗਾ ਨਹੀਂ ਰਿਹਾ ਸੀ। ਸਿੱਖ ਸਮਝ ਕੇ ਇਨਸਾਨੀਅਤ ਨੂੰ ਕਤਲ ਕੀਤਾ ਗਿਆ ਸੀ। ਇਸੇ ਸਾਲ ਵਿਚ ਜਦੋਂ ਸ੍ਰੀਮਤੀ ਇੰਦਰਾ ਗਾਂਧੀ ਦਾ ਕਤਲ ਹੋਇਆ ਤਾਂ ਦਿੱਲੀ ਵਿਚ ਸਿੱਖਾਂ ਦੇ ਗਲ਼ਾਂ ਵਿਚ ਟਾਇਰ ਪਾ ਕੇ ਉਨ੍ਹਾਂ ਨੂੰ ਸਾੜ ਦਿੱਤਾ ਗਿਆ ਸੀ। ਨਾ ਕੋਈ ਕੇਸ ਦਰਜ ਹੋਇਆ ਨਾ ਕੋਈ ਅਪੀਲ, ਨਾ ਕੋਈ ਦਲੀਲ, ਪੰਜ ਹਜ਼ਾਰ ਸਿੱਖਾਂ ਦਾ ਕਤਲ ਕਰ ਦਿੱਤਾ ਗਿਆ ਸੀ। ਕੀ ਕਸੂਰ ਸੀ ਉਨ੍ਹਾਂ ਸਿੱਖਾਂ ਦਾ ਜਿਨ੍ਹਾਂ ਦੀਆਂ ਧੀਆਂ ਦੇ ਬਲਾਤਕਾਰ ਕੀਤੇ ਗਏ? ਜਿਨ੍ਹਾਂ ਦੇ ਬਜ਼ੁਰਗਾਂ ਨੂੰ ਉਨ੍ਹਾਂ ਦੇ ਪੁੱਤਾਂ ਦੇ ਖੂਨ ਵਿਚ ਨਹਾਇਆ ਗਿਆ ਹੋਵੇ। ਕੀ ਭਾਰਤੀ ਸਮਾਜ ਵਿਚ ਸਿੱਖ ਹੋਣਾ ਗੁਨਾਹ ਲਿਖਿਆ ਹੋਇਆ ਹੈ? ਇਸ ਨੂੰ ਸਰਕਾਰੀ ਕਤਲੇਆਮ ਦਾ ਨਾਂ ਦਿੱਤਾ ਗਿਆ। ਸਰਕਾਰ ਤਾਂ ਸਰਕਾਰ ਹੁੰਦੀ ਹੈ। ਇਕ ਵੀ ਕੇਸ ਦਰਜ ਨਾ ਹੋਣਾ ਅਦਾਲਤਾਂ ਗੂੰਗੀਆਂ ਬੋਲੀਆਂ ਹੋ ਜਾਣੀਆਂ। ਕਿਸੇ ਵੀ ਖ਼ਬਰ ਦਾ ਕੋਈ ਨੋਟਿਸ ਨਹੀਂ ਲਿਆ ਗਿਆ ' ਸੁਓ ਮੋਟੋ ਨੋਟਿਸ',ਜੱਜ ਕੋਠੀਆਂ ਵਿਚ ਬੰਦ ਹੋ ਗਏ ਸਨ, ਇਥੋਂ ਇਹ ਵੀ ਸਪਸ਼ਟ ਹੋਇਆ ਕਿ ਅਦਾਲਤਾਂ ਵੀ ਪ੍ਰਭਾਵ ਕਬੂਲਦੀਆਂ ਹਨ, ਤਾਂ ਹੀ ਤਾਂ ਗਰੀਬਾਂ ਨੂੰ ਇਨਸਾਫ ਨਹੀਂ ਮਿਲਦਾ ਤਾਂ ਹੀ ਤਾਂ ਕਮਜੋਰ ਨੂੰ ਤਾਕਤਵਰਾਂ ਵਲੋਂ ਦਬਾਇਆ ਜਾਂਦਾ ਹੈ ਫਿਰ ਇਨਸਾਫ ਕਿਥੇ? ਅਦਾਲਤਾਂ ਚੁੱਪ ਹੋ ਗਈਆਂ ਸਨ ਕਿਉਂਕਿ ਸਰਕਾਰੀ ਕਤਲੇਆਮ ਹੋ ਰਿਹਾ ਸੀ। ਕਤਲ ਪੁਲਿਸ ਦੀ ਮਦਦ ਨਾਲ ਉਹ ਫਿਰਕਾਪ੍ਰਸਤ ਲੋਕ ਕਰ ਰਹੇ ਸਨ, ਜਿਹੜੇ ਸਟੇਜਾਂ ਉੱਤੇ ਇਨਸਾਨੀਅਤ ਦੀ ਦੁਹਾਈ ਦਿੰਦੇ ਹੋਏ ਵੋਟਾਂ ਮੰਗਦੇ ਹਨ। ਇਸ ਕਤਲੇਆਮ ਨੇ ਇਕ ਵਾਰ ਦੁਨੀਆ ਭਰ ਵਿਚ ਅਜਿਹਾ ਜਾਲਮ ਨਿਸ਼ਾਨ ਗੱਡ ਦਿੱਤਾ ਕਿ ਅੱਜ ਵੀ ਇਸ ਕਤਲੇਆਮ ਦੀ ਹੂਕ ਦਿੱਲੀ ਤੋਂ ਲੈ ਕੇ ਸਾਰੀ ਦੁਨੀਆ ਵਿਚ ਪੈਂਦੀ ਹੈ।

ਇਹ ਕਲੰਕ ਦਿੱਲੀ ਦੇ ਉਨ੍ਹਾਂ ਫਿਰਕਾਪ੍ਰਸਤ ਹਾਕਮਾਂ ਦੇ ਮੱਥੇ ਉਤੇ ਲੱਗਿਆ ਰਹੇਗਾ, ਜਿਨ੍ਹਾਂ ਫਿਰਕਾਪ੍ਰਸਤਾਂ ਨੇ ਇਨਸਾਨੀਅਤ ਨੂੰ ਪੈਰਾਂ ਵਿਚ ਮਧੋਲ ਕੇ ਆਪਣੀ ਤਾਕਤ ਦਾ ਵਹਿਸ਼ੀਆਨਾ ਇਸਤੇਮਾਲ ਕੀਤਾ। ਬਥੇਰੀਆਂ ਪੜਤਾਲਾਂ ਚਲੀਆਂ, ਪਰ ਹੈਰਾਨੀ ਦੀ ਗੱਲ, ਕਤਲ ਕਰਨ ਤੋਂ ਬਾਅਦ ਮ੍ਰਿਤਕ ਨੂੰ ਇਹ ਪੁੱਛਿਆ ਜਾ ਰਿਹਾ ਹੈ ਕਿ ਕੀ ਤੇਰਾ ਕਤਲ ਮੈਂ ਕੀਤਾ ਹੈ? ਤੇਰੇ ਕੋਲ ਕੋਈ ਸਬੂਤ ਹੈ, ਜਿਸ ਨਾਲ ਤੂੰ ਸਾਬਤ ਕਰ ਸਕੇਂ ਕਿ ਤੇਰਾ ਕਤਲ ਮੈਂ ਕੀਤਾ ਹੈ। ਦੁਨੀਆ ਖੜ੍ਹੀ ਹੈ, ਦੁਨੀਆ ਦੇਖ ਰਹੀ ਹੈ, ਦੁਨੀਆਂ ਨੇ ਦੇਖਿਆ, ਪਰ ਦੁਨੀਆ ਦੋ+ਨਿਆਂ ਬਣ ਕੇ ਰਹਿ ਗਈ। ਦੋ ਨਿਆਂ ਹੀ ਅਦਾਲਤ ਨੇ ਕੀਤਾ। ਦੋ ਨਿਆਂ ਹੀ ਫੌਜ ਨੇ ਕੀਤਾ। ਦੋ ਨਿਆਂ ਹੀ ਪੁਲਿਸ ਨੇ ਕੀਤਾ, ਅਸਲ ਵਿਚ ਨਿਆਂ ਕਿਤੇ ਹੋਇਆ ਹੀ ਨਹੀਂ। ਕਿਉਂਕਿ ਸਿੱਖਾਂ ਉੱਤੇ ਦੋਸ਼ ਸੀ ਕਿ ਉਨ੍ਹਾਂ ਦੇ ਮੁੰਡੇ ਹਿੰਦੂਆਂ ਨੂੰ ਮਾਰ ਰਹੇ ਨੇ। ਬੱਸਾਂ ਵਿਚੋਂ ਉਤਾਰਿਆ ਜਾਂਦਾ ਹੈ ਹਿੰਦੂਆਂ ਨੂੰ ਛਾਂਟਿਆ ਜਾਂਦਾ ਹੈ ਬਾਹਰ ਖੜ੍ਹੇ ਕਰਕੇ ਗੋਲੀ ਮਾਰ ਦਿੱਤੀ ਜਾਂਦੀ ਹੈ। ਸ਼ਾਇਦ ਸੰਤ ਜਰਨੈਲ ਸਿੰਘ ਭਿੰਡਰਾਂ ਵਾਲੇ ਵੱਖਰੇ ਸਿੱਖ ਰਾਜ ਦੀ ਮੰਗ ਸਹੀ ਕਰ ਰਹੇ ਹੋਣ। ਇਸੇ ਤਰਾਂ ਦਲਿਤਾਂ ਤੇ ਹੋ ਰਹੇ ਜੁਲਮ ਵੀ ਦਫਨ ਹੁੰਦੇ ਹਨ।



ਕੋਈ ਫਰਕ ਨਹੀ ਅੰਗਰੇਜ ਤੇ ਇਨ੍ਹਾਂ ਹਿੰਦੂਸਤਾਨੀਆਂ ਵਿਚ ਜੋ ਪਾਕਿਸਤਾਨ ਬਣਾਉਣ ਵੇਲੇ ਇਨਸਾਨੀਅਤ ਦਾ ਕਤਲੇਆਮ ਕਰਾ ਗਏ ਸਨ। ਆਹ ਇਹ ਸਿਆਸਤ!!!

***ਆਤਮ ਪ੍ਰਕਾਸ ਕਹਿੰਦੈ,*** "ਭਾਵੇਂ ਕੋਈ ਹਿੰਦੂ ਮਾਰਿਆ ਗਿਆ, ਭਾਵੇਂ ਕੋਈ ਸਿੱਖ, ਈਸਾਈ ਜਾਂ ਕੋਈ ਹੋਰ, ਅਸਲ ਵਿਚ ਕਤਲ ਤਾਂ ਇਨਸਾਨੀਅਤ ਦਾ ਹੋਇਆ। ਕਿਉਂਕਿ ਬੰਦਾ ਆਪਣੇ ਆਪ ਨੂੰ ਕੁਝ ਬਣਾਈ ਬੈਠਾ ਹੈ। ਇਥੇ ਬੁੱਲ੍ਹੇਸ਼ਾਹ ਦੀ ਗੱਲ ਕਰਨੀ ਬਣਦੀ ਹੈ, ਕੁਝ ਫਿਰਕਾਪ੍ਰਸਤ ਆ ਰਹੇ ਸਨ, ਰੋਜ਼ਿਆਂ ਦਾ ਟਾਈਮ ਸੀ। ਬੁੱਲ੍ਹੇਸ਼ਾਹ ਦੇ ਸਾਥੀ ਇਕ ਪਾਸੇ ਬੈਠੇ ਗਾਜਰਾਂ ਖਾ ਰਹੇ ਸਨ। ਫਿਰਕਾਪ੍ਰਸਤੀਆਂ ਨੇ ਬੁੱਲ੍ਹੇਸ਼ਾਹ ਦੇ ਦੂਰ ਬੈਠੇ ਸਾਥੀਆਂ ਨੂੰ ਪੁੱਛਿਆ 'ਤੁਸੀਂ ਕੌਣ ਹੋ?' ਤਾਂ ਬੁੱਲ੍ਹੇਸ਼ਾਹ ਦੇ ਸਾਥੀ ਆਪਣਾ ਮਜ਼੍ਹਬ ਦੱਸ ਕੇ ਆਪਣੇ ਆਪ ਨੂੰ ਦਰਸਾਉਣਾ ਚਾਹੁੰਦੇ ਸਨ। ਪਰ ਬੁੱਲ੍ਹੇਸ਼ਾਹ ਦੇ ਸਾਥੀ ਰੋਜ਼ਿਆਂ ਵਿਚ ਗਾਜਰਾਂ ਖਾ ਰਹੇ ਸਨ, ਫਿਰਕਾਪ੍ਰਸਤੀਆਂ ਨੇ ਬੁੱਲ੍ਹੇਸ਼ਾਹ ਦੇ ਸਾਥੀਆਂ ਨੂੰ ਖੂਬ ਕੁੱਟਿਆ। ਉਸ ਤੋਂ ਬਾਅਦ ਉਹਨਾਂ ਦੂਰ ਬੈਠੇ ਗਾਜਰ ਖਾ ਰਹੇ ਬੁੱਲ੍ਹੇਸ਼ਾਹ ਨੂੰ ਪੁੱਛਿਆ, 'ਤੂੰ ਕੌਣ ਹੈਂ' ਤਾਂ ਬੁੱਲ੍ਹੇਸ਼ਾਹ ਨੇ ਆਪਣੇ ਆਪ ਨੂੰ ਕੁਝ ਵੀ ਨਾ ਦੱਸ ਕੇ ਸਿਰਫ਼ ਇਨਸਾਨ ਕਿਹਾ ਤਾਂ ਉਨ੍ਹਾਂ ਨੇ ਬੁੱਲ੍ਹੇਸ਼ਾਹ ਨੂੰ ਕੁਝ ਨਹੀਂ ਕਿਹਾ ਸਿਰਫ਼ ਪਾਗਲ ਕਹਿ ਕੇ ਅੱਗੇ ਲੰਘ ਗਏ। ਬੁੱਲ੍ਹੇਸ਼ਾਹ ਦੇ ਸਾਥੀ ਜਦੋਂ ਬੁੱਲ੍ਹੇ ਨੂੰ ਆ ਕੇ ਪੁੱਛਣ ਲੱਗੇ, "ਸਾਈਂ ਜੀ ਤੁਹਾਨੂੰ ਤਾਂ ਉਨ੍ਹਾਂ ਨੇ ਕੁੱਟਿਆ ਮਾਰਿਆ ਨਹੀਂ ਤੇ ਸਾਡੀਆਂ ਤਾਂ ਉਨ੍ਹਾਂ ਨੇ ਵੱਖੀਆਂ ਉਧੇੜ ਦਿੱਤੀਆਂ, ਗਾਜਰਾਂ ਤੁਸੀਂ ਵੀ ਖਾ ਰਹੇ ਸੀ।" ਬੁੱਲ੍ਹੇਸ਼ਾਹ ਫਕੀਰੀ ਆਲਮ ਵਿਚ ਕਹਿਣ ਲੱਗਾ, "ਤੁਸੀਂ ਉਨ੍ਹਾਂ ਨੂੰ ਕੀ ਕਿਹਾ ਸੀ" ਸਾਥੀਆਂ ਨੇ ਆਪਣੀ ਮਜ਼੍ਹਬ ਵਜੋਂ ਕਰਾਈ ਹੋਈ ਸ਼ਨਾਖਤ ਬਾਰੇ ਦੱਸਿਆ ਤਾਂ ਬੁੱਲ੍ਹੇਸ਼ਾਹ ਕਹਿਣ ਲੱਗੇ, "ਤੁਸੀਂ ਕੁਝ ਬਣ ਗਏ ਹੋ ਨਾ, ਕੁਝ ਬਣਨ ਤੋਂ ਬਾਅਦ ਹੀ ਕੁਝ ਹੁੰਦੈ, ਜਦੋਂ ਤੱਕ ਕੁਝ ਨਾ ਬਣੇ ਉਦੋਂ ਤੱਕ ਇਨਸਾਨ ਇਨਸਾਨ ਹੁੰਦੈ ਜਦੋਂ ਅਸੀਂ ਕੁਝ ਬਣਦੇ ਹਾਂ, ਜਿਥੇ ਖੁਸ਼ੀਆਂ ਮਿਲਦੀਆਂ ਹਨ ਉਥੇ ਦੁਸ਼ਵਾਰੀਆਂ ਦਾ ਸਾਹਮਣਾ ਵੀ ਕਰਨਾ ਪੈਂਦਾ।" ਇਥੇ ਸਾਰੇ ਕੁਝ ਨਾ ਕੁਝ ਬਣੇ ਫਿਰਦੇ ਹਨ।

***ਗੁਰੂ ਗੁੰਮਦਾਸ ਨੇ ਕਿਹਾ ਸੀ***, "ਇਕ ਵਾਰੀ ਚਾਰ ਜਣਿਆਂ ਨੇ ਸਾਂਝੀ ਜ਼ਮੀਨ ਲੈ ਲਈ, ਚਾਰੇ ਜਣੇ ਵੱਖੋ-ਵੱਖਰੀ ਭਾਸ਼ਾ ਦੇ ਬੋਲਣ ਵਾਲੇ ਸਨ। ਉਨ੍ਹਾਂ ਨੇ ਖੇਤ ਵਿਚ ਕੁਝ ਬੀਜਣ ਵਾਸਤੇ ਤਿਆਰੀ ਕੀਤੀ। ਸਾਰਿਆਂ ਨੇ ਆਪਣੀ-ਆਪਣੀ ਰਾਇ ਮੁਤਾਬਕ ਬੀਜਣ ਦੀ ਸਲਾਹ ਦਿੱਤੀ। ਇਕ ਕਹਿੰਦਾ ਮੈਂ 'ਗਣਮ' ਬੀਜਾਂਗਾ, ਇਕ ਕਹਿੰਦਾ ਮੈਂ 'ਗਦਮ' ਬੀਜਾਂਗਾ, ਇਕ ਕਹਿੰਦਾ ਮੈਂ 'ਗੇਹੂੰ' ਬੀਜਾਂਗਾ, ਇਕ ਕਹਿੰਦਾ ਮੈਂ 'ਕਣਕ' ਬੀਜਾਂਗਾ। ਚਾਰਾਂ ਦੇ ਵੱਖੋ-ਵੱਖਰੀ ਬਿਜਾਈ ਦੇ ਫੈਸਲੇ ਨੂੰ ਲੈ ਕੇ ਝਗੜੇ ਸ਼ੁਰੂ ਹੋ ਗਏ। ਉਹ ਲੜ ਹੀ ਰਹੇ ਸਨ ਕਿ ਇਕ ਚਾਰੇ ਭਾਸ਼ਾਵਾਂ ਦਾ ਗਿਆਨੀ ਅਚਾਨਕ ਉਥੇ ਆ ਗਿਆ। ਉਸ ਨੇ ਚਾਰਾਂ ਦੀ ਗੱਲ ਸੁਣੀ, ਉਹ ਸਮਝ ਗਿਆ। ਉਸ ਨੇ ਚਾਰਾਂ ਨੂੰ ਕਿਹਾ ਕਿ ਆਪੋ-ਆਪਣਾ ਬੀਜ ਲੈ ਆਵੋ ਤਾਂ ਚਾਰੇ ਜਣੇ ਆਪੋ-ਆਪਣਾ ਬੀਜ ਲੈ ਆਏ। ਚਾਰੇ ਦੇਖ ਕੇ ਹੈਰਾਨ ਕਿ ਉਹ ਅਸਲ ਵਿਚ ਕਣਕ ਹੀ ਸੀ, ਉਹ ਅਸਲ ਵਿਚ ਗਦਮ, ਗਣਮ ਅਤੇ ਗੇਹੂੰ ਹੀ ਸੀ।" ਸਰਕਾਰ ਧਰਮ ਨਿਰਪੱਖਤਾ ਦੀ ਦੁਹਾਈ ਦੇ ਰਹੀ ਹੈ। ਕਿਹਾ ਜਾ ਰਿਹਾ ਹੈ ਹਿੰਦੁਸਤਾਨ ਵਿਚ ਅਨੇਕਾਂ ਧਰਮ ਮਜ਼੍ਹਬ ਹਨ ਜਿਹੜੇ ਕਿ ਸਾਰੇ ਹੀ ਪ੍ਰੇਮਪੂਰਵਕ ਰਹਿੰਦੇ ਹਨ। ਪ੍ਰੇਮਪੂਰਵਕ ਹੀ ਤਾਂ ਰਹਿੰਦੇ ਹਨ ਜੇ ਸਿਆਸਤ ਨਾ ਖੇਡੀ ਜਾਵੇ। • • •

# ਕੱਖ ਕੰਡੇ

***20 ਕੁ ਸਾਲ*** ਦੇ ਲੰਬੇ ਸਮੇਂ ਤੋਂ ਸਾਡੇ ਪਿੰਡ ਵਿਚ ਇਕ ਹੀ ਸਰਪੰਚ ਸਰਬਸੰਮਤੀ ਨਾਲ ਬਣਦਾ ਆ ਰਿਹਾ ਸੀ। ਉਹ ਸਰਪੰਚ ਬਣਾਉਣ ਵਿਚ ਬਾਪੂ ਦਾ ਵਿਸ਼ੇਸ਼ ਯੋਗਦਾਨ ਹੁੰਦਾ ਤੇ ਹਰ ਇਕ ਟਰਮ ਵਿਚ ਬਾਪੂ ਪੰਚਾਇਤ ਮੈਂਬਰ ਹੀ ਹੁੰਦਾ। ਭਾਵੇਂ ਕਿ ਇਹ ਸਰਪੰਚ ਝਿਉਰ ਜਾਤੀ ਨਾਲ ਸਬੰਧਤ ਸੁੱਚਾ ਸਿੰਘ ਉਰਫ਼ ਤੋਤਾ ਸਿੰਘ ਹੀ ਬਣਦਾ ਸੀ ਪਰ ਇਸ ਦੀ ਮਦਦ ਵਿਚ ਨੰਬਰਦਾਰਾਂ ਦਾ ਲਾਣਾ ਤੇ ਸਾਡੇ ਪਿੰਡ ਵਿਚ ਜਾਤ-ਪਾਤ ਨੂੰ ਕਾਇਮ ਰੱਖਣ ਵਾਲੇ ਬਰਾਗੀਆਂ ਦਾ ਲਾਣਾ ਵੀ ਹਰ ਵਾਰ ਮੋਹਰੀ ਰੋਲ ਨਿਭਾਉਂਦਾ। ਸਾਡੇ ਨਿੱਕੇ ਜਿਹੇ ਪਿੰਡ ਦੀ ਨਾਲ ਲਗਦੇ ਪਿੰਡ ਭੱਟੀਆਂ ਨਾਲ ਪਹਿਲਾਂ ਸਾਂਝੀ ਪੰਚਾਇਤ ਹੋਇਆ ਕਰਦੀ ਸੀ ਪਰ ਆਬਾਦੀ ਦੇ ਵਧ ਜਾਣ ਕਰਕੇ ਸਾਡੇ ਪਿੰਡ ਦੀ ਪੰਚਾਇਤ ਵੀ ਵੱਖਰੀ ਬਣਨ ਲੱਗ ਪਈ। ਸਾਡੇ ਲੋਕਾਂ ਦਾ ਦਿਲ ਵੀ ਕਰਦਾ ਸੀ ਕਿ ਅਸੀਂ ਵੀ ਸਰਪੰਚ ਬਣੀਏ। 20 ਸਾਲਾਂ ਦਾ ਲੰਮਾ ਸਮਾਂ ਇਕ ਹੀ ਸਰਪੰਚ ਬਣਨਾ ਵੱਡੀ ਗੱਲ ਸੀ ਉਹ ਵੀ ਲਗਾਤਾਰ ਸਰਬਸੰਮਤੀ ਨਾਲ ਬਣਦੇ ਰਹਿਣਾ ਹੋਰ ਵੀ ਵੱਡੀ। ਹੁਣ ਅਸੀਂ ਵੀ ਆਪਣਾ ਹਿੱਸਾ ਲੈਣ ਦੇ ਚਾਹਵਾਨ ਸਾਂ ਕਿ ਸਰਪੰਚੀ ਦੀਆਂ ਪੰਜ ਟਰਮਾਂ ਤੋਂ ਬਾਅਦ ਹੁਣ ਛੇਵੀਂ ਟਰਮ ਚੂਹੜੇ-ਚਮਾਰਾਂ ਕੋਲ ਆਉਣੀ ਚਾਹੀਦੀ ਹੈ, ਸੰਵਿਧਾਨਕ ਹੱਕ ਅਨੁਸਾਰ। ਐਤਕੀਂ ਵੀ ਸਰਪੰਚੀ ਦੀਆਂ ਵੋਟਾਂ ਪੈਣ ਦੇ ਦਿਨ ਨੇੜੇ ਆ ਗਏ ਸਨ।

ਸਾਡੇ ਪਿੰਡ ਦਾ ਨੰਬਰਦਾਰ ਦਲੀਪ ਸਿੰਘ, ਲੰਬੇ ਸਮੇਂ ਤੋਂ ਚਲ ਰਿਹਾ ਸਰਪੰਚ ਸੁੱਚਾ ਸਿੰਘ,ਬਰਾਗੀਆਂ ਦਾ ਲਾਣਾ ਆਪਣੇ ਮਨ ਵਿਚ ਇਹ ਤੈਅ ਕਰ ਚੁੱਕਿਆ ਸੀ ਕਿ ਇਸ ਵਾਰ ਵੀ ਪਿੰਡ ਦਾ ਇਕੱਠ ਹੋਵੇਗਾ ਤੇ ਚੂੜ੍ਹੇ ਚਮਾਰਾਂ ਨੂੰ ਇਕ ਨਹੀਂ ਤਾਂ ਦੋ ਪੰਚੀਆਂ ਦੇ ਕੇ ਸਰਬਸੰਮਤੀ ਨਾਲ ਆਪਣਾ ਸਰਪੰਚ ਬਣਾ ਲਿਆ ਜਾਵੇਗਾ ਪਰ ਇਸ ਵਾਰ ਉਨ੍ਹਾਂ ਦੇ ਮਨ ਦੀ ਭਾਵਨਾ ਪੂਰੀ ਹੋ ਸਕੇਗੀ ਜਾਂ ਨਹੀਂ ਇਹ ਸਾਡੇ ਵਿਹੜੇ ਵਿਚ ਹੋਏ ਇਕੱਠ ਨੇ ਪ੍ਰਸ਼ਨ ਵਿਚ ਪਾ ਦਿਤੀ ਸੀ। ਮੈਂ ਆਪਣੇ ਪਿੰਡ ਦੇ ਵਸਨੀਕਾਂ ਨੂੰ ਆਪਣੇ ਘਰ ਵਿਚ ਇਕੱਠੇ ਕਰਨ ਲਈ ਸ਼ਾਮ ਦਾ ਟਾਈਮ ਰੱਖ ਲਿਆ ਸੀ। ਸਾਡਾ ਪਿੰਡ ਰਾਖਵੇਂਕਰਨ ਤਹਿਤ ਨਹੀਂ ਆਇਆ ਸੀ ਇਸ ਕਰਕੇ ਪਿੰਡ ਦੇ ਲੋਕ ਇਹ ਜ਼ਰੂਰੀ ਨਹੀਂ ਸਮਝਦੇ ਸਨ ਕਿ ਕੋਈ ਚੂੜ੍ਹਾ ਚਮਾਰ ਸਰਪੰਚ ਬਣੇ।

***ਆਤਮ ਪ੍ਰਕਾਸ਼ ਕਹਿੰਦੈ :*** ਸਰਕਾਰਾਂ ਨੇ ਰਹਿਮਦਿਲੀ ਕਰਕੇ ਜਾਂ ਵੋਟਾਂ ਦੀ ਰਾਜਨੀਤੀ ਕਾਰਨ ਪਿੰਡਾਂ ਵਿਚ ਹੁਣ ਰਾਖਵੇਂਕਰਨ ਸਹਿਤ ਸਰਪੰਚ ਬਣਾਉਣ ਦਾ ਵੀ ਨਿਯਮ ਪੱਕਾ



ਕੀਤਾ ਹੈ। ਹਾਲਾਤ ਇਹੋ ਜਿਹੇ ਹਨ ਕਿ ਪਿੰਡਾਂ ਵਿਚ ਜਿਥੇ ਵੀ ਰਾਖਵਾਂਕਰਨ ਲਾਗੂ ਹੈ ਅਤੇ ਸਰਪੰਚ ਕਿਸੇ ਦਲਿਤ ਨੇ ਬਣਨਾ ਹੈ ਤਾਂ ਕਥਿਤ ਉਚੀਆਂ ਜਾਤਾਂ ਦੇ ਘੜੰਮ ਚੌਧਰੀਆਂ ਦੇ ਘਰਾਂ ਵਿਚ ਸੋਗ ਪੈ ਜਾਂਦਾ ਹੈ।

***ਬਾਪੂ ਕਹਿੰਦੈ:*** ਅਸੀਂ ਕਦੇ ਸੋਚਿਆ ਵੀ ਨਹੀਂ ਸੀ ਪਿੰਡਾਂ ਵਿਚ ਕਦੇ ਚੂੜ੍ਹੇ ਚਮਾਰ ਵੀ ਸਰਪੰਚ ਬਣਨਗੇ। ਪਿੰਡ ਵਿਚ ਕੌਣ ਪੁੱਛਦਾ ਹੈ ਚੂੜ੍ਹੇ ਚਮਾਰਾਂ ਨੂੰ ਕਿ ਉਹ ਪਿੰਡ ਦੇ ਚੌਧਰੀ ਬਣਕੇ ਪਿੰਡ ਵਿਚ ਆਪਣੀ ਪ੍ਰਮੁੱਖਤਾ ਪ੍ਰਗਟਾਉਣ, ਧੰਨ ਹੈ ਬਾਬਾ ਅੰਬੇਡਕਰ...

***ਸਰਪੰਚ ਕੁਲਜੀਤ ਚੀਮਾ ਮਸਾਣੇ ਵਾਲੇ ਨੇ ਵੀ ਕਿਹਾ ਸੀ*** : ਭਾਵੇਂ ਕਿ ਪਿੰਡਾਂ ਵਿਚ ਸੰਵਿਧਾਨਕ ਤੌਰ ’ਤੇ ਸਰਕਾਰਾਂ ਨੇ ਇਕਸਾਰਤਾ ਲਿਆਉਣ ਲਈ ਚਾਰਾਜੋਈ ਕੀਤੀ ਹੋਈ ਹੈ ਪਰ ਫਿਰ ਵੀ ਜਦੋਂ ਇਹ ਗੱਲਾਂ ਅਮਲੀ ਰੂਪ ਵਿਚ ਕਰਨੀਆਂ ਹੁੰਦੀਆਂ ਹਨ ਤਾਂ ਸਰਕਾਰਾਂ ਦੇ ਨੁਮਾਇੰਦੇ ਵੀ ਆਖਰਕਾਰ ਉਚੀਆਂ ਜਾਤਾਂ ਵਾਲੇ ਲੋਕਾਂ ਨਾਲ ਹੀ ਨਿਭਦੇ ਹਨ ਜਿਥੋਂ ਕਿ ਉਨ੍ਹਾਂ ਨੂੰ ਥੈਲੀਆਂ ਭਰ ਕੇ ਚੋਣ ਫੰਡ ਮਿਲਦੇ ਹਨ।

ਸਾਡੇ ਘਰ ਵਿਚ ਪਿੰਡ ਦਾ ਇਕੱਠ ਹੋ ਗਿਆ ਸੀ। ਚੂੜ੍ਹਿਆਂ, ਚਮਾਰਾਂ, ਝਿਉਰਾਂ, ਨਾਈਆਂ ਕੁਝ ਬਰਾਗੀਆਂ ਵਿਚੋਂ ਪਾਕਿਸਤਾਨੀ ਜੱਟਾਂ ਵਿਚੋਂ ਵੀ ਸਾਡੇ ਘਰ ਵਿਚ ਲੋਕ ਇਕੱਤਰ ਹੋਏ ਸਨ, ਭਾਵੇਂ ਕਿ ਅਖੌਤੀ ਉਚੀਆਂ ਜਾਤਾਂ ਵਾਲੇ ਸਾਡੇ ਪਿੰਡ ਦੇ ਲੋਕ ਸਾਡੇ ਮੰਜੇ ’ਤੇ ਨਹੀਂ ਪਰ ਜਿਥੇ ਜਿਸ ਨੂੰ ਕੋਈ ਜਗ੍ਹਾ ਮਿਲਦੀ ਸੀ ਉਥੇ ਜਾਂ ਖੜ੍ਹੇ ਰਹਿ ਕੇ ਹੀ ਇਕੱਠ ਵਿਚ ਸ਼ਮੂਲੀਅਤ ਪ੍ਰਗਟਾ ਰਹੇ ਸਨ। ਕਿਉਂਕਿ ਮੈਂ ਗਾਹੇ-ਬਗਾਹੇ ਇਨ੍ਹਾਂ ਲੋਕਾਂ ਦੇ ਨਾਲ ਪ੍ਰੇਮ ਭਰੇ ਸਬਕ ਪੜ੍ਹਨ ਵਿਚ ਕਈ ਵਾਰੀ ਵੱਡਾ ਹਿੱਸਾ ਵੰਡਾਉਂਦਾ ਸੀ। ਠੌਕਰ ਤਾਂ ਇਥੇ ਤੱਕ ਕਹਿ ਗਿਆ ਸੀ ਕਿ ਹੁਣ 20 ਸਾਲ ਹੋ ਗਏ ਸੁੱਚੇ ਨੂੰ ਸਰਪੰਚ ਬਣਦੇ ਹੋਏ, ਐਤਕੀਂ ਤਾਂ ਉਸ ਨੂੰ ਬਦਲਾਂਗੇ। ਭਾਵੇਂ ਕਿ ਠੌਕਰ ਵੀ ਝਿਉਰਾਂ ਦਾ ਹੀ ਬੰਦਾ ਸੀ। ਇਸੇ ਤਰ੍ਹਾਂ ਗਿੰਦੇ ਦੋਆਬੀਏ ਨੇ ਵੀ ਸਪਸ਼ਟ ਕਹਿ ਦਿੱਤਾ ਸੀ ਕਿ ਇਸ ਵਾਰ ਸਰਪੰਚੀ ਆਪਾਂ ਖੜਨੀ ਐ। ਮੇਰਾ ਭਰਾ ਪ੍ਰਸਾਦਾ ਅਤੇ ਲਾਲ, ਚੂੜ੍ਹਿਆਂ ’ਚੋਂ ਮੇਘਾ ਸਾਰੇ ਜਣੇ ਪਿੰਡ ਦਾ ਸਰਪੰਚ ਇਸ ਵਾਰ ਬਦਲਣ ਲਈ ਜ਼ੋਰ ਦੇ ਰਹੇ ਸਨ। ਮੈਨੂੰ ਲਗ ਰਿਹਾ ਸੀ ਕਿ ਇਸ ਵਾਰ ਸਰਬਸੰਮਤੀ ਹੋਣੀ ਮੁਸ਼ਕਿਲ ਹੈ। ਮੈਂ ਸਾਰਿਆਂ ਅੱਗੇ ਆਪਣਾ ਪ੍ਰਸਤਾਵ ਰੱਖਿਆ ਕਿ 20 ਸਾਲ ਹੋ ਗਏ ਹਨ ਇਕ ਹੀ ਸਰਪੰਚ ਬਣਦਾ ਆ ਰਿਹਾ ਹੈ ਇਸ ਵਾਰ ਇਹ ਸਰਪੰਚੀ ਕਿਸੇ ਅਜਿਹੇ ਵਿਅਕਤੀ ਨੂੰ ਦਿੱਤੀ ਜਾਵੇ ਜਿਹੜਾ ਵਿਅਕਤੀ ਪੜ੍ਹਿਆ-ਲਿਖਿਆ ਵੀ ਹੋਵੇ ਤੇ ਸਮਝਦਾਰ ਵੀ। ਠੌਕਰ ਨੇ ਪੂਰੇ ਜ਼ੋਰ ਸ਼ੋਰ ਨਾਲ ਮੇਰੀ ਗੱਲ ਨੂੰ ਉਪਰ ਚੱਕਦੇ ਹੋਏ ਮੇਰਾ ਨਾਂ ਸਰਪੰਚ ਬਣਨ ਲਈ ਸਾਹਮਣੇ ਰੱਖਿਆ ਸੀ।

***ਆਤਮ ਪ੍ਰਕਾਸ਼ ਕਹਿੰਦੈ :*** ਭਾਵੇਂ ਕਿ ਸਾਰੇ ਲੋਕ ਹੀ ਸਰਪੰਚ ਸੁੱਚਾ ਸਿੰਘ ਦੇ ਖਿਲਾਫ਼ ਸਨ ਪਰ ਇਕ ਚਮਾਰ ਸਰਪੰਚ ਬਣੇ ਇਹ ਉਨ੍ਹਾਂ ਲਈ ਕੁਝ ਚੰਗਾ ਨਹੀਂ ਲੱਗਿਆ।

ਠੌਕਰ ਵਲੋਂ ਰੱਖੀ ਗਈ ਇਸ ਗੱਲ ਤੋਂ ਬਾਅਦ ਮੇਰਾ ਵੱਡਾ ਭਰਾ ਪ੍ਰਸਾਦਾ ਥੋੜ੍ਹਾ ਪਾਸੇ ਵੱਟਣ ਲੱਗ ਪਿਆ ਸੀ ਕਿਉਂਕਿ ਉਸ ਦੇ ਮਨ ਵਿਚ ਖ਼ੁਦ ਸਰਪੰਚ ਬਣਨ ਦਾ ਲਾਲਚ ਜਾਗਿਆ ਹੋਇਆ ਸੀ। ਫਿਰ ਵੀ ਉਹ ਕੁਝ ਬੋਲ ਨਹੀਂ ਸਕਿਆ। ਸਾਰਿਆਂ ਨੇ ਇਹ ਗੱਲ ਪੱਕੀ ਕਰ ਲਈ ਕਿ ਕੱਲ੍ਹ ਨੂੰ ਸ਼ਾਮ ਵੇਲੇ ਸਾਰੇ ਪਿੰਡ ਦੇ ਹੋਣ ਵਾਲੇ ਇਕੱਠ ਵਿਚ ਸਰਪੰਚੀ ਵਾਸਤੇ ਗਾਮੇ ਕਾ ਨਾਂ ਲਿਆਂਗੇ। ਦੂਜੇ ਦਿਨ ਪਿੰਡ ਵਿਚ ਇਸ ਗੱਲ ਦੀ ਚਰਚਾ ਚਲਦੀ ਰਹੀ ਸੀ। ਮੈਨੂੰ ਸਾਰੀਆਂ ਕਹਾਣੀਆਂ ਦਾ ਪਲ-ਪਲ ਪਤਾ ਲੱਗ ਰਿਹਾ ਸੀ। ਪਿੰਡਾਂ

ਦੀ ਚਲਦੀ ਹੋਈ ਰਾਜਨੀਤੀ ਵਾਂਗ ਵੱਖੋ-ਵੱਖਰੇ ਲੋਕਾਂ ਦੇ ਘਰਾਂ ਵਿਚ ਟੋਲੇ ਬਣਕੇ ਬੈਠੇ ਹੋਏ ਸਾਰੇ ਇਹੀ ਚਰਚਾ ਕਰ ਰਹੇ ਸਨ ਗਾਮਾ ਸਰਪੰਚ ਬਣੇਗਾ? ਬਾਬਾ ਸੀਤਾ ਰਾਮ ਵੀ ਸਹਿਜ ਸੁਭਾਹ ਟਿਪਣੀਆਂ ਕਰ ਰਿਹਾ ਸੀ।

***ਆਤਮ ਪ੍ਰਕਾਸ਼ ਕਹਿੰਦੈ :*** ਧਾਰਮਿਕ ਬਾਬੇ ਵੀ ਲੋਕਾਂ ਵਿਚ ਮਜ਼ਬੀ ਜਨੂੰਨ ਭਰਕੇ ਲੁਕਵੀਂ ਸਿਆਸਤ ਖੇਡਦੇ ਹਨ। ਲੋਕਾਂ ਵਿਚ ਉਹ ਆਪਣੇ ਆਪ ਨੂੰ ਬੜਾ ਹੀ ਨਿਰਲੇਪ, ਨਿਰਪੱਖ ਅਤੇ ਗੈਰ ਸਿਆਸੀ ਹੋਣ ਦਾ ਢੌਂਗ ਵੀ ਰਚਦੇ ਹਨ ਪਰ ਬਹੁਤ ਸਾਰਿਆਂ ਡੇਰਿਆਂ ਵਿਚ ਸਿਆਸਤ ਖੇਡਣ ਦਾ ਕੰਮ ਇੰਨੇ ਵੱਡੇ ਪੱਧਰ 'ਤੇ ਹੁੰਦਾ ਹੈ ਕਿ ਉਥੋਂ ਵੀ ਬਹੁਤ ਸਾਰੇ ਮੰਤਰੀ ਵਿਧਾਇਕ ਬਣਕੇ ਨਿਕਲਦੇ ਹਨ। ਵੋਟ ਦਾ ਅਧਿਕਾਰ ਵੀ ਲੋਕਾਂ ਦਾ ਬਾਬੇ ਹੀ ਵਰਤਣ ਲਗ ਪਏ ਹਨ, ਸਮਾਜ ਲਈ ਖਤਰਨਾਕ।

***ਆਤਮ ਪ੍ਰਕਾਸ਼ ਨੇ ਅੱਗੇ ਫਿਰ ਕਿਹਾ :*** ਇਹ ਲੋਕਤੰਤਰ ਹੈ ਜਾਂ ਕਰੂਰਤੰਤਰ ਇਸ ਬਾਰੇ ਉਦੋਂ ਸਪਸ਼ਟ ਹੁੰਦਾ ਹੈ ਜਦੋਂ ਲੋਕਾਂ ਨੂੰ ਭਰਮਾ ਕੇ, ਲੋਕਾਂ ਨੂੰ ਡਰਾ ਕੇ, ਲੋਕਾਂ ਨੂੰ ਲਾਲਚ ਦੇ ਕੇ ਵੋਟਾਂ ਲਈਆਂ ਜਾਂਦੀਆਂ ਹਨ। ਪਿੰਡਾਂ ਵਿਚ ਖੇਤ ਮਜ਼ਦੂਰਾਂ ਨੂੰ ਜ਼ਿਮੀਦਾਰ ਆਪਣੇ ਵਸ ਵਿਚ ਕਰਕੇ ਉਨ੍ਹਾਂ ਤੋਂ ਆਪਣੇ ਪੱਖ ਵਿਚ ਵੋਟਾਂ ਪਵਾਉਂਦੇ ਹਨ। ਫਿਰ ਜ਼ਿਮੀਦਾਰ ਚੇਅਰਮੈਨੀਆਂ ਹਾਸਲ ਕਰਕੇ ਸਿਰਫ਼ ਜ਼ਿਮੀਦਾਰਾਂ ਦੇ ਪੱਖ ਦੀ ਹੀ ਗੱਲ ਕਰਦੇ ਹਨ। ਖੇਤ ਮਜ਼ਦੂਰਾਂ ਨੂੰ 24 ਘੰਟੇ ਖੇਤਾਂ ਵਿਚ ਕੰਮ ਕਰਨ ਲਈ ਮਜਬੂਰ ਕਰਦੇ ਹਨ। ਇਸੇ ਤਰ੍ਹਾਂ ਮੁਲਾਜ਼ਮਾਂ ਵਿਚ ਉਨ੍ਹਾਂ ਦੇ ਆਗੂ ਮੁਲਾਜ਼ਮਾਂ ਨੂੰ ਵੇਚ ਦਿੰਦੇ ਹਨ। ਲੋਕਤੰਤਰ ਦਾ ਨਜਾਇਜ਼ ਫਾਇਦਾ ਉਠਾਉਣ ਲਈ ਸਿਆਸੀ ਲੋਕਾਂ ਨੇ ਤਕਨੀਕੀ ਤੌਰ 'ਤੇ ਕਈ ਵੱਡੇ-ਵੱਡੇ ਤਰੀਕੇ ਕੱਢ ਲਏ ਹਨ ਜਿਨ੍ਹਾਂ ਵਿਚ ਉਲਝਿਆ ਹੋਇਆ ਗਰੀਬ ਹੋਰ ਗਰੀਬ ਹੁੰਦਾ ਜਾ ਰਿਹਾ ਹੈ।

**ਬਾਬੂ ਕਾਂਸੀ ਰਾਮ** ਨੇ ਬਹੁਜਨ ਸਮਾਜ ਪਾਰਟੀ ਬਣਾਕੇ ਪੂਰੇ ਭਾਰਤ ਵਿਚ ਤਹਿਲਕਾ ਮਚਾ ਦਿਤਾ, ਸਭ ਤੋਂ ਵੱਧ ਭਾਜੜਾਂ ਕਾਂਗਰਸ ਨੂੰ ਪਈਆਂ ਕਿਉਂਕਿ ਦਲਿਤ ਵੋਟ ਤੇ ਕਾਂਗਰਸ ਹੁਣ ਤਕ ਰਾਜ ਕਰਦੀ ਆਈ ਹੈ ਕੁਝ ਸੱਚ ਕਰਕੇ ਕੁਝ ਲਾਰੇ ਲਾਕੇ, ਪਰ ਜਦੋਂ ਕਾਂਸੀ ਰਾਮ ਨੇ ਸਿਆਸਤ ਵਿਚ ਆਕੇ ਆਪਣੀ ਅਵਾਜ ਮਾਰੀ ਤਾਂ ਜਿਵੇਂ ਦਲਿਤਾਂ ਲਈ ਕੋਈ ਮਸੀਹਾ ਆ ਗਿਆ ਹੋਵੇ, ਮਸੀਹਾ ਹੀ ਸੀ ਜਦੋਂ ਕਾਂਸੀ ਰਾਮ ਨੇ ਦਲਿਤਾਂ ਦੇ ਇਕੱਠ ਨੂੰ ਸੰਬੋਧਨ ਕਰਦੇ ਹੋਏ ਕਹਿਣਾ ਕਿ ਅਸੀਂ 85 ਫੀਸਦੀ ਹਾਂ ਪਰ ਸਾਡੇ ਨਾ ਜਾਗਣ ਕਰਕੇ ਸਿਰਫ 15 ਫੀਸਦੀ ਲੋਕ ਸਾਡੇ ਤੇ ਰਾਜ ਕਰ ਰਹੇ ਹਨ, ਇਹੋ ਜਿਹਾ ਤੁਫਾਨ ਆਇਆ ਕਿ ਸਾਰੇ ਸਮਾਜ ਦੀਆਂ ਨੀਵੀਆਂ ਜਾਤਾਂ ਦੇ ਲੋਕ ਇਕ ਮੰਚ ਤੇ ਇਕੱਤਰ ਹੋਣ ਲਗ ਪਏ, ਪਿੰਡਾਂ ਵਿਚ ਬ੍ਰਹਾਮਣਵਾਦ ਵਿਰੁੱਧ ਨਾਹਰੇ ਲੱਗਣ ਲਗ ਪਏ, ਪਿੰਡਾਂ ਵਿਚ ਇਕ ਲਾਇਨ ਬਣ ਗਈ, ਪਰ ਅਚਾਨਕ ਹੀ ਲੋਕਾਂ ਦਾ ਦਿਲ ਟੁਟਿਆ ਜਦੋਂ 85 ਫੀਸਦੀ ਲੋਕਾਂ ਦਾ ਰਾਜ ਲਿਆਉਣ ਵਾਲੇ ਬਾਬੂ ਕਾਂਸੀ ਰਾਮ ਨੇ 15 ਫੀਸਦੀ ਲੋਕਾਂ ਨਾਲ ਸਿਆਸੀ ਸਮਝੋਤਾ ਕਰ ਲਿਆ। ਇਹ ਸਮਝੋਤਾ ਕਰਨ ਬਾਰੇ ਦਲਿਤਾਂ ਨੂੰ ਕਈ ਤਰਾਂ ਦੀਆਂ ਗੱਲਾਂ ਕਰਕੇ ਸਮਝਾਇਆ ਗਿਆ, ਬਹੁਤ ਸਾਰੇ ਲੋਕ ਬਸਪਾ ਨਾਲ ਜੁੜੇ ਰਹੇ ਪਰ ਬਹੁਤ ਸਾਰੇ ਲੋਕ ਬਸਪਾ ਨਾਲੋਂ ਟੁੱਟ ਵੀ ਗਏ। ਦਲਿਤ ਫਿਰ ਬਿਖਰ ਗਏ, ਵਿਰੋਧੀ ਤਾਕਤਾਂ ਫਿਰ ਕਾਮਯਾਬ ਹੋਣ ਲਗੀਆਂ, ਕੋਈ ਮੁੜ ਪੈਦਾ ਹੋਵੇ ਨਿਰਸੁਆਰਥ ਬਾਬੂ ਕਾਂਸੀ ਰਾਮ, ਮੇਰਾ ਬਾਬੂ ਕਾਂਸੀ ਰਾਮ ਨੂੰ ਪ੍ਰਣਾਮ, ਜਿਸ ਨੇ ਡਾ. ਅੰਬੇਡਕਰ ਤੋਂ ਬਾਅਦ ਦੱਬੇ-ਕੁੱਚਲਿਆਂ ਦੀ ਸਾਰ ਲਈ।



***ਆਤਮ ਪ੍ਰਕਾਸ਼ ਕਹਿੰਦੈ :*** ਸਾਹਿਬ ਸ੍ਰੀ ਕਾਂਸੀ ਰਾਮ ਜੀ ਨੇ ਦਲਿਤਾਂ ਨੂੰ ਜਗਾਇਆ ਵੀ ਤੇ ਮੰਜਲ ਵੀ ਦਿਲੀ ਦੇ ਤਖਤ ਤਕ ਪੁੱਜਣ ਦੀ ਸਪਸ਼ਟ ਕਰ ਦਿਤੀ ਪਰ ਮੈਨੂੰ ਅਜੇ ਤਕ ਸਮਝ ਨਹੀ ਆਈ ਕਿ ਬਾਬੂ ਜੀ ਨੇ ਸਮਝੋਤਾ ਰਾਜਨੀਤੀ ਕਰਕੇ ਦਲਿਤਾਂ ਨੂੰ ਉਲਝਾ ਕਿਉਂ ਦਿਤਾ। ਪੰਜਾਬ ਵਿਚ ਅਕਾਲੀ ਚਾਹੁੰਦੇ ਹਨ ਕਿ ਬਸਪਾ ਆਪ ਚੋਣਾ ਲੜੇ ਜਦ ਕਿ ਕਾਂਗਰਸ ਚਾਹੁੰਦੀ ਹੈ ਕਿ ਬਸਪਾ ਦਾ ਭਾਰਤ ਵਿਚੋਂ ਸਫਾਇਆ ਹੋ ਜਾਵੇ।

ਮੇਰੇ ਪਿੰਡ ਵਿਚ ਸਰਪੰਚੀ ਦੀ ਚਰਚਾ ਪੂਰੀ ਚਲ ਰਹੀ ਸੀ। ਸ਼ਾਮ ਨੂੰ ਇਕੱਠ ਜੋ ਹੋਣਾ ਸੀ। ਇਹ ਇਕੱਠ ਸਰਬਸੰਮਤੀ ਕਰਨ ਲਈ ਹੋਣਾ ਸੀ। ਮੈਂ ਫਿਰ ਪਿੰਡ ਦੇ ਲੋਕਾਂ ਵਿਚ ਇਕੱਲੇ-ਇਕੱਲੇ ਘਰ ਜਾ ਕੇ ਸਰਪੰਚੀ ਬਾਰੇ ਆਪਣਾ ਪੱਖ ਰੱਖ ਆਇਆ ਸਾਂ। ਇਸ ਵਾਰ ਸਰਪੰਚ ਬਣਨ ਦੀ ਜਿੰਨੀ ਚਰਚਾ ਹੋ ਰਹੀ ਸੀ ਉਨੀ ਚਰਚਾ ਪਹਿਲਾਂ ਕਦੇ ਨਹੀਂ ਹੋਈ ਸੀ। ਸ਼ਾਮ ਨੂੰ ਇਕੱਠ ਹੋਇਆ। ਅੱਜ ਇਸ ਇਕੱਠ ਵਿਚ ਪਿੰਡ ਦਾ ਬੱਚਾ-ਬੱਚਾ ਹਾਜ਼ਰ ਸੀ। ਜਨਾਨੀਆਂ ਆਪੋ-ਆਪਣੇ ਘਰਾਂ ਵਿਚ ਨਹੀਂ ਸਗੋਂ ਜਿਥੇ ਕਿੱਤੇ ਟੋਲਾ ਬਣਿਆ ਖੜ੍ਹਾ ਸੀ ਉਥੇ ਹੀ ਸਰਪੰਚੀ ਦੀ ਗੱਲ ਕਰ ਰਹੀਆਂ ਸਨ। ਸਰਪੰਚ ਸੁੱਚਾ ਸਿੰਘ ਸਾਰੇ ਇਕੱਠ ਨੂੰ ਸੰਬੋਧਿਤ ਹੁੰਦਾ ਹੋਇਆ ਬੋਲਿਆ, "ਮੈਂ ਭਾਈ 20 ਸਾਲ ਸਰਪੰਚੀ ਕਰ ਲਈ ਥਾਰੀ ਬਹੁਤ-ਬਹੁਤ ਮੇਹਰਬਾਨੀ। ਥਮੇ ਜੋ ਮਨੂੰ ਸਰਪੰਚ ਬਣਾਉਂਦੇ ਰਹੇ ਉਸ ਕੀ ਮੈਂ ਥਾਰੀ ਮੇਹਰਬਾਨੀ ਕਰਦਾ ਰਹਾਂਗਾ। ਇਸ ਵਾਰ ਵੀ ਮੇਰੇ ਮਨ ਕੀ ਬਾਤ ਹੈ ਕਿ ਥਮੇ ਸਰਬਸੰਮਤੀ ਕਰ ਲਓ। ਸਰਬਸੰਮਤੀ ਨਾਲ ਗਾਓਂ ਨੂੰ ਗੌਰਮਿੰਟ ਚਾਰ ਪੈਸੇ ਵੱਧ ਗ੍ਰਾਂਟ ਦੇ ਦੇਹਾ।" ਸਰਪੰਚ ਦਾ ਭਾਸ਼ਣ ਸੁਣ ਕੇ ਇਕ ਵਾਰ ਸਾਰੇ ਜਿਵੇਂ ਸੁਸਰੀਆਂ ਵਾਂਗ ਸੌਂ ਗਏ ਸਨ। ਫਿਰ ਨੰਬਰਦਾਰ ਦਲੀਪ ਸਿੰਘ ਬੋਲਿਆ, "ਮੈਂਨਾ, ਜੇ ਥਮੇ ਸਰਬਸੰਮਤੀ ਕਰ ਲਿਓਂ ਤਾਂ ਠੀਕ ਆ, ਮੈਂਨਾ ਸਰਬਸੰਮਤੀ ਜਿਹੀ ਮੌਜ ਨਹੀਂ। ਸਰਪੰਚ ਸੁੱਚੇ ਕਾ ਧੰਨਵਾਦ ਤੋ ਮਾਨੂੰ ਕਰਨਾ ਚਾਹੀਦਾ ਜਿਸ ਨੇ 20 ਸਾਲ ਮਾਹ ਪਿੰਡ 'ਚ ਸ਼ਾਂਤੀ ਬਣਾਈ ਰੱਖੀ।"

ਇਥੇ ਹੀ ਫਿਰ ਬਰਾਗੀਆਂ ਦਾ ਗੁੱਡੂ ਬੋਲਿਆ, "ਇਸ ਵਾਰ ਤਾਂ ਹਮੇਂ ਸਰਪੰਚ ਲੀਲੇ ਨੂੰ ਬਣਾਵਾਂਗੇ, ਲੀਲਾ ਮਾਅਰਾ ਸਰਪੰਚ ਬਣੇਗਾ।" ਪਰ ਇਹ ਗੱਲ ਕਹਿਣ ਤੋਂ ਬਾਅਦ ਸਾਰੇ ਇਕੱਠ ਵਿਚ ਘੁਸਰ-ਮੁਸਰ ਹੋਣ ਲੱਗ ਪਈ। ਮੈਂ ਉਸ ਵੇਲੇ ਬੈਠਾ ਹੋਇਆ ਉਠ ਕੇ ਖੜ੍ਹਾ ਹੋ ਗਿਆ ਸਾਂ। ਮੇਰੇ ਸਿਰ ਉੱਤੇ ਪਰਨਾ ਸੀ। ਮੈਂ ਸਾਰੇ ਪਿੰਡ ਦੇ ਲੋਕਾਂ ਨੂੰ ਚੁੱਪ ਕਰਾਉਣ ਲਈ ਬੇਨਤੀ ਕੀਤੀ ਸੀ। ਜਦੋਂ ਸਾਰੇ ਚੁੱਪ ਕਰ ਗਏ ਏਨਾ ਕੁ ਚੁੱਪ ਕਰ ਗਏ ਸਨ ਕਿ ਮੈਂ ਆਵਾਜ਼ ਉਚੀ ਕਰਕੇ ਉਨ੍ਹਾਂ ਨੂੰ ਸੁਣਾ ਸਕਦਾ ਸਾਂ। ਮੈਂ ਉਨ੍ਹਾਂ ਨੂੰ ਕਿਹਾ, "ਮੇਰੇ ਪਿੰਡ ਕੇ ਸੁਝਵਾਨ ਵਾਸੀਓ ਮੈਂ ਥਾਰੇ ਅੱਗੇ ਇਕ ਬੇਨਤੀ ਰੱਖਣ ਲੱਗਿਆਂ" ਇਹ ਸੁਣ ਕੇ ਸਾਰਿਆਂ ਦੇ ਕੰਨ ਬੇਸ਼ੱਕ ਮੇਰੇ ਵੱਲ ਹੋ ਗਏ ਸਨ ਪਰ ਕਈ ਘੁਸਰ-ਮੁਸਰ ਵੀ ਕਰੀ ਜਾ ਰਹੇ ਸਨ। ਮੈਂ ਆਪਣੇ ਸਿਰ ਤੋਂ ਪਰਨਾ ਲਾਹਿਆ ਸੀ ਮੈਂ ਆਪਣੇ ਪਰਨੇ ਦਾ ਪੱਲੂ ਅੱਡ ਲਿਆ ਸੀ। ਸਾਰਿਆਂ ਨੂੰ ਕਿਹਾ, "ਮੈਂ ਥਾਰੇ ਅੱਗਾ ਪੱਲਾ ਅੱਡ ਕਾ ਥਾਰੇ ਚਰਨਾ ਮਾਂ ਬੇਨਤੀ ਕਰ ਰਿਆਂ ਕਿ ਸਾਰੇ ਪਿੰਡ ਨੇ ਥਾਨੂੰ ਸਰਬਸੰਮਤੀ ਨਾਲ 20 ਸਾਲ ਤੱਕ ਸਰਪੰਚ ਬਣਾਈ ਰੱਖਿਆ। ਮੈਂ, ਮੇਰਾ ਬਾਪੂ, ਮੇਰੇ ਭਰਾ ਸਾਰੇ ਹੀ ਥਾਰੇ ਨਾਲ ਰਹੇ, ਮਾਨੇ ਕਦੇ ਥਾਰੀ ਮੋੜੀ ਨੀ, ਜਿਸ ਤਰ੍ਹਾਂ ਥਮੇ ਕਰਦੇ ਰਹੇ ਹਮੇਂ ਸਹਿਮਤ ਹੁੰਦੇ ਰਹੇ ਪਰ ਇਬ ਮੈਂ ਥਾਰੇ ਚਰਨਾ ਮਾਂ ਆਪਣੀ ਇੱਜ਼ਤ ਕਾ ਕੱਪੜਾ ਅੱਡ ਕਾ ਯੋ ਮੰਗ ਕਰ ਰਿਆਂ ਕਿ ਯੋ ਅਗਲੇ ਪੰਜ ਸਾਲ ਥਮੇਂ ਮਾਨੂੰ ਸਰਪੰਚੀ ਦੇ ਦਿਓ, ਪੰਚ ਥਮੇ ਆਪਣੇ ਰੱਖ ਲੇਓ।"

ਨੰਬਰਦਾਰਾਂ ਦੇ ਵਿਹੜੇ ਵਲੋਂ ਇਕ ਜ਼ਨਾਨਾ ਆਵਾਜ਼ ਆਈ ਸੀ, "ਪਾ ਦਿਓ ਇਸ ਕੇ ਪੱਲੇ ਮਾਂਹ ਕਾਲੇ ਕੁੱਤੇ ਕਾ ਗੂੰ...ਜੇਰਾ ਚਮਾਰ ਜਾ ਕੇ ਹੀਲੇ ਕਰਾ" ਕਿਤੇ ਕਿਤੇ ਹਾਸੇ ਦੀ ਅਵਾਜ ਆਈ ਸੀ, ਮੈਂ ਵੀ ਉਹ ਆਵਾਜ਼ ਸੁਣ ਲਈ ਸੀ ਪਰ ਮੈਨੂੰ ਉਸ ਸਮੇਂ ਮੇਰੇ ਬਾਪੂ ਦੀ ਕਹੀ ਹੋਈ ਉਹ ਗੱਲ ਵੀ ਯਾਦ ਆ ਗਈ ਜਦੋਂ ਉਸ ਨੇ ਇਸੇ ਤਰ੍ਹਾਂ ਆਪਣੀ ਇੱਜ਼ਤ ਦਾ ਪੱਲਾ ਅੱਡ ਦੇ ਇਨ੍ਹਾਂ ਕੋਲੋਂ ਸ਼ਾਮਲਾਤ ਜ਼ਮੀਨ ਵਿਚੋਂ ਆਪਣਾ ਹਿੱਸਾ ਮੰਗਿਆ ਸੀ। ਹਿੱਸਾ ਤਾਂ ਦੇਣਾ ਹੀ ਕੀ ਸੀ ਸਗੋਂ ਉਲਟਾ ਉਸ ਨਾਲ ਪਿੰਡ ਦੇ ਸਾਰੇ ਜ਼ਿੰਮੀਦਾਰਾਂ ਨੇ ਦੁਸ਼ਮਣੀਆਂ ਪਾ ਲਈਆਂ ਸਨ।

***ਬਾਪੂ ਕਹਿੰਦੈ :*** ਜੱਟ ਜ਼ਿਮੀਦਾਰਾਂ, ਉਚੀਆਂ ਜਾਤੀਆਂ ਵਾਲੇ ਉਂਝ ਸਾਡੇ ਨਾਲ ਕਦੇ ਕਦੇ ਬੜਾ ਮਿੱਠਾ ਵੀ ਬੋਲ ਲੈਂਦੇ ਹਨ। ਕਈ ਵਾਰੀ ਸਾਡੇ ਯਾਰ ਮਿੱਤਰ ਵੀ ਬਣ ਜਾਂਦੇ ਹਨ। ਕਹਿਣਗੇ, ਇਸ ਤਰ੍ਹਾਂ ਕਰੀਂ ਬਈ ਮਾਅਰੇ ਖੇਤਾਂ 'ਚੋਂ ਡੰਗਰਾਂ ਲਈ ਤੌਂ ਕੱਖ ਵੱਢ ਲਿਆਂਈ, ਅਰ ਨਾਲੇ ਆਏਂ ਕਰੀਂ ਚਾਰ ਭਰੀਆਂ ਮਾਅਰੇ ਡੰਗਰਾਂ ਵਾਸਤੇ ਵੀ ਵੱਢ ਦੀਂ, ਪਰ ਜਦੋਂ ਇਨ੍ਹਾਂ ਦੀ ਹਾਊਮੈ ਨੂੰ ਸੱਟ ਮਾਰਦੀ ਅਸੀਂ ਕੋਈ ਗੱਲ ਕਰਦੇ ਹਾਂ ਤਾਂ ਸਭ ਤੋਂ ਪਹਿਲਾਂ ਇਨ੍ਹਾਂ ਦੀ ਜ਼ਬਾਨ ਵਿਚ ਸਾਡੀ ਜਾਤ ਦੀ ਗੱਲ ਆਉਂਦੀ ਹੈ।'

ਮੈਨੂੰ ਲੱਗ ਰਿਹਾ ਸੀ ਕਿ ਜਦੋਂ ਮੈਂ ਪਿੰਡ ਕੋਲੋਂ ਸਰਪੰਚੀ ਦੀ ਮੰਗ ਕੀਤੀ ਤਾਂ ਮੇਰੇ ਦੋਸਤ ਵੀ ਦੁਸ਼ਮਣ ਬਣ ਜਾਣਗੇ। ਪਰ ਮੈਂ ਫਿਰ ਵੀ ਇਹ ਮੰਗ ਧੜੱਲੇ ਦੇ ਨਾਲ ਰੱਖੀ ਸੀ ਤੇ ਆਪਣੇ-ਆਪ ਨੂੰ ਸਿਆਸੀ ਲੋਕਾਂ ਵਾਂਗ ਨਿੰਮੋ-ਝੂਣਾ ਜਿਹਾ ਬਣ ਕੇ ਪੇਸ਼ ਵੀ ਕੀਤਾ ਸੀ। ਜਦੋਂ ਮੈਂ ਇਹ ਮੰਗ ਰੱਖੀ ਸੀ ਤਾਂ ਸਾਰੇ ਪਿੰਡ ਦੇ ਖੜ੍ਹੇ ਲੋਕਾਂ ਵਿਚ ਘੁਸਰ-ਮੁਸਰ ਤੋਂ ਇਲਾਵਾ ਬਿਲਕੁਲ ਚੁੱਪ ਛਾ ਗਈ ਸੀ। ਮੈਨੂੰ ਪਤਾ ਸੀ ਕਿ ਜਦੋਂ ਸਰਕਾਰ ਦੇ ਬਣੇ ਹੋਏ ਨਿਯਮਾਂ ਤਹਿਤ ਕੋਈ ਪਿੰਡ ਰਾਖਵੇਂਕਰਨ ਵਿਚ ਕਿਸੇ ਔਰਤ ਨੂੰ ਜਾਂ ਕਿਸੇ ਦਲਿਤ ਨੂੰ ਸਰਪੰਚ ਬਣਾਉਣ ਲਈ ਅੰਕਿਤ ਕਰ ਲਿਆ ਜਾਂਦਾ ਹੈ ਤਾਂ ਉਸ ਦਾ ਰਾਖਵਾਂਕਰਨ ਤੜਵਾਉਣ ਵਾਸਤੇ ਉਚੀਆਂ ਜਾਤਾਂ ਦੇ ਲੋਕ ਆਪਣੀ ਪਹੁੰਚ ਨੂੰ ਵਰਤਦੇ ਹੋਏ ਆਪਣਾ ਸਾਰਾ ਕੁਝ ਹੀ ਦਾਅ 'ਤੇ ਲਾ ਦਿੰਦੇ ਹਨ।

***ਇਕ ਸੱਚ*** ਪਟਿਆਲਾ ਤੋਂ ਛਿਪਦੇ ਵੱਲ ਸਿਉਨਾ ਪਿੰਡ ਵੀ ਰਾਖਵੇਂਕਰਨ ਵਿਚ ਆ ਗਿਆ। ਰਾਖਵਾਂਕਰਨ ਵੀ ਕੀ ਇਥੇ ਦਲਿਤਾਂ ਦੀ ਔਰਤ ਨੇ ਸਰਪੰਚ ਬਣਨਾ ਸੀ। ਸਾਰੇ ਪਿੰਡ ਨੇ ਜ਼ੋਰ ਲਾ ਲਿਆ ਕਦੇ ਮੰਤਰੀਆਂ ਕੋਲ ਜਾਣ, ਕਦੇ ਵਿਧਾਇਕਾਂ ਕੋਲ ਜਾਣ ਕਿ ਸਾਡੇ ਪਿੰਡ ਨੂੰ ਰਾਖਵੇਂਕਰਨ ਤੋਂ ਬਾਹਰ ਰੱਖਿਆ ਜਾਵੇ। ਦੂਜੇ ਪਾਸੇ ਇਸੇ ਪਿੰਡ ਇਹ ਸਿਆਸਤ ਵੀ ਚਲ ਰਹੀ ਸੀ ਕਿ ਕਿਹੜੇ ਚਮਾਰ ਦੀ ਜਾਂ ਚੂੜ੍ਹੇ ਦੀ ਜ਼ਨਾਨੀ ਨੂੰ ਸਰਪੰਚ ਲਈ ਖੜ੍ਹਾ ਕੀਤਾ ਜਾਵੇ। ਪਿੰਡ ਵਿਚ ਦੋ ਧੜੇ ਸਨ, ਦੋਵੇਂ ਜੱਟਾਂ ਦੇ। ਦੋਵੇਂ ਧੜੇ ਆਪਣੇ ਆਪਣੇ ਤੋਤਾ ਚਸ਼ਮ ਦਲਿਤਾਂ ਵਿਚ ਔਰਤਾਂ ਦੀ ਭਾਲ ਕਰ ਰਹੇ ਸਨ, ਜਿਸ ਦਾ ਕਿ ਘਰਵਾਲਾ ਉਨ੍ਹਾਂ ਦੇ ਸਵੇਰੀਂ ਆ ਕੇ ਚਰਨਾਂ ਵਿਚ ਬੈਠਦਾ ਹੋਵੇ, ਜਿਸ ਦੀ ਔਰਤ ਬਹੁਤਾ ਬੋਲਦੀ ਨਾ ਹੋਵੇ, ਆਪਣੇ ਆਦਮੀ ਦੀ ਪੁੱਜ ਕੇ ਗੁਲਾਮ ਹੋਵੇ। ਇਹ ਖੋਜ ਉਨ੍ਹਾਂ ਦੀ ਨਾਲੋਂ-ਨਾਲ ਚਲ ਰਹੀ ਸੀ ਕਿਉਂਕਿ ਸਰਪੰਚ ਬੇਸ਼ੱਕ ਕਿਸੇ ਚੂੜ੍ਹੇ ਚਮਾਰ ਦੀ ਘਰਵਾਲੀ ਨੇ ਬਣਨਾ ਸੀ ਪਰ ਮੋਹਰ ਉਹਦੀ ਕਿਸੇ ਜ਼ਿਮੀਦਾਰ ਦੇ ਘਰ ਹੀ ਰੱਖੀ ਜਾਣੀ ਸੀ ਪਰ ਇਥੇ ਫਿਰ ਵੀ ਇਕ ਅਜਿਹੇ ਬੰਤ ਸਿੰਘ ਚਮਾਰ ਦੀ ਘਰਵਾਲੀ ਸਰਪੰਚ ਬਣੀ, ਭਾਵੇਂ ਉਸ ਦੀ ਘਰਵਾਲੀ ਵੀ ਉਸ ਤੋਂ ਬਾਹਰ ਨਹੀਂ ਸੀ ਪਰ ਬੰਤ ਸਿੰਘ ਚਮਾਰ ਪਿੰਡ ਵਿਚ ਥੋੜ੍ਹਾ ਅੜਬ



ਕਰਕੇ ਜਾਣਿਆ ਜਾਂਦਾ ਸੀ। ਬੇਸ਼ੱਕ ਉਸ ਨੇ ਪੰਜ ਸਾਲ ਸਰਪੰਚੀ ਤਾਂ ਕਰ ਲਈ ਪਰ ਉਸ ਦੌਰਾਨ ਉਸ ਨੂੰ ਅਨੇਕਾਂ ਪੜਤਾਲਾਂ ਦਾ ਸਾਹਮਣਾ ਕਰਨਾ ਪਿਆ। ਕਦੇ ਪ੍ਰਸ਼ਾਸਕ ਲਗਾਇਆ ਗਿਆ, ਕਦੇ ਹਟਾਇਆ ਗਿਆ। ਉਸ ਨੇ ਤੌਬਾ-ਤੌਬਾ ਕਰ ਲਈ ਸੀ ਕਿ ਮੈਂ ਮੇਰੇ ਪੁੱਤ ਪੋਤਿਆਂ ਨੂੰ ਵੀ ਸਰਪੰਚੀ ਲਈ ਖੜ੍ਹਾ ਨਹੀਂ ਕਰਾਂਗਾ।

***ਕੁਝ ਹੋਰ :*** ਸਰਕਾਰੀ ਅਫ਼ਸਰ ਸਿਆਸੀ ਲੋਕਾਂ ਦੇ ਅਧੀਨ ਕੰਮ ਕਰਦੇ ਹਨ। ਅਫ਼ਸਰ ਡਿਗਰੀਆਂ ਕਰਨ ਤੋਂ ਬਾਅਦ ਵੀ ਉਦੋਂ ਬਿਲਕੁਲ ਨਿਕੰਮੇ ਹੋ ਜਾਂਦੇ ਹਨ ਜਦੋਂ ਇਕ ਅਨਪੜ੍ਹ-ਮੂਰਖ ਸਿਆਸੀ ਬੰਦੇ ਦੀ ਲੱਗੀ ਹੋਈ ਸਿਫਾਰਸ਼ ਉਸ ਨੂੰ ਉਹ ਕੁਝ ਕਰਨ ਲਈ ਮਜਬੂਰ ਕਰਦੀ ਹੈ ਜਿਹੜਾ ਕੁਝ ਉਸ ਨੂੰ ਕਦੇ ਪੜ੍ਹਾਇਆ ਹੀ ਨਹੀਂ ਗਿਆ ਹੁੰਦਾ। ਪੰਚਾਇਤ ਸੈਕਟਰੀ ਤੋਂ ਲੈ ਕੇ ਮੁੱਖ ਸਕੱਤਰ ਤੱਕ ਇਨ੍ਹਾਂ ਸਿਆਸੀ ਲੋਕਾਂ ਦੀਆਂ ਤਿਕੜਮਬਾਜ਼ੀਆਂ ਵਿਚ ਫਸੇ ਹੋਏ ਸਿਰਫ਼ ਇਨ੍ਹਾਂ ਦਾ ਹੀ ਹੁਕਮ ਵਜਾਉਂਦੇ ਹਨ। ਕਾਨੂੰਨ ਕਿੱਥੇ ਹੈ, ਉਸ ਨੂੰ ਲੱਭਣ ਦੀ ਕੋਸ਼ਿਸ਼ ਨਹੀਂ ਕਰਦੇ। ਸੱਚ ਵੀ ਹੈ ਕਿ ਜੇਕਰ ਇਨ੍ਹਾਂ ਸਿਆਸੀ ਲੋਕਾਂ ਦੀਆਂ ਗੱਲਾਂ ਨਹੀਂ ਮੰਨਣਗੇ ਜਾਂ ਤਾਂ ਇਹ ਨੌਕਰੀ ਤੋਂ ਹੱਥ ਧੋ ਲੈਣਗੇ ਜਾਂ ਵਿਜੀਲੈਂਸ ਨੂੰ ਕਹਿ ਕੇ ਇਨ੍ਹਾਂ ਨੂੰ ਰਿਸ਼ਵਤ ਦੇ ਝੂਠੇ ਕੇਸ ਵਿਚ ਫਸਾ ਦਿੱਤਾ ਜਾਵੇਗਾ। ਉਥੇ ਗਵਾਹ ਵੀ ਝੂਠੇ ਹੀ ਬਣ ਜਾਂਦੇ ਹਨ। ਇਹ ਅਤਿਕਥਨੀ ਨਹੀਂ ਸਗੋਂ ਸਾਡੇ ਸਮਾਜ ਦਾ ਇਕ ਅਹਿਮ ਹਿੱਸਾ ਹੈ ਜਿਸ ਨਾਲ ਕਿ ਅਸੀਂ ਰੋਜ਼ਾਨਾ ਦੋ-ਚਾਰ ਹੁੰਦੇ ਹਾਂ।

***ਮੈਂ*** ਪੱਲਾ ਅੱਡ ਦੇ ਪਿੰਡ ਦੇ ਲੋਕਾਂ ਤੋਂ ਸਰਪੰਚੀ ਦੀ ਭੀਖ ਮੰਗ ਰਿਹਾ ਸਾਂ। ਸੁੱਚਾ ਸਿੰਘ ਸਰਪੰਚ ਆਪਣੇ ਮੂੰਹ ਵਿਚ ਬੁੜਬੁੜ ਕਰ ਰਿਹਾ ਸੀ। ਇਥੇ ਖੜ੍ਹੇ ਹੋਏ ਕੁਝ ਬੰਦਿਆਂ ਨੇ ਸਪਸ਼ਟ ਤੌਰ 'ਤੇ ਕਿਹਾ, "ਕਿੱਤਰਾਂ ਦੇ ਦੇਈਏ ਹਮੇਂ ਥਾਨੂੰ ਸਰਪੰਚੀ, ਹਮੇਂ ਸਾਰੇ ਪਿੰਡ ਕੇ ਲੋਕ ਮਰਗੇ। ਸਰਬਸੰਮਤੀ ਕਰਨੀ ਆਂ ਕਰੋ, ਨਹੀਂ ਕਰਨੀ ਨਾ ਕਰੋ, ਵੋਟਾਂ ਪੁਆ ਲਿਓ ਪਰ ਥਾਨੂੰ ਸਰਪੰਚੀ ਨੀਂ ਹਮੇਂ ਦਿੰਦੇ, ਜਿੰਨਾ ਮਰਜ਼ੀ ਜ਼ੋਰ ਲਾ ਲਿਓ।" ਮੈਂ ਦੇਖਿਆ ਜਿਹੜਾ ਬੈਰਾਗੀਆਂ ਦਾ ਮੁੰਡਾ ਰਾਤ ਨੂੰ ਸਾਡੇ ਘਰੇ ਬਹਿ ਕੇ ਸਾਨੂੰ ਸਰਪੰਚ ਬਣਾਉਣ ਦੀਆਂ ਸਲਾਹਾਂ ਵਿਚ ਸ਼ਾਮਲ ਸੀ ਉਹ ਵੀ ਹੁਣ ਸਾਡੇ ਖਿਲਾਫ਼ ਬੋਲ ਰਿਹਾ ਸੀ। ਮੈਂ ਪਿੰਡ ਵਾਲੇ ਲੋਕਾਂ ਕੋਲ ਇਕ ਵਾਰੀ ਫਿਰ ਬੇਨਤੀ ਕੀਤੀ ਸੀ ਕਿ ਮੇਰੀ ਬੇਨਤੀ ਤੁਸੀਂ ਪ੍ਰਵਾਨ ਕਰੋ। ਸਾਡੇ ਕਿਸੇ ਵੀ ਬੰਦੇ ਨੂੰ ਸਰਪੰਚੀ ਦੇ ਦਿਓ। ਅੱਗੇ ਤੋਂ ਕਦੇ ਵੀ ਅਸੀਂ ਸਰਪੰਚੀ ਦੀ ਮੰਗ ਨਹੀਂ ਕਰਾਂਗੇ ਪਰ ਮੇਰੇ ਵਲੋਂ ਆਖੀ ਜਾ ਰਹੀ ਇਕ ਇਕ ਗੱਲ ਮੇਰੇ ਪਿੰਡ ਦੇ ਕੁਝ ਲੋਕਾਂ ਦੇ ਮਨਾਂ ਵਿਚ ਮੇਰੇ ਪ੍ਰਤੀ ਨਫ਼ਰਤ ਪੈਦਾ ਕਰ ਰਹੀ ਸੀ। ਇਹ ਮੈਨੂੰ ਉਦੋਂ ਪਤਾ ਲੱਗਿਆ ਜਦੋਂ ਮੈਨੂੰ ਮੇਰੇ ਕੁਝ ਮਿੱਤਰ ਵੀ ਬਲਾਉਣਾ ਛੱਡ ਗਏ ਸਨ।

ਸ਼ਾਮ ਨੂੰ ਸਾਡੇ ਘਰ ਫਿਰ ਇਕੱਠ ਹੋਇਆ ਇਸ ਇਕੱਠ ਵਿਚ ਪਹਿਲਾਂ ਹੋਏ ਇਕੱਠ ਵਿਚ ਆਏ ਕੁਝ ਲੋਕ ਗਾਇਬ ਸਨ ਤੇ ਕੁਝ ਲੋਕ ਨਵੇਂ ਵੀ ਸਨ। ਉਨ੍ਹਾਂ ਨੇ ਮੇਰੀ ਗੱਲ 'ਤੇ ਹਾਮੀ ਭਰਦੇ ਹੋਏ ਮੈਨੂੰ ਕਹਿ ਦਿੱਤਾ ਕਿ ਸਰਪੰਚ ਤੂੰ ਹੀ ਬਣੇਗਾ, ਭਾਵੇਂ ਕੁਝ ਵੀ ਹੋ ਜਾਵੇ। ਵੋਟਾਂ ਪੈਣ ਦਿਓ, ਇਸ ਵਾਰ ਸਰਪੰਚੀ ਲੈ ਕਾ ਹਟਾਂਗੇ। ਪਰ ਮੇਰੇ ਲਈ ਇਕ ਸਮੱਸਿਆ ਹੋਰ ਖੜ੍ਹੀ ਹੋ ਗਈ ਸੀ, ਮੈਂ ਸਰਕਾਰੀ ਨੌਕਰ ਹੋਣ ਕਰਕੇ ਸਰਪੰਚ ਨਹੀਂ ਬਣ ਸਕਦਾ ਸੀ। ਭਾਵੇਂ ਕਿ ਮੈਂ ਪਿੰਡ ਦੇ ਦਲਿਤਾਂ ਨੂੰ ਸਰਪੰਚ ਬਣਨ ਦੀ ਜਾਗ ਲਾਉਣ ਵਿਚ ਕਾਮਯਾਬ ਹੋ ਚੁੱਕਿਆ ਸਾਂ। ਮੈਂ ਸਾਰੇ ਲੋਕਾਂ ਨੂੰ ਇਹ ਸਪਸ਼ਟ ਕਿਹਾ ਕਿ ਤੁਸੀਂ ਕੋਈ ਹੋਰ ਸਰਪੰਚ ਬਣਾ ਲਓ ਮੈਂ ਸਰਕਾਰੀ ਨੌਕਰੀ ਕਰਦਾ ਹਾਂ, ਮੈਂ ਸਰਪੰਚੀ ਨਹੀਂ ਕਰ ਸਕਦਾ ਪਰ ਲੋਕ ਇਸ

ਗੱਲ ’ਤੇ ਬਾਜ਼ਿੱਦ ਸਨ ਕਿ ਬਹੁਤ ਸਾਰੇ ਮੁਲਾਜ਼ਮ ਦੇਖੇ ਹਨ ਅਸੀਂ ਸਰਪੰਚੀਆਂ ਕਰਦੇ ਤੂੰ ਕਿਉਂ ਨਹੀਂ ਕਰ ਸਕਦਾ। ਮੈਂ ਪਿੰਡ ਦੇ ਲੋਕਾਂ ਨੂੰ ਕਿਹਾ ਸੀ ਕਿ ਤੁਸੀਂ ਜਿਹੜਾ ਮਰਜ਼ੀ ਸਰਪੰਚ ਬਣਾ ਲਓ ਮੈਂ ਤੁਹਾਡੇ ਨਾਲ ਸਹਿਮਤ ਹਾਂ ਪਰ ਮੈਂ ਸਰਪੰਚ ਨਹੀਂ ਬਣ ਸਕਦਾ। ਠੌਂਕਰ ਨੇ ਕਿਹਾ ਸੀ, ‘ਤੌਂ ਗਾਮੇ ਆਂਏ ਕਰ ਤੇਰੀ ਘਰ ਆਲੀ ਨੂੰ ਸਰਪੰਚ ਬਣਾ ਦੇ, ਕਰਨੀ ਤਾਂ ਸਰਪੰਚੀ ਤੈਂ ਹੀ ਆਂ ਇਸ ਮਾਹ ਕੇ ਫਰਕ ਪਵਾ।’ ਮੈਂ ਇਹ ਗੱਲ ਸੁਣ ਕੇ ਚੁੱਪ ਕਰ ਗਿਆ ਸਾਂ, ਮੈ ਸੋਚਿਆ ਕਿ ਇਸੇ ਤਰਾਂ ਕਰਦੇ ਨੇ ਸਾਰੇ ਲੋਕ, ਜਿਥੇ ਔਰਤਾਂ ਸਰਪੰਚ ਬਣੀਆਂ, ਉਹ ਰਬੜ ਦੀ ਮੋਹਰ ਹੀ ਬਣ ਕੇ ਰਹਿ ਗਈਆਂ। ਜ਼ਿਆਦਾਤਰ ਬੰਦਿਆਂ ਨੇ ਠੌਂਕਰ ਦੀ ਗੱਲ ਨਾਲ ਸਹਿਮਤੀ ਜ਼ਾਹਿਰ ਕੀਤੀ ਸੀ ਪਰ ਮੇਰਾ ਭਰਾ ਪ੍ਰਸਾਦਾ ਰਾਮ ਉਥੋਂ ਉਠ ਕੇ ਚਲਾ ਗਿਆ ਸੀ। ਮੈਂ ਉਸ ਦੇ ਪਿਛੇ-ਪਿਛੇ ਗਿਆ ਤੇ ਪੁੱਛਣ ਲੱਗਿਆ ਕਿ ਤੂੰ ਉਥੋਂ ਉੱਠ ਕੇ ਕਿਉਂ ਆਇਆਂ ਬਾਈ। ਪ੍ਰਸਾਦਾ ਰਾਮ ਨੇ ਸ਼ਰੇਆਮ ਕਿਹਾ ਸੀ, ‘ਇਬ ਤੌਂ ਮਾਅਰੇ ਸਿਰ ਪਾ ਮਾਅਰੀਆਂ ਜ਼ਨਾਨੀਆਂ ਨੂੰ ਬਿਠਾਂਵੇਗਾਂ, ਹਮੇਂ ਮਰ ਗਏ, ਤੈਂ ਸਰਪੰਚੀ ਨਹੀਂ ਕਰਨੀ ਨਾ ਕਰ ਪਰ ਜ਼ਨਾਨੀ ਨੂੰ ਤਾਂ ਨਾ ਆਪਣੇ ਸਿਰ ਪਾ ਬਿਠਾ, ਜ਼ਨਾਨੀਆਂ ਤਾਂ ਧੀ ਚੋ... ਕੀਆਂ ਜ਼ਨਾਨੀਆਂ ਹੀ ਹੋਆਂ।’ ਮੈਨੂੰ ਇਹ ਗੱਲ ਬੜਾ ਹੈਰਾਨ ਪ੍ਰੇਸ਼ਾਨ ਕਰ ਗਈ ਸੀ। ਔਰਤ ਪ੍ਰਤੀ ਮੇਰੇ ਭਰਾ ਦੇ ਇਹ ਅਲਫ਼ਾਜ਼ ਮੈਨੂੰ ਚੰਗੇ ਨਹੀਂ ਲੱਗੇ ਸਨ। ਮੈਨੂੰ ਇਹ ਪਤਾ ਸੀ ਕਿ ਜੇਕਰ ਅਸੀਂ ਪਿੰਡ ਦਾ ਸਰਪੰਚ ਬਣਾਉਣ ਲਈ ਮੇਰੇ ਵੱਡੇ ਭਰਾ ਪ੍ਰਸਾਦਾ ਰਾਮ ਨੂੰ ਵੋਟਾਂ ਵਿਚ ਖੜਾ ਕਰ ਦਿੱਤਾ ਤਾਂ ਹਾਰਨਾ ਬਿਲਕੁਲ ਤੈਅ ਹੈ ਕਿਉਂਕਿ ਉਸ ਦਾ ਅੜਬ ਸੁਭਾਅ, ਗੁੱਸੇਖੋਰ ਅਲਫ਼ਾਜ਼, ਆਪ ਮੁਹਾਰਾਪਣ, ਹਮੇਸ਼ਾ ਜ਼ਿੱਦੀ, ਜ਼ਿੱਦ ਨਾਲ ਹਰ ਗੱਲ ਮਨਾਉਣੀ ਇਹ ਸਭ ਗੱਲਾਂ ਕਰਕੇ ਉਸ ਨੂੰ ਪਿੰਡ ਦੇ ਲੋਕ ਚੰਗਾ ਨਹੀਂ ਸਮਝਦੇ ਸਨ ਪਰ ਮੈਂ ਉਸ ਨੂੰ ਕਿਹਾ ਆਪਾਂ ਵਿਚਾਰ ਕਰ ਲੈਂਦੇ ਹਾਂ। ਪਰ ਮੇਰਾ ਜ਼ਹਿਨ ਕੰਬ ਗਿਆ ਸੀ। ਔਰਤ ਨੂੰ ਬੰਦਾ ਹਮੇਸ਼ਾ ਪੈਰ ਦੀ ਜੁੱਤੀ ਸਮਝਦਾ ਆਇਆ।

***ਦਲਿਤ ਆਗੂ ਦੇਸ਼ ਰਾਜ ਕਲੋਤਰਾ*** ਨੇ ਕੁਝ ਰਮਾਇਣ ’ਚੋਂ ਕੁਝ ਆਲੇ-ਦੁਆਲੇ ’ਚੋਂ ਸੁਣੀ ਹੋਈ ਕਹਾਣੀ ਸੁਣਾਈ, ਜਦੋਂ ਸੀਤਾ ਮਾਤਾ ਨੂੰ ਰਾਵਣ ਦੀ ਕੈਦ ’ਚੋਂ ਆਜ਼ਾਦ ਕਰਵਾਕੇ ਸ੍ਰੀ ਰਾਮ ਚੰਦਰ ਅਯੁੱਧਿਆ ਵਿਚ ਲਿਆਏ ਸਨ ਤਾਂ ਉਥੇ ਇਕ ਵਾਸੀ ਨੇ ਇਹ ਕਿਹਾ ਸੀ ਕਿ ਸੀਤਾ ਰਾਵਣ ਕੋਲ ਰਹਿ ਕੇ ਆਈ ਹੈ ਇਹ ਕਿਵੇਂ ਸਾਡੀ ਮਹਾਰਾਣੀ ਬਣ ਸਕਦੀ ਹੈ। ਰਾਮ ਚੰਦਰ ਨੂੰ ਕਿਹਾ ਜਾਂ ਤਾਂ ਤੁਸੀਂ ਇਸ ਦਾ ਮੋਹ ਛੱਡ ਦਿਓ ਜਾਂ ਫਿਰ ਰਾਜ ਭਾਗ ਛੱਡ ਦਿਓ। ਸ੍ਰੀ ਰਾਮ ਚੰਦਰ ਜੀ ਨੇ ਸੀਤਾ ਮਾਤਾ ਨੂੰ ਛੱਡ ਕੇ ਰਾਜ ਭਾਗ ਅਪਣਾ ਲਿਆ ਸੀ। ਕੀ ਸੀਤਾ ਮਾਤਾ ਔਰਤ ਸੀ ਇਸ ਕਰਕੇ ਜਾਂ ਸ੍ਰੀ ਰਾਮ ਚੰਦਰ ਭਗਵਾਨ ਨਹੀਂ ਸਿਰਫ਼ ਇਕ ਇਨਸਾਨ ਸਨ ਇਸ ਕਰਕੇ? ਇਹ ਸਵਾਲ ਹਮੇਸ਼ਾ ਹੀ ਡੰਡੇ ਵਾਂਗ ਖੜ੍ਹੇ ਹਨ ਕਿ ਧਾਰਮਿਕ ਗ੍ਰੰਥਾਂ ਵਿਚ ਔਰਤ ਦੀ ਏਨੀ ਬੇਅਦਬੀ ਕਿਉਂ ਦਿਖਾਈ ਗਈ ਹੈ। ਜਦੋਂ ਕਿ ਇਹ ਵੀ ਕਿਹਾ ਗਿਆ ਹੈ ਕਿ ਰਾਵਣ ਨੇ ਸੀਤਾ ਦੀ ਇੱਜ਼ਤ ਨੂੰ ਛੂਹਿਆ ਤੱਕ ਨਹੀਂ ਸੀ।

ਇਸੇ ਤਰ੍ਹਾਂ ਭਾਵੇਂ ਕਿ ਇਸ ਸਮਾਜ ਵਿਚ ਭਰਜਾਈਆਂ ਦਿਉਰਾਂ-ਜੇਠਾਂ ਨੂੰ ਮਜ਼ਾਕ ਕਰਦੀਆਂ ਆਈਆਂ ਹਨ। ਦਿਉਰ-ਜੇਠ ਵੀ ਕਰਦੇ ਨੇ ਪਰ ਦਰੋਪਤੀ ਵਲੋਂ ਕੀਤਾ ਗਿਆ ਮਜ਼ਾਕ ਉਸ ਦਾ ਚੀਰ ਹਰਨ ਤੱਕ ਕਰਾ ਗਿਆ। ਕਹਿੰਦੇ ਨੇ ਯੁਧਿਸ਼ਟਰ ਧਰਮ ਦਾ ਵੱਡਾ ਪੁੱਤਰ ਸੀ। ਉਸ ਨੇ ਦਰੋਪਤੀ ਨੂੰ ਜੂਏ ਵਿਚ ਹੀ ਹਾਰ ਦਿੱਤਾ। ਕਿਉਂ ਉਸ ਨੇ ਦਰੋਪਤੀ ਨੂੰ ਹੀ ਦਾਅ ’ਤੇ ਲਾਇਆ ਸੀ? ਉਸ ਨੂੰ ਹਾਰ ਦਿੱਤਾ ਗਿਆ। ਜੇਕਰ ਧਾਰਮਿਕ ਗ੍ਰੰਥ ਔਰਤ



ਦਾ ਏਨਾ ਵੱਡਾ ਅਪਮਾਨ ਸਮਾਜ ਅੱਗੇ ਸਪਸ਼ਟ ਕਰਦੇ ਹਨ ਤਾਂ ਔਰਤ ਬਰਾਬਰਤਾ ਦਾ ਹੱਕ ਕਿਵੇਂ ਲੈ ਸਕਦੀ ਹੈ?

ਤਸਲੀਮਾ ਨਸਰੀਨ ਇਕ ਪ੍ਰਸਿੱਧ ਲੇਖਿਕਾ ਉਸ ਨੇ ਔਰਤ ਦੇ ਪੱਖ ਵਿਚ ਤਾਂ ਕੀ ਲਿਖਿਆ ਕਿ ਮੁਸਲਿਮ ਫਿਰਕਿਆਂ ਵਿਚ ਧਮਾਕਾ ਹੋ ਗਿਆ। ਕਿਉਂਕਿ ਮੁਸਲਿਮ ਸਮਾਜ ਵਿਚ ਇਕ ਮਰਦ ਨੂੰ ਕਈ-ਕਈ ਔਰਤਾਂ ਰੱਖਣ ਦਾ ਅਧਿਕਾਰ ਹੈ। ਉਹ ਸਿਰਫ਼ ਤਿੰਨ ਵਾਰ ਆਖੇਗਾ, ਤਲਾਕ! ਤਲਾਕ!! ਤਲਾਕ!!! ਕਿ ਔਰਤ ਉਸ ਤੋਂ ਵੱਖ ਹੋ ਜਾਵੇਗੀ। ਇਹ ਵੀ ਉਨ੍ਹਾਂ ਦੀ ਸ਼ਰੀਅਤ ਦੱਸਦੀ ਹੈ।

***ਕੀ ਔਰਤ ਪੈਰ ਦੀ ਜੁੱਤੀ ਹੀ ਹੈ। ਕਿਉਂ?***

ਸਿੱਖ ਧਰਮ ਵਿਚ ਔਰਤ ਦਾ ਸਤਿਕਾਰ ਕੀਤਾ ਹੋਇਆ ਦਿਖਾਇਆ ਗਿਆ ਹੈ। ਪਰ ਅੱਜ ਇਸ ਧਰਮ ਵਿਚ ਵੀ ਦਾਜ ਦੇ ਕਾਰਨ ਔਰਤਾਂ ਸੜ ਰਹੀਆਂ ਹਨ। ਗਰਭ ਵਿਚ ਹੀ ਕੁੜੀਆਂ ਨੂੰ ਮਾਰਿਆ ਜਾ ਰਿਹਾ ਹੈ। ਔਰਤ ’ਤੇ ਹੀ ਆਪਣੀ ਕੁੜੀ ਨੂੰ ਮਾਰਨ ਦੇ ਦੋਸ਼ ਲੱਗ ਰਹੇ ਹਨ। ਉਹ ਵੀ ਉਸ ਔਰਤ ’ਤੇ ਜਿਹੜੀ ਕਿ ਸਿੱਖ ਸਮਾਜ ਦੀ ਸਰਬਉਚ ਸੰਸਥਾ ਦੀ ਮੁਖੀ ਵੀ ਰਹਿ ਚੁੱਕੀ ਹੈ।

***ਮਨਆਈਆਂ*** : ਜਦੋਂ ਮੋਬਾਇਲ ਆਏ ਹੀ ਸਨ ਤਾਂ ਜੇਕਰ ਕਿਸੇ ਔਰਤ ਜਾਂ ਕਿਸੇ ਕੁੜੀ ਕੋਲ ਮੋਬਾਇਲ ਦੇਖਿਆ ਜਾਂਦਾ ਸੀ ਤਾਂ ਉਸ ਨੂੰ ਅਸੀਂ ਸਮਾਜ ਦੇ ਲੋਕ ਬਦਚਲਣ ਕਹਿ ਕੇ ਉਸ ਨੂੰ ਮਾੜੀ ਕਰਾਰ ਦਿੰਦੇ ਸਾਂ ਕਿਉਂਕਿ ਉਸ ਸਮੇਂ ਬਹੁਤ ਸਾਰੇ ਮਰਦਾਂ ਕੋਲ ਮੋਬਾਇਲ ਨਹੀਂ ਹੁੰਦੇ ਸਨ। ਦਿਲ ਵਿਚ ਉਠਦੀ ਜਲਣ ਮਰਦਾਂ ਤੋਂ ਇਹ ਕਹਾਉਂਦੀ ਸੀ ਕਿ ਇਹ ਔਰਤ ਬਦਚਲਣ ਹੈ। ‘ਬਦਚਲਣ’ ਆਦਮੀ ਕੋਲ ਇਕ ਇਹੋ ਜਿਹਾ ਹਥਿਆਰ ਹੈ ਜੋ ਕਿ ਉਹ ਕਿਸੇ ਵੀ ਔਰਤ ਉਤੇ ਵਰਤ ਕੇ ਉਸ ਦਾ ਸਾਰਾ ਅੱਗਾ-ਪਿਛਾ ਤਬਾਹ ਕਰ ਦਿੰਦਾ ਹੈ।

***ਮੁੱਢ-ਕਦੀਮੋਂ*** : ਔਰਤ ਨੂੰ ਆਪਣੀ ਇੱਜ਼ਤ ਬਚਾ ਕੇ ਰੱਖਣ ਦਾ ਜ਼ੋਰਦਾਰ ਪ੍ਰਚਾਰ ਕੀਤਾ ਜਾਂਦਾ ਹੈ। ਕਹਿੰਦੇ ਇੱਜ਼ਤ ਤੋਂ ਵੱਡੀ ਤੇਰੇ ਲਈ ਕੋਈ ਹੋਰ ਚੀਜ਼ ਨਹੀਂ। ਸਾਰੀ ਉਮਰ ਔਰਤ ਆਪਣੀ ਇੱਜ਼ਤ ਬਚਾਉਂਦੀ ਹੀ ਗੁਜ਼ਾਰ ਦਿੰਦੀ ਹੈ। ਜਿਹੜੀ ਕਿ ਔਰਤ ਤੇ ਮਰਦ ਦੀ ਸਰੀਰਕ ਲੋੜ ਹੈ ਉਸ ਨੂੰ ਇੱਜ਼ਤ ਦਾ ਨਾਂ ਦਿੱਤਾ ਗਿਆ ਹੈ। ਮਰਦ ਆਪਣੀ ਇੱਜ਼ਤ ਜਿਥੇ ਮਰਜ਼ੀ ਲਟਾਉਂਦਾ ਫਿਰੇ ਉਸ ਲਈ ਕੋਈ ਪਾਬੰਦੀ ਨਹੀਂ ਸਗੋਂ ਇਹ ਕਹਿ ਕੇ ਸਾਰ ਦਿੱਤਾ ਜਾਂਦਾ ਹੈ ਕਿ ਮਰਦਾਂ ਦਾ ਤਾਂ ਇਹ ਕੰਮ ਹੀ ਹੁੰਦਾ ਹੈ। ਔਰਤ ਬਣਾਈ ਹੀ ਮਰਦ ਵਾਸਤੇ ਹੈ। ਮਰਦ ਦੀਆਂ ਇੱਛਾਵਾਂ ਪੂਰੀਆਂ ਕਰਨ ਵਾਸਤੇ, ਮਰਦ ਦੀਆਂ ਇਛਾਵਾਂ ਪੂਰੀਆਂ ਕਰਨ ਵਾਸਤੇ, ਦੁਰ ਫਿਟੇ ਮੂੰਹ।

ਫਿਰ ਕੀ ਔਰਤ ਦਲਿਤਾਂ ਤੋਂ ਵੀ ਜ਼ਿਆਦਾ ਦਲਿਤ ਨਹੀਂ ਹੈ ਜਿਸ ਨੂੰ ਕਿ ਇੱਜ਼ਤ ਦੇ ਖਲਜਗਣ ਵਿਚ ਫਸਾ ਕੇ ਮਰਦ ਨੇ ਆਪਣੀ ਗੁਲਾਮ ਬਣਾ ਰੱਖਿਆ ਹੈ। ਭਰਾ ਵਲੋਂ ਹਦਾਇਤਾਂ, ਪਿਤਾ ਵਲੋਂ ਹਦਾਇਤਾਂ, ਪਤੀ ਵਲੋਂ ਹਦਾਇਤਾਂ, ਮਾਂ ਵਲੋਂ ਹਦਾਇਤਾਂ, ਹਦਾਇਤਾਂ ਹੀ ਹਦਾਇਤਾਂ, ਹਦਾਇਤਾਂ ਤੋਂ ਬਿਨਾਂ ਹੋਰ ਕੁਝ ਵੀ ਨਹੀਂ, ਸੱਚੀਂ-ਮੁੱਚੀ ਔਰਤ ਦਲਿਤ ਹੀ ਹੈ ਜਿਸ ਨੂੰ ਕਿ ਚੂੜ੍ਹੇ ਚਮਾਰ ਵੀ ਹਦਾਇਤਾਂ ਵਿਚ ਗੁਲਾਮ ਬਣਾ ਕੇ ਰੱਖਦੇ ਹਨ। ***ਆਹ! ਔਰਤ ਤੇਰੀ ਜ਼ਿੰਦਗਾਨੀ, ਮੈਂ ਤਾਂ ਸੋਚਿਆ ਸੀ ਕਿ ਮੈਂ ਹੀ ਦਲਿਤ ਹਾਂ।*** ਮੈਂ ਹੀ ਇਸ ਸਮਾਜ ਦੇ ਜ਼ੁਲਮ ਸਹੇ ਹਨ, ਮੈਨੂੰ ਇਸ ਸਮਾਜ ਨੇ ਤ੍ਰਿਸਕਾਰਿਆ ਹੈ ਜਦੋਂ ਮੈਂ ਤੇਰੇ

ਬਾਰੇ ਸੋਚਿਆ ਤਾਂ **ਤੈਨੂੰ ਤਾਂ ਮੈਂ ਵੀ ਤ੍ਰਿਸਕਾਰਿਆ ਹੈ।**

***ਪਰ*** ਜਦੋਂ ਔਰਤ ਨੇ ਆਪਣੀ ਇੱਜ਼ਤ ਦੀ ਲੋਈ ਲਾਹੀ ਤਾਂ ਵੱਡੇ-ਵੱਡੇ ਧਨਾਢ ਮਰਦ ਵੀ ਔਰਤ ਦੇ ਚਰਨਾਂ ਵਿਚ ਆ ਡਿੱਗੇ। ਇਹ ਜ਼ਰੂਰੀ ਨਹੀਂ ਕਿ ਔਰਤ ਆਪਣੀ ਜਿਸਮਾਨੀ ਅਖੌਤੀ ਇੱਜ਼ਤ ਨਾਲ ਹੀ ਸਾਰੇ ਮਰਦਾਂ ਨੂੰ ਆਪਣੇ ਵਸ ਵਿਚ ਕਰ ਸਕਦੀ ਹੈ ਸਗੋਂ ਜੇਕਰ ਔਰਤ ਨੇ ਆਪਣਾ ਆਪ ਜ਼ਾਹਿਰ ਕਰਨ ਲਈ ਮਰਦ ਦੀ ਗੁਲਾਮਗਿਰੀ ਤੋਂ ਬਾਹਰ ਨਿਕਲਕੇ ਆਪਣੇ ਆਪ ਨੂੰ ਦਿਖਾਉਣ ਦੀ ਕੋਸ਼ਿਸ਼ ਕੀਤੀ ਹੈ ਤਾਂ ਉਸ ਨੇ ਬੜੇ ਵੱਡੇ-ਵੱਡੇ ਮਰਦਾਂ ਦੇ ਮੂੰਹ ਭੰਨੇ ਹਨ। ਹੈਰਾਨੀ ਦੀ ਗੱਲ ਇਹ ਹੈ ਕਿ ਜਦੋਂ ਵੀ ਔਰਤ ਮਰਦ ਦੇ ਖਿਲਾਫ਼ ਹੁੰਦੀ ਹੈ ਤਾਂ ਮੂੰਹ ਉਤੇ ਨਹੀਂ ਤਾਂ ਪਿੱਠ ਪਿਛੋਂ ਹੀ, ਮਰਦ ਔਰਤ ਦੀ ਇੱਜ਼ਤ ਉੱਤੇ ਇਲਜ਼ਾਮ ਜਰੂਰ ਲਗਾਉਂਦਾ ਹੈ। ਕਹਿੰਦੈ ਪਤਾ ਨੀ ਕਿੰਨਿਆਂ ਕੁ ਹੇਠਾਂ ਰੋਜ਼ ਪੈ ਕੇ ਆਉਂਦੀ ਹੈ, ਉਂਝ ਬੋਲਦੀ ਹੈ, ਬੋਲੇ ਵੀ ਕਿਉਂ ਨਾ, ਇਸ ਦੇ ਅੰਦਰ ਫਲਾਣਾ ਅਫ਼ਸਰ ਬੋਲਦੈ, ਫਲਾਣਾ ਮੰਤਰੀ ਬੋਲਦੈ, ਫਲਾਣਾ ਬੋਲਦੈ, ਢਮਕਾਣਾ ਬੋਲਦੈ।' ਔਰਤ ਉੱਤੇ ਇਹ ਇਲਜ਼ਾਮ ਲਗਾਉਣਾ ਮਰਦ ਦਾ ਸੁਭਾਅ ਬਣ ਜਾਂਦਾ ਹੈ। ਜਿਹੜੀ ਔਰਤ ਬਹੁਤੀ ਸੋਹਣੀ ਤੇ ਮਰਦ ਉਸ ਨੂੰ ਆਪਣੇ ਕਲਾਵੇ ਵਿਚ ਲੈਣ ਤੋਂ ਅਸਮਰਥ ਹੋਵੇ ਤਾਂ ਉਸ ਉੱਤੇ ਵੀ ਉਹ ਇਲਜ਼ਾਮ ਤੇ ਇਲਜ਼ਾਮ ਲਗਾਉਂਦਾ ਹੈ। ਜਿਆਦਾਤਰ ਮੋੜਾਂ ਉੱਤੇ ਖੜ੍ਹੇ ਹੋਏ ਪੁਲਿਸ ਵਾਲੇ, ਅਦਾਲਤਾਂ ਵਿਚ ਬੈਠੇ ਹੋਏ ਜੱਜ, ਕੁਰਸ਼ੀਆਂ ਉੱਤੇ ਬੈਠੇ ਮੰਤਰੀ, ਸਮਾਜ ਵਿਚ ਵਿਚਰ ਰਹੇ ਪੱਤਰਕਾਰ, ਸਮਾਜ ਸੁਧਾਰਕ, ਮਨੁੱਖੀ ਅਧਿਕਾਰਾਂ ਦੇ ਹਾਮੀ, ਅਫ਼ਸਰਸ਼ਾਹੀ ਦੇ ਵੱਡੇ ਤੋਂ ਵੱਡੇ ਥੰਮ੍ਹ, ਵਕੀਲਾਂ ਤੋਂ ਲੈ ਕੇ ਉਹ ਕਿਹੜਾ ਪੱਖ ਹੈ ਜਿਹੜਾ ਪੱਖ ਵਿਚਾਰੀ ਔਰਤ ਨੂੰ ਲਲਚਾਈਆਂ ਨਜ਼ਰਾਂ ਨਾਲ ਨਹੀਂ ਵੇਖਦਾ। ਜ਼ਿਆਦਾਤਰ ਗੁਰਦੁਆਰਿਆਂ ਵਿਚ ਸੇਵਾ ਕਰਦੇ ਭਾਈ ਜੀ, ਮੰਦਰਾਂ ਵਿਚ ਟੱਲੀਆਂ ਵਜਾਉਂਦੇ ਪੁਜਾਰੀ, ਮਸੀਤਾਂ ਵਿਚ ਬੈਠੇ ਮੁਲਾਣੇ ਅਤੇ ਚਰਚਾਂ ਵਿਚ ਸੇਵਾ ਕਰਦੇ ਹੋਏ ਪਾਦਰੀ, ਕਿਹੜੇ ਪੱਖ ਲਈਏ ਤੇ ਕਿਹੜੇ ਪੱਖ ਛੱਡੀਏ, ਔਰਤ ਨੂੰ ਹਰ ਅੱਖ ਗੁਲਾਮ ਬਣਾਉਣਾ ਚਾਹੁੰਦੀ ਹੈ।

***ਸਾਰੂ ਰਾਣਾ*** ਨੂੰ ਵੀ ਤਾਂ ਮਰਦ ਦੀ ਖਤਰਨਾਕ ਫਿਤਰਤ ਨੇ ਰੱਜ ਕੇ ਵਰਤਿਆ ਸੀ। ਪਹਿਲਾਂ ਤਾਂ ਉਸ ਨੂੰ ਮੀਡੀਏ ਵਿਚ ਲਿਆ ਕੇ ਉਸਨੂੰ ਉਸ ਮੋੜ ਉੱਤੇ ਖੜ੍ਹਾ ਕਰ ਦਿੱਤਾ ਕਿ ਉਹ ਵਾਪਸ ਹੋਣਾ ਚਾਹੁੰਦੀ ਵੀ ਸੀ ਪਰ ਉਹ ਵਾਪਸ ਨਹੀਂ ਹੋ ਸਕਦੀ ਸੀ। ਪ੍ਰੋ. ਯੂ. ਸੀ. ਸਿੰਘ, ਪ੍ਰੋ. ਹਰਵਿੰਦਰ ਸਿੰਘ ਭੱਟੀ ਆਦਿ ਹੋਰ ਕਈ ਅਧਿਆਪਕ ਸਟੇਜਾਂ ਉੱਤੇ ਖੜ੍ਹਕੇ ਤਕਰੀਰਾਂ ਦਿੰਦੇ ਹੁੰਦੇ ਸਨ। ਭਾਵੇਂ ਕਿ ਸ੍ਰ. ਆਹਲੂਵਾਲੀਆ ਬਾਰੇ ਸਹੀ ਜਾਂ ਗਲਤ ਹੋਣ ਦੇ ਫੈਸਲੇ ਬਾਰੇ ਤਾਂ ਅਦਾਲਤਾਂ ਜਾਨਣ, ਪਰ ਸਾਰੂ ਰਾਣਾ ਅਤੇ ਅਧਿਆਪਕਾਂ ਮੁਤਾਬਕ ਆਹਲੂਵਾਲੀਆ ਬੜਾ ਹੀ ਖਤਰਨਾਕ ਵਿਅਕਤੀ ਸੀ। ਆਪਣੀ ਦੁਸ਼ਮਣੀ ਕੱਢਣ ਲਈ ਪੂਰਾ ਜ਼ੋਰ-ਸ਼ੋਰ ਲਾਇਆ ਹੋਇਆ ਸੀ। ਸਾਰੂ ਰਾਣਾ ਜਿਵੇਂ ਕੱਠਪੁਤਲੀ ਬਣ ਗਈ ਸੀ। ਜਿਹੋ ਜਿਹਾ ਬਿਆਨ ਚਾਹੁੰਦੇ ਉਹੋ-ਜਿਹਾ ਬਿਆਨ ਸਾਰੂ ਰਾਣਾ ਤੋਂ ਦਿਵਾ ਦਿੰਦੇ। ਆਖਿਰ ਸਰਕਾਰ ਦੀ ਤਬਦੀਲੀ ਹੋਈ, ਸ੍ਰੀ ਆਹਲੂਵਾਲੀਆ ਯੂਨੀਵਰਸਿਟੀ ਵਿਚੋਂ ਕੱਢ ਦਿੱਤੇ ਗਏ। ਉਸ ਤੋਂ ਬਾਅਦ ਸਾਰੂ ਰਾਣਾ ਦੇ ਪੱਖ ਵਿਚ ਭੁਗਤਣ ਵਾਲੇ ਅਧਿਆਪਕ ਕੁਰਸੀਆਂ ਦਾ ਲਾਲਚ ਕਰ ਚੁੱਕੇ ਸਨ। ਉਨ੍ਹਾਂ ਨੂੰ ਇਕ ਨਹੀਂ ਸਗੋਂ ਕਈ-ਕਈ ਕੁਰਸੀਆਂ ਨਾਲ ਨਿਵਾਜਿਆ ਗਿਆ। ਨਿਯਮਾਂ ਨੂੰ ਸਿੱਕੇ ਟੰਗ ਕੇ ਵੀ ਨਿਵਾਜਿਆ ਗਿਆ। ਅੱਜ ਉਹੀ ਅਧਿਆਪਕ ਜਿਹੜੇ ਅਧਿਆਪਕ ਵਿਦਿਆਰਥੀਆਂ ਦੇ ਪੱਖ ਵਿਚ ਵਿਦਿਆਰਥੀਆਂ



ਨਾਲ ਖੜ੍ਹੇ ਸਨ ਉਹੀ ਵਿਦਿਆਰਥੀਆਂ ਨੂੰ ਕੁੱਟਣ-ਮਾਰਨ ਵਿਚ ਵੀ ਅਹਿਮ ਰੋਲ ਨਿਭਾ ਰਹੇ ਹਨ। ਰਾਤਾਂ ਨੂੰ ਉਹੀ ਕੁੜੀਆਂ ਨੰਗੀ ਛੱਤ ਹੇਠਾਂ ਵੀ ਉਨ੍ਹਾਂ ਹੀ ਅਧਿਆਪਕਾਂ ਨੇ ਬੈਠਣ ਲਈ ਮਜਬੂਰ ਕੀਤੀਆਂ, ਜਿਹੜੇ ਅਧਿਆਪਕ ਸਾਰੂ ਰਾਣਾ ਦੀ ਇੱਜ਼ਤ ਨੂੰ ਬਚਾਉਣ ਦਾ ਦਾਅਵਾ ਕਰ ਰਹੇ ਸਨ। ਉਨ੍ਹਾਂ ਵਾਸਤੇ ਸਾਰੂ ਰਾਣਾ ਇਕ ਹਥਿਆਰ ਸੀ ਪਰ ਹੁਣ ਉਨ੍ਹਾਂ ਵਿਰੁੱਧ ਸੰਘਰਸ਼ ਕਰ ਰਹੀਆਂ ਕੁੜੀਆਂ ਉਨ੍ਹਾਂ ਲਈ ਸ਼ਿਕਾਰ ਸਨ। ਉਹ ਵੀ. ਸੀ. ਦੇ ਤੋਤੇ ਬਣੇ ਹੋਏ ਉਸ ਤੋਂ ਆਪਣੇ ਵਿਰੋਧੀਆਂ ਵਿਰੁੱਧ ਕਾਰਵਾਈ ਕਰਵਾਉਣ ਲਈ ਅਹਿਮ ਭੂਮਿਕਾ ਨਿਭਾ ਰਹੇ ਹਨ। ਵਿਚਾਰੀ ਸਾਰੂ ਰਾਣਾ ਕਿਥੇ ਹੈ ਹੁਣ? ਉਹੀ ਅਧਿਆਪਕ ਹੁਣ ਸਾਰੂ ਰਾਣਾ ਨੂੰ ਵੀ ਨਿੰਦਣ ਤੋਂ ਗੁਰੇਜ਼ ਨਹੀਂ ਕਰਦੇ। ਆਹ! ਇਹ ਔਰਤ ਇਸ ਮਰਦ ਦੀਆਂ ਭਾਵਨਾਵਾਂ ਦਾ ਸ਼ਿਕਾਰ ਕਿਵੇਂ ਹੁੰਦੀ ਹੈ, ਜਦੋਂ ਮਰਦ ਨੂੰ ਲਗਦੈ ਕਿ ਔਰਤ ਮੇਰੇ ਬਰਾਬਰ ਖੜ੍ਹ ਗਈ ਹੈ ਤਾਂ ਉਸ ਨੂੰ ਆਪਣੀ ਵਾਹ ਚਲਦੀ ਤੱਕ ਜੁੱਤੀ ਹੇਠ ਰੱਖਣਾ ਚਾਹੁੰਦਾ ਹੈ।

ਮੇਰੀ ਪਤਨੀ ਪ੍ਰਭਾ ਦੇ ਸਰਪੰਚ ਬਣਨ ਦੀ ਗੱਲ ਉਡਣ ਨਾਲ ਮੇਰੀਆਂ ਭਰਜਾਈਆਂ ਵੀ ਉਸ ਦੇ ਵਿਰੁੱਧ ਪ੍ਰਚਾਰ ਕਰਨ ਲੱਗ ਪਈਆਂ ਸਨ। 'ਲੈ ਮਾਨੇ ਤਾਂ ਕਦੇ ਸਰਪੰਚੀ ਕਰੀ ਨੀ ਯੋ ਸਰਪੰਚੀ ਕਰ ਕਾ ਕੇ ਕਰੇਗੀ, ਨਾਲੇ ਆਦਮੀ ਤਾਂ ਆਦਮੀ ਹੋਆਂ, ਆਦਮੀਆਂ ਕੀ ਥਾਂ ਥੋੜ੍ਹਾ ਲੇ ਸਕਾ ਜਨਾਨੀ।'

ਇਥੇ ਮੈਨੂੰ ਜਨਾਨੀ ਬਾਰੇ ਹੋਰ ਵੀ ਗਹਿਰਾਈ ਬਾਰੇ ਸੋਚਣਾ ਪਿਆ। ਜਿਵੇਂ-ਜਿਵੇਂ ਮੈਂ ਔਰਤ ਦੇ ਪੱਖ ਉਜਾਗਰ ਕਰ ਰਿਹਾ ਹਾਂ ਤਿਵੇਂ-ਤਿਵੇਂ ਮੈਨੂੰ ਦੋਸ਼ੀ ਔਰਤ ਵੀ ਨਜ਼ਰ ਆ ਰਹੀ ਹੈ। ਔਰਤ ਕਿਹੜਾ ਔਰਤ ਨਾਲ ਘੱਟ ਗੁਜ਼ਾਰਦੀ ਹੈ ਕਦੇ ਸੱਸ ਬਣ ਕੇ, ਕਦੇ ਨਨਾਣ ਬਣਕੇ, ਕਦੇ ਮਾਂ ਬਣ ਕੇ, ਕਦੇ ਧੀ ਬਣ ਕੇ। ਜਿਥੇ ਲੱਗਦਾ ਔਰਤ ਨੂੰ ਕਿ ਫਲਾਣੀ ਔਰਤ ਮਰਦਾਂ ਦੇ ਬਰਾਬਰ ਖੜ੍ਹ ਕੇ ਬੋਲਣ ਲੱਗ ਪਈ ਹੈ ਤਾਂ ਔਰਤ ਵੀ ਉਸ ਨੂੰ ਬਦਨਾਮ ਕਰਨ ਤੋਂ ਰਹਿ ਨਹੀਂ ਸਕਦੀ ਕਿਉਂਕਿ ਆਖਿਰ ਔਰਤ ਵੀ ਆਪਣੀ ਪ੍ਰਵਿਰਤੀ ਨੂੰ ਗੁਲਾਮ ਹੀ ਪਾਲ ਚੁੱਕੀ ਹੈ ਪਰ ਮੈਂ ਔਰਤ ਨੂੰ ਇਥੇ ਇਸ ਕਰਕੇ ਸੁਰਖ਼ਰੂ ਕਰ ਦਿੰਦਾ ਹਾਂ ਕਿ ਮਰਦ ਵੀ ਤਾਂ ਅਨੇਕਾਂ ਕਮਜ਼ੋਰ ਮਰਦਾਂ ਉੱਤੇ ਜ਼ੁਲਮ ਕਰਦਾ ਹੈ। ਜਿਵੇਂ ਸਰਮਾਏਦਾਰ ਦਲਿਤਾਂ 'ਤੇ।

***ਬਾਪੂ ਕਹਿੰਦੈ :*** ਔਰਤ ਵਿਚਾਰੀ ਕੀ ਕਰੇ? ਇਹ ਤਾਂ ਸ਼ੁਰੂ ਤੋਂ ਹੀ ਗੁਲਾਮ ਰੱਖੀ ਹੈ ਮਰਦ ਨੇ, ਕਈ ਕੌਮਾਂ ਵਿਚ ਤਾਂ ਔਰਤ ਪਹਿਰਾਵੇ ਵੀ ਅਜਿਹੇ ਪਹਿਨਦੀ ਹੈ ਜਿਵੇਂ ਕਿ ਸਾੜ੍ਹੀ, ਧੋਤੀ, ਘੱਗਰੀ ਆਦਿ, ਕਿ ਮਰਦ ਔਰਤ ਨਾਲ ਜਦੋਂ ਮਰਜ਼ੀ ਜਬਰਦਸਤੀ (ਬਲਾਤਕਾਰ) ਕਰ ਲਵੇ, ਨਿਯਮਾਂ ਤੋਂ ਉਲਟ, ਡੰਗਰਾਂ ਪਸ਼ੂਆਂ ਤੋਂ ਵੀ ਕਿਤੇ ਹੇਠਾਂ ਗਿਰਕੇ। ਮਰਦ ਨੇ ਮਨਮਰਜ਼ੀਆਂ ਕਰਨ ਲਈ ਔਰਤ ਦੇ ਕੰਨਾਂ ਵਿਚ ਕਾਂਟੇ, ਨੱਕ ਵਿਚ ਨੱਥ, ਪੈਰਾਂ ਵਿਚ ਬੇੜੀਆਂ, ਹੱਥਾਂ ਵਿਚ ਹੱਥਕੜੀਆਂ ਪਾ ਕੇ ਰੱਖੀਆਂ, ਜਿਹੜੀਆਂ ਕਿ ਔਰਤ ਨੇ ਸਦਾ ਲਈ ਅਪਣਾ ਲਈਆਂ। ਹੁਣ ਵੀ ਔਰਤ ਇਨ੍ਹਾਂ ਨੂੰ ਗਹਿਣੇ ਦੇ ਰੂਪ ਵਿਚ ਪਾਉਂਦੀ ਹੈ।

ਪ੍ਰਸਾਦਾ ਰਾਮ ਨੇ ਇਕੱਠ ਵਿਚ ਕਿਹਾ ਸੀ ਮੇਰਾ ਮੁੰਡਾ ਅਮਰੀਕ ਸਿੰਘ ਵੀ ਤਾਂ ਸਰਪੰਚ ਬਣ ਸਕਦਾ ਹੈ। ਸਰਪੰਚੀ ਤਾਂ ਗਾਮੇ ਨੇ ਹੀ ਕਰਨੀ ਐ। ਮੈਂ ਮੇਰੇ ਭਰਾ ਦੀ ਵਿਰੋਧਤਾ ਕਰਕੇ ਪਿੰਡ ਦੇ ਲੋਕਾਂ ਨੂੰ ਆਪਣੇ ਵਿਰੁੱਧ ਨਹੀਂ ਕਰਨਾ ਚਾਹੁੰਦਾ ਸਾਂ ਤੇ ਨਾ ਹੀ ਮੈਂ ਇਹ ਕਹਾਉਣਾ ਚਾਹੁੰਦਾ ਸਾਂ ਕਿ ਸਰਪੰਚ ਅਜੇ ਬਣੇ ਨਹੀਂ ਚਮਾਰਾਂ 'ਚ ਲੜਾਈ ਪਹਿਲਾਂ ਹੋ ਗਈ। ਮੈਂ ਸਰਪੰਚੀ ਲੈਣੀ ਚਾਹੁੰਦਾ ਸਾਂ, ਸਰਪੰਚੀ ਸਾਡੇ ਵਿਚੋਂ ਕੋਈ ਵੀ ਲੈ

ਸਕਦਾ ਸੀ। ਮੈਂ ਝਟਪਟ ਸਹਿਮਤ ਹੋ ਗਿਆ ਕਿ ਅਮਰੀਕ ਨੂੰ ਹੀ ਸਰਪੰਚੀ ਲਈ ਖੜ੍ਹਾ ਕੀਤਾ ਜਾਵੇ। ਮੈਂ ਸ਼ਰਾਬ ਨਹੀਂ ਪੀਂਦਾ ਸਾਂ ਪਰ ਦੂਜੇ ਪਾਸੇ ਪੁਰਾਣਾ ਸਰਪੰਚ ਸੁੱਚਾ ਸਿੰਘ ਸਰਪੰਚੀ ਦੀ ਚੋਣ ਵਿਚ ਖੜ੍ਹ ਗਿਆ ਸੀ, ਜਿਥੇ ਕਿ ਸ਼ਰਾਬ ਖੁੱਲ੍ਹ ਕੇ ਵਰਤਾਈ ਗਈ। ਸੁੱਚਾ ਸਿੰਘ ਸਰਪੰਚ ਆਪਣੇ ਘਰੇ ਪਿੰਡ ਦੇ ਲੋਕਾਂ ਨੂੰ ਸ਼ਰਾਬ ਪਿਲਾਉਂਦਾ ਤੇ ਕਹਿੰਦਾ, 'ਯੋ ਮੈਂ ਥਾਨੂੰ ਸ਼ਰਾਬ ਨੀ ਅੰਮ੍ਰਿਤ ਪਿਲਾ ਰਿਆਂ, ਥਮੇ ਮੇਰੀ ਲਾਜ ਰੱਖਿਓ ਕਿਤੇ ਚਮਾਰਾਂ ਨੂੰ ਸਰਪੰਚ ਨਾ ਬਣਾ ਦਿਓ'। ਇਹ ਸਾਰਾ ਮੈਨੂੰ ਉਧਰ ਸਰਾਬ ਪੀ ਕੇ ਆਉਂਦੇ ਮੇਰੇ ਸਾਥੀ ਦਸਦੇ ਸਨ।

ਮੈਂ ਸਿਆਸਤ ਖੇਡੀ ਕਿ ਝਿਉਰਾਂ ਦੇ ਪਾਸੇ ਵੱਲ ਮੈਂ ਇਕੱਠ ਕੀਤਾ। ਸਾਰੇ ਝਿਉਰਾਂ ਨੂੰ ਕਿਹਾ ਕਿ ਤੁਸੀਂ ਸਾਨੂੰ ਆਪਣਾ ਇਕ ਪੰਚ ਦਿਓ, ਜਿਸ ਨੂੰ ਕਿ ਅਸੀਂ ਵੋਟਾਂ ਵਿਚ ਖੜ੍ਹਾਵਾਂਗੇ। ਇਸੇ ਤਰ੍ਹਾਂ ਚੂੜਿਆਂ ਵਿਚੋਂ ਇਕ ਪੰਚ ਲੈ ਲਿਆ। ਬਰਾਗੀਆਂ ਵਿਚੋਂ ਇਕ ਪੰਚ ਲੈ ਲਿਆ। ਅਸੀਂ ਇਸ ਤਰ੍ਹਾਂ ਸਿਸਟਮ ਬਣਾਇਆ ਕਿ ਸਾਰੇ ਫਿਰਕੇ ਅਸੀਂ ਆਪਣੀ ਮੁੱਠੀ ਵਿਚ ਕਰ ਲਏ। ਬੰਦੇ ਅਸੀਂ ਉਹ ਚੁਣੇ ਜਿਹੜੇ ਕਿ ਚੋਣ ਜਿੱਤਣ ਦੇ ਸਮਰਥ ਸਨ ਤੇ ਸਾਨੂੰ ਵੋਟਾਂ ਪਵਾਉਣ ਦੇ ਸਮਰੱਥ ਸਨ। ਸਰਪੰਚ ਸੁੱਚਾ ਰਾਤ ਨੂੰ ਸ਼ਰਾਬ ਪਿਲਾਉਂਦਾ, ਮੈਂ ਰਾਤ ਪਿੰਡ ਦੇ ਲੋਕਾਂ ਦੇ ਘਰ-ਘਰ ਵੋਟਾਂ ਮੰਗਦਾ ਗੁਜਾਰਦਾ। ਇਸ ਬਾਰੇ ਮੇਰੇ ਭਰਾ ਪ੍ਰਸਾਦਾ ਰਾਮ ਅਤੇ ਉਸ ਦੇ ਸਰਪੰਚੀ ਵਿਚ ਖੜ੍ਹਾਏ 20 ਕੁ ਸਾਲ ਦੇ ਮੁੰਡੇ ਅਮਰੀਕ ਸਿੰਘ ਨੂੰ ਕੋਈ ਇਲਮ ਨਹੀਂ ਸੀ। ਮੇਰੇ ਨਾਲ ਮੇਰਾ ਦੋਸਤ ਰਾਮ ਸਰੂਪ ਪੰਜੌਲਾ ਵੀ ਮੋਢੇ-ਮੋਢਾ ਲਾ ਕੇ ਚਲ ਰਿਹਾ ਸੀ। ਸਾਡੀ ਅਗਲੀ ਸਕੀਮ ਇਹ ਸੀ ਕਿ ਅਸੀਂ ਜਿਹੜੇ ਅਧਿਕਾਰੀ ਸਾਡੇ ਪਿੰਡ ਵਿਚ ਵੋਟਾਂ ਪਵਾਉਣ ਲਈ ਆਉਣਗੇ ਉਨ੍ਹਾਂ ਨਾਲ ਸੰਪਰਕ ਕਰ ਲਈਏ। ਉਨ੍ਹਾਂ ਨੂੰ ਅਸੀਂ ਲੱਭ ਲਿਆ ਸੀ ਤੇ ਪਿੰਡ ਮੰਡੀ ਵਿਚ ਜਾ ਕੇ ਉਨ੍ਹਾਂ ਨਾਲ ਸੰਪਰਕ ਕੀਤਾ। ਅਸੀਂ ਇਹ ਚੋਣ ਹਰ ਹਾਲਤ ਵਿਚ ਜਿੱਤਣਾ ਚਾਹੁੰਦੇ ਸਾਂ। ਸਾਡੇ ਆਂਢ-ਗੁਆਂਢ ਵਿਚ ਰੌਲਾ ਪੈ ਗਿਆ ਸੀ ਕਿ ਅਕਾਲਗੜ੍ਹ ਵਿਚ ਸਰਪੰਚੀ ਦੀ ਟੱਕਰ ਇਕ ਚਮਾਰ ਨਾਲ ਹੈ। ਜੇ ਰਿਜ਼ਰਵ ਹੁੰਦੀ ਤਾਂ ਵੱਖਰੀ ਗਲ ਸੀ ਹੁਣ ਤਾਂ ਉਜ਼ ਹੀ ਟੱਕਰ ਸੀ। ਮਜਾਲ ਦਾ ਸਰਪੰਚ ਨਰ ਸਿੰਘ ਮੈਨੂੰ ਕਹਿੰਦੈ, 'ਛੋਕਰੇ ਜੇ ਜਿੱਤਣਾ ਤਾਂ ਯਾਦ ਰੱਖੀ, ਲੋਕਾਂ ਨੂੰ ਆਪਣਾ ਬਣਾਉਣਾ ਸਿੱਖ। ਸਾਰੇ ਪਾਸਾ, ਸਾਰਿਆਂ ਕੇ ਘਰਾਂ ਤੌਂ ਆਪ ਜਾਈਂ, ਅਰ ਇਕ ਬਾਤ ਤੈਨੂੰ ਮੈਂ ਹੋਰ ਕਹਾਂ ਕਿਤੇ ਕੋਈ ਜਾਅਲੀ ਵੋਟਾਂ ਨਾ ਪਾਵੇ ਇਸ ਕਾ ਧਿਆਨ ਰੱਖੀ, ਬਾਕੀ ਮੈਂ ਦੇਖਿਆ ਭਾਈ ਤੇਰੇ ਗਾਓਂ ਮਾਹ ਥਾਨੂੰ ਸਰਪੰਚੀ ਮਿਲਣੀ ਬੜੀ ਔਖੀ ਆ। ਮੈਂ ਦੇਖਿਆ ਥਾਰੇ ਗਾਓਂ ਮਾਂ ਝਿਉਰ ਅਰ ਬਰਾਗੀ, 'ਕਾਲੀ, ਨਾਈ, ਤਖਾਣ ਸਾਰੇ ਥਾਰੇ ਖਿਲਾਫ਼ ਆਂ।'

ਇਸੇ ਕਰਕੇ ਮੈਂ ਸਾਡੇ ਪਿੰਡ ਚੋਣਾਂ ਕਰਵਾਉਣ ਆ ਰਹੇ ਅਧਿਆਪਕਾਂ ਨੂੰ ਮੰਡੀ ਪਿੰਡ ਵਿਚ ਜਾ ਕੇ ਮਿਲ ਲਿਆ ਸੀ। ਉਨ੍ਹਾਂ ਮੈਨੂੰ ਚਾਹ ਪਿਲਾਉਂਦਿਆਂ ਇਹ ਕਿਹਾ ਸੀ ਕਿ ਹੋਰ ਤਾਂ ਅਸੀਂ ਕੁਝ ਨਹੀਂ ਕਰ ਸਕਦੇ ਪਰ ਤੇਰੇ ਪਿੰਡ ਵਿਚ ਅਸੀਂ ਜਾਅਲੀ ਵੋਟ ਨਹੀਂ ਪੈਣ ਦਿਆਂਗੇ। ਇਕ ਦਿਨ ਪਹਿਲਾਂ ਸਾਰੇ ਅਧਿਕਾਰੀ ਪੁਲਿਸ ਸਮੇਤ ਸਾਡੇ ਪਿੰਡ ਦੇ ਪ੍ਰਾਇਮਰੀ ਸਕੂਲ ਵਿਚ ਪੁੱਜ ਗਏ ਸਨ। ਰਾਤ ਨੂੰ ਫਿਰ ਇਕੱਠ ਹੋਇਆ। ਅੱਜ ਇਹ ਸਾਰੇ ਅਧਿਕਾਰੀ ਸਰਬਸੰਮਤੀ ਕਰਵਾਉਣਾ ਚਾਹੁੰਦੇ ਸਨ ਪਰ ਮੇਰੀ ਇਕ ਹੀ ਮੰਗ ਸੀ ਕਿ ਇਹ ਲੋਕ ਸਾਰੇ ਹੀ ਪੰਚ ਆਪਣੇ ਪੱਖ ਦੇ ਰੱਖ ਲੈਣ ਪਰ ਸਰਪੰਚੀ ਐਤਕੀਂ ਸਾਡੇ ਪੱਲੇ ਵਿਚ ਪਾ ਦਿਓ। ਮੈਂ ਮੇਰੇ ਸਾਰੇ ਚਾਚਿਆਂ, ਤਾਇਆਂ, ਪਿੰਡ ਦੀਆਂ ਸਾਰੀਆਂ ਮਾਵਾਂ ਭੈਣਾਂ ਦੇ ਚਰਨਾਂ ਵਿਚ ਇਹ ਬੇਨਤੀ ਕਰਦਾ ਰਿਹਾ ਕਿ ਇਕ ਮੌਕਾ ਸਾਨੂੰ ਦੇ ਦਿਓ ਪਰ ਪਿੰਡ ਦੇ ਲੋਕ ਟੱਸ ਤੋਂ ਮੱਸ ਹੋਣ



ਲਈ ਤਿਆਰ ਨਹੀਂ ਸਨ। ਉਨ੍ਹਾਂ ਵਿਚ ਬੈਠੇ ਹੰਕਾਰ ਨੇ ਇਲਾਕੇ ਵਿਚ ਇਹ ਡਟ ਕੇ ਪ੍ਰਚਾਰ ਕੀਤਾ ਸੀ ਐਤਕੀਂ ਅਸੀਂ ਚਮਾਰਾਂ ਕਾ ਨੱਕ ਭੰਨ ਕਾ ਹਟਾਂਗੇ। ਇਹ ਖਿਉਣੇ ਦੇ ਮੁੰਡਿਆਂ ਨੇ ਅੱਤ ਚੱਕ ਰੱਖੀ ਐ, ਨਾ ਜੇ ਹੁਣ ਇਹ ਸਾਡੀ ਦਾੜ੍ਹੀ ਨੂੰ ਹੱਥ ਪਾਮੇਂਗੇ ਤਾਂ ਹਮੇ ਇਨ੍ਹਾਂ ਨੂੰ ਬਖਸ਼ ਦਿਆਂਗੇ। ਨੰਬਰਦਾਰਾਂ ਨੇ ਇਹ ਗੱਲ ਫੈਲਾ ਦਿੱਤੀ ਸੀ ਕਿ ਜਿਹੜੀ ਸ਼ਾਮਲਾਤ ਆਪਾਂ ਨੇ ਆਪਣੇ ਆਪਣੇ ਹਿੱਸਿਆਂ ਵਿਚ ਵੰਡ ਲਈ ਸੀ, ਜੇਕਰ ਸਰਪੰਚ ਚਮਾਰ ਬਣ ਗਏ ਤਾਂ ਉਹ ਇਹ ਕੇਸ ਦੁਬਾਰਾ ਖੋਲ੍ਹ ਕਾ ਆਪਣੀ ਜ਼ਮੀਨ ਮਾਹ ਤੇ ਹਿੱਸਾ ਵੰਡਾ ਲਹੇਂਗੇ। ਇਸ ਕਰਕੇ ਚਮਾਰਾਂ ਨੂੰ ਸਰਪੰਚ ਨਹੀਂ ਬਣਾਇਆ ਜਾ ਸਕਦਾ। ਕਿਉਂਕਿ ਯੋਹੋ ਮਾਅਰੀ ਜ਼ਮੀਨ ਖੋਹ ਲਹੇਂਗੇ। ਇਹੋ ਜਿਹੇ ਹੋਰ ਬਹੁਤ ਸਾਰੇ ਸਟੰਟ ਭਰੇ ਅਲਫ਼ਾਜ਼ ਸਾਡੇ ਉੱਤੇ, ਸਾਡੇ ਵਿਰੋਧੀਆਂ ਵਲੋਂ ਸੁੱਟੇ ਜਾ ਰਹੇ ਸਨ। ਹੁਣ ਉਹ ਸਾਡੇ ਵਿਰੁੱਧ ਹਰ ਤਰ੍ਹਾਂ ਦਾ ਹਰਬਾ ਵਰਤ ਰਹੇ ਸਨ। ਉਹ ਸਾਨੂੰ ਅਜਿਹੇ ਲਫ਼ਜ਼ ਵੀ ਕਹਿ ਰਹੇ ਸਨ ਜਿਨ੍ਹਾਂ ਦਾ ਸਹਿਣਾ ਮੁਸ਼ਕਲ ਸੀ।

***ਬਾਪੂ ਕਹਿੰਦੈ :*** ਜਦੋਂ ਇਨ੍ਹਾਂ ਉਚੀ ਜਾਤਾਂ ਵਾਲਿਆਂ ਜਾਂ ਕਿਸੇ ਅਮੀਰ ਦੀ ਹਾਊਮੈ ਨੂੰ ਸੱਟ ਵੱਜਦੀ ਹੈ ਤਾਂ ਉਹ ਸਮਾਜ ਦੀਆਂ ਸਾਰੀਆਂ ਕਦਰਾਂ-ਕੀਮਤਾਂ ਭੁਲਾ ਕੇ ਆਪਣੇ ਆਪ ਨੂੰ ਆਪਣੀ ਹਾਊਮੈ ਬਚਾਉਣ ਵਿਚ ਲਾ ਦਿੰਦਾ ਹੈ ਜਿਹੜੀ ਕਿ ਕਈ ਵਾਰੀ ਉਸ ਲਈ ਵੀ ਖਤਰਨਾਕ ਹੋ ਜਾਂਦੀ ਹੈ।

ਅੱਜ ਰਾਤ ਨੂੰ ਹੋਣ ਵਾਲਾ ਇਕੱਠ ਵੀ ਉਨ੍ਹਾਂ ਦੀ ਹਾਊਮੈ ਨੂੰ ਉਜਾਗਰ ਕਰ ਰਿਹਾ ਸੀ। ਅਸੀਂ ਵਾਰ-ਵਾਰ ਨਿੰਮੋ-ਝੂਣੇ ਹੋ ਕੇ ਪਿੰਡ ਨੂੰ ਇਹ ਦਿਖਾਉਣਾ ਚਾਹੁੰਦੇ ਸਾਂ ਕਿ ਅਸੀਂ ਮਿੰਨਤ-ਤਰਲਾ ਕਰਕੇ ਸਰਪੰਚੀ ਮੰਗ ਰਹੇ ਹਾਂ। ਅਸੀਂ ਕੋਈ ਫੈਸਲਾ ਸਰਪੰਚ ਬਣਨ ਤੋਂ ਬਾਅਦ ਪਿੰਡ ਦੇ ਖਿਲਾਫ਼ ਨਾ ਲੈ ਲਈਏ ਇਸ ਕਰਕੇ ਸਾਰੇ ਪੰਚ ਅਸੀਂ ਉਨ੍ਹਾਂ ਦੇ ਬਣਾਉਣ ਦਾ ਵੀ ਤੈਅ ਕਰ ਰਹੇ ਸਾਂ। ਸਾਡੀ ਸਰਬਸੰਮਤੀ ਇਸ ਵਾਰ ਨਹੀਂ ਹੋਈ। ਸਵੇਰੇ ਵੋਟਾਂ ਪੈਣੀਆਂ ਸਨ। ਇਹ ਰਾਤ ਮੇਰੇ ਲਈ ਬੜੀ ਅਹਿਮ ਰਾਤ ਸੀ। ਸਾਰੀ ਰਾਤ ਮੈਂ ਪਿੰਡ ਦੇ ਲੋਕਾਂ ਵਿਚ ਗੁਜ਼ਾਰ ਦਿੱਤੀ। ਵੋਟਾਂ ਪਵਾਉਣ ਆਏ ਅਧਿਕਾਰੀ ਉਨ੍ਹਾਂ ਵੱਲ ਹੀ ਠਹਿਰੇ ਸਨ। ਉਹ ਉਨ੍ਹਾਂ ਅਧਿਕਾਰੀਆਂ ਦੀ ਪੂਰੀ ਸੇਵਾ ਕਰ ਰਹੇ ਸਨ।

ਸਵੇਰੇ ਚੋਣ ਸ਼ੁਰੂ ਹੋ ਗਈ। ਬੜੀ ਸ਼ਾਂਤੀ ਨਾਲ ਚੋਣ ਹੋਈ। ਉਨ੍ਹਾਂ ਸਾਰਿਆਂ ਨੂੰ ਇਹ ਹੰਕਾਰ ਸੀ ਕਿ ਅਸੀਂ ਜਿੱਤ ਗਏ ਹਾਂ। ਹੰਕਾਰ ਹੋਣਾ ਵੀ ਚਾਹੀਦਾ ਸੀ ਕਿਉਂਕਿ ਉਨ੍ਹਾਂ ਦੇ ਹਮਾਇਤੀਆਂ ਦੀ ਗਿਣਤੀ ਜ਼ਿਆਦਾ ਸੀ। ਸਾਡੇ ਪਿੰਡ ਵਿਚ ਇਕ ਥੋੜ੍ਹੀ ਮਾਨਸਿਕ ਤੌਰ 'ਤੇ ਕਮਜ਼ੋਰ ਬਜ਼ੁਰਗ ਔਰਤ ਅਨੌਖੀ ਦੇਵੀ ਵੀ ਰਹਿੰਦੀ ਸੀ। ਉਸ ਦੀ ਵੋਟ ਵੀ ਬਣੀ ਹੋਈ ਸੀ। ਮੈਂ ਮੇਰੇ ਪਿੰਡ ਦੇ ਮੇਰੇ ਵਿਰੋਧੀਆਂ ਨੂੰ ਇਹ ਕਿਹਾ ਕਿ ਜੇਕਰ ਤੁਹਾਡੀ ਕੋਈ ਅਜਿਹੀ ਵੋਟ ਹੈ ਤਾਂ ਤੁਸੀਂ ਵੀ ਵੋਟ ਪਾ ਸਕਦੇ ਹੋ। ਅਸੀਂ ਵੀ ਇਸ ਬਜ਼ੁਰਗ ਮਾਤਾ ਦੀ ਵੋਟ ਪਾਉਣਾ ਚਾਹੁੰਦੇ ਹਾਂ। ਇਸ ਨੇ ਅਗਲੀਆਂ ਚੋਣਾਂ ਤੱਕ ਰਹਿਣਾ ਹੈ ਜਾਂ ਨਹੀਂ ਇਸ ਵਲੋਂ ਵੀ ਅਸੀਂ ਇਕ ਮੋਹਰ ਲਵਾਉਣਾ ਚਾਹੁੰਦੇ ਹਾਂ। ਸਾਡੇ ਵਿਰੋਧੀਆਂ ਕੋਲ ਅਜਿਹੀ ਕੋਈ ਵੋਟ ਨਹੀਂ ਸੀ। ਪਰ ਹੰਕਾਰ ਨੇ ਇਹ ਸੋਚਦਿਆਂ ਕਿ ਸਾਡੀ ਜਿੱਤ ਪੱਕੀ ਹੈ ਸਾਨੂੰ ਇਸ ਬੋਲ਼ੀ ਦੀ ਇਕ ਵੋਟ ਨਾਲ ਕੀ ਫਰਕ ਪੈਣ ਲਗਾ ਹੈ, ਉਹਨਾਂ ਵੋਟ ਪਵਾਉਣ ਦੀ ਇਜ਼ਾਜਤ ਦੇ ਦਿੱਤੀ ਸੀ। ਉਹ ਵੋਟ ਮੈਂ ਸਾਡੇ ਪੱਖ ਦੇ ਖੜ੍ਹੇ ਹੋਏ ਸਰਪੰਚ ਨੂੰ ਖ਼ੁਦ ਪਾ ਕੇ ਆਇਆ ਸਾਂ।

ਵੋਟਾਂ ਪੈਣੀਆਂ ਬੰਦ ਹੋ ਗਈਆਂ, ਵੋਟਾਂ ਦੀ ਗਿਣਤੀ ਸ਼ੁਰੂ ਹੋਈ। ਸਾਡੇ ਵਿਰੋਧੀਆਂ ਦੇ ਬਹੁਤ ਸਾਰੇ ਲੋਕ ਸਕੂਲ ਦੇ ਬਿਲਕੁਲ ਸਾਹਮਣੇ ਜਿੰਦਾਬਾਦ-ਮੁਰਦਾਬਾਦ ਕਰਨ ਦੀ

ਤਿਆਰੀ ਵਿਚ ਖੜ੍ਹੇ ਸਨ। ਪਰ ਜਿਹੜੇ ਸਾਡੇ ਪੱਖ ਦੇ ਲੋਕ ਸਨ ਉਹ ਸਕੂਲ ਦੇ ਪਿਛਲੇ ਪਾਸੇ ਨਿਮੋਝੂਣੇ ਹੋ ਕੇ ਰੱਬ ਨੂੰ ਧਿਆ ਰਹੇ ਸਨ। ਉਨ੍ਹਾਂ ਦੇ ਚਿਹਰਿਆਂ ਉੱਤੇ ਮੁਰਝਾਇਆ ਪਣ ਸਪਸ਼ਟ ਨਜ਼ਰ ਆ ਰਿਹਾ ਸੀ। ਅੰਦਰ ਗਿਣਤੀ ਹੋ ਰਹੀ ਸੀ। ਮੈਂ ਵੀ ਮੌਕੇ 'ਤੇ ਮੌਜੂਦ ਸਾਂ। ਜਦੋਂ ਚੋਣ ਅਧਿਕਾਰੀ ਨੇ ਨਤੀਜਾ ਐਲਾਨਿਆ ਤਾਂ ਸਾਡੇ ਪਿੰਡ ਦੇ ਸਾਡੇ ਵਿਰੋਧੀਆਂ ਨੇ ਇੰਤਰਾਜ਼ ਜ਼ਾਹਿਰ ਕੀਤਾ। ਦੁਬਾਰਾ ਗਿਣਤੀ ਫਿਰ ਕੀਤੀ ਗਈ, ਹੁਣ ਵੀ ਅਸੀਂ ਇਕ ਵੋਟ 'ਤੇ ਜਿੱਤ ਗਏ ਸਾਂ। ਸਾਡੇ ਵਿਰੋਧੀਆਂ ਦਾ ਸਕੂਲ ਸਾਹਮਣੇ ਖੜ੍ਹਿਆ ਭਾਰੀ ਇਕੱਠ ਹੁਣ ਨਿੰਮੋਝੂਣਾ ਹੋ ਗਿਆ। ਸਾਡੇ ਸਕੂਲ ਦੇ ਪਿਛੇ ਖੜ੍ਹੇ ਸਾਡੇ ਲੋਕ ਖਿੜ ਗਏ ਸਨ। ਕਮਾਲ ਦੀ ਗੱਲ ਇਹ ਹੋਈ ਸੀ ਕਿ ਸਾਡਾ ਸਰਪੰਚ ਵੀ ਜਿੱਤ ਗਿਆ ਸੀ ਤੇ ਸਾਡੇ ਸਾਰੇ ਪੰਚ ਵੀ ਜਿੱਤ ਗਏ ਸਨ। ਸਾਡੇ ਵਿਰੋਧੀ ਖਾਲਮ ਖਾਲੀ ਆਪੋ-ਆਪਣੇ ਘਰਾਂ ਨੂੰ ਚਲੇ ਗਏ ਸਨ। ਬੜੀ ਮੁਸ਼ਕਿਲ ਨਾਲ ਮਿਲੀ ਹੋਈ ਜਿੱਤ ਕਾਰਨ ਪਿੰਡ ਦੇ ਲੋਕਾਂ ਦਾ ਅਸੀਂ ਘਰ-ਘਰ ਜਾ ਕੇ ਧੰਨਵਾਦ ਕੀਤਾ ਪਰ ਸਰਪੰਚ ਬਣਨ ਤੋਂ ਬਾਅਦ ਮੇਰੇ ਭਰਾ ਪ੍ਰਸਾਦਾ ਰਾਮ ਨੇ ਸ਼ਾਇਦ ਆਪਣੇ ਮੁੰਡੇ ਅਮਰੀਕ ਨੂੰ ਮੇਰੀ ਕਿਸੇ ਵੀ ਗੱਲ ਨੂੰ ਨਾ ਮੰਨਣ ਲਈ ਕਹਿ ਦਿੱਤਾ ਸੀ। ਹੁਣ ਸਰਪੰਚ ਅਮਰੀਕ ਆਪ ਮੁਹਾਰਾ ਹੋ ਗਿਆ ਸੀ। ਸਾਰੇ ਫਾਇਦੇ ਉਹ ਆਪਣੇ ਹੀ ਕਰ ਰਿਹਾ ਸੀ। ਪਿੰਡ ਦਾ ਵਿਕਾਸ ਕਰਨਾ ਉਹ ਭੁੱਲ ਗਿਆ ਸੀ। ਪਿੰਡ ਦੇ ਲੋਕ ਮੈਨੂੰ ਤਾਅਨੇ ਮਾਰ ਰਹੇ ਸਨ ਪਰ ਮੈਂ ਮਜਬੂਰ ਸਾਂ। ਪਿੰਡ ਛੱਡ ਕੇ ਸ਼ਹਿਰ ਵਿਚ ਆਉਣ ਦਾ ਮੇਰਾ ਇਕ ਇਹ ਕਾਰਨ ਵੀ ਸੀ। ਹੁਣ ਜਦੋਂ ਵੀ ਸਰਪੰਚੀ ਦੀ ਚੋਣ ਹੁੰਦੀ ਹੈ ਤਾਂ ਪਿੰਡ ਦੇ ਲੋਕ ਮੈਨੂੰ ਬੁਲਾਉਂਦੇ ਹਨ ਤੇ ਹਰ ਵਾਰ ਸਰਬਸੰਮਤੀ ਹੋ ਜਾਂਦੀ ਹੈ ਭਾਵੇ ਕਿ ਹਰ ਬਾਰ ਅੜਿਕਾ ਸਿੰਘ ਵੀ ਹੁਣ ਮੇਰਾ ਭਰਾ ਪ੍ਰਸਾਦਾ ਰਾਮ ਹੀ ਬਣਦਾ ਹੈ ਪਰ ਹੁਣ ਸਾਰੇ ਪਿੰਡ ਦੇ ਲੋਕ ਮੇਰੇ ਨਾਲ ਬਿਲਕੁਲ ਸਹੀ ਹਨ।

• • •



# ਕਤਲ ਹੋਇਆ ਰੱਬ

ਅੱਖਰ ਜੋੜ ਕੇ ਲਿਖੇ ਬਣਾਏ ਜਿਨ੍ਹਾਂ ਸਦਾ ਉਹਨਾਂ ਨੂੰ ਨਮਸਕਾਰ ਮੇਰਾ,
ਸ਼ਬਦ ਬਣੇ ਤੇ ਧੁੰਨ ਹੋਈ ਹਾਜਰ ਉਸ ਧੁੰਨ ਲਈ ਸਦਾ ਸਤਿਕਾਰ ਮੇਰਾ।
ਸ਼ਬਦਾਂ ਨਾਲ ਹੀ ਤੂੰ ਤੇ ਮੈ ਬਣਿਆ ਸ਼ਬਦ ਬਿਨਾਂ ਜੀਵਨ ਅੰਧਕਾਰ ਮੇਰਾ,
ਮਜ਼ਹਬ ਜਾਤ ਕੋਈ ਵੀ ਸ਼ਬਦ ਦਾ ਨਹੀਂ ਸਰਬ ਸਾਂਝਾ ਹੈ ਇਹ ਪਿਆਰ ਮੇਰਾ।

***ਕਤਲ ਹੋਇਆ ਰੱਬ***! ਜੇ ਰੱਬ ਹੈ ਤਾਂ ਉਹ ਕਤਲ ਕਿਵੇਂ ਹੋ ਸਕਦਾ ਹੈ। ਜੇ ਰੱਬ ਹੈ ਹੀ ਨਹੀਂ ਤਾਂ ਉਸ ਦਾ ਕਤਲ ਕਰਨਾ ਬੇਕਾਰ ਹੈ।

***ਆਤਮ ਪ੍ਰਕਾਸ਼ ਕਹਿੰਦੈ*** : ਰੱਬ ਭਾਵਨਾਵਾਂ ਵਿਚ ਵਸਿਆ ਹੋਇਆ ਇਕ ਉਹ ਰੂਹਾਨੀ ਸਕੂਨ ਹੈ ਜਿਸ ਨੂੰ ਪਿਆਰ ਵੀ ਕੀਤਾ ਜਾਂਦਾ ਹੈ ਤੇ ਉਸ ਦਾ ਡਰ ਵੀ ਮਾਨਿਆ ਜਾਂਦਾ ਹੈ, ਗੂੰਗੇ ਦੇ ਗੁੜ ਖਾਣ ਵਾਂਗ।

***ਉਖਲਾ ਤਰਕਸ਼ੀਲ ਕਹਿੰਦਾ,*** "ਇਨਸਾਨ ਦੀਆਂ ਭਾਵਨਾਵਾਂ ਹੀ ਰੱਬ ਪਾਲਦੀਆਂ ਨੇ। ਰੱਬ ਉਂਞ ਕੋਈ ਸ਼ੈਅ ਨਹੀਂ।"

***ਸੰਤ ਸਤਨਾਮ ਸਿੰਘ ਵੀ ਕਹਿੰਦੈ ਹਨ,*** "ਕੋਈ ਵੱਡਾ ਰੱਬ ਕੋਈ ਨਿੱਕਾ ਰੱਬ ਮੈਂ ਕਿਹੜਾ ਕਿਹੜਾ ਰੱਬ ਪੂਜਾਂ"

***ਵਿਚਾਰ ਆਪੋ ਆਪਣਾ :*** ਰੱਬ ਪ੍ਰਤੀ ਸਭ ਦੇ ਆਪੋ-ਆਪਣੇ ਵਿਚਾਰ ਹਨ, ਹਿੰਦੂ ਕਹਿੰਦੈ ਮੇਰਾ ਵਿਸ਼ਨੂੰ ਵੱਡਾ ਐ। ਮੁਸਲਮਾਨ ਕਹਿੰਦੈ ਮੇਰਾ ਅੱਲਾ ਖ਼ੁਦਾ ਵੱਡਾ। ਇਸਾਈ ਕਹਿੰਦੈ 'ਗੌਡ ਇਜ਼ ਵਨ' ਮੇਰਾ ਗੌਡ ਹੀ ਸਭ ਤੋਂ ਵੱਡਾ ਹੈ। ਸਿੱਖ ਕਹਿੰਦੈ ਵਾਹਿਗੁਰੂ ਤੋਂ ਉੱਤੇ ਕੋਈ ਨਹੀਂ। ਪਰ ਸਾਰੇ ਧਰਮਾਂ ਦੇ ਗ੍ਰੰਥਾਂ ਦਾ ਸਾਰ ਹੈ, 'ਰੱਬ ਇਕ ਹੈ, ਉਹ ਕਣ ਕਣ ਵਿਚ ਵਸਦੈ, ਰੱਬ ਵਿਚ ਪ੍ਰੇਮ ਹੈ, ਪ੍ਰੇਮ ਵਿਚ ਰੱਬ ਹੈ, ਰੱਬ ਸਮੁੱਚੀ ਇਨਸਾਨੀਅਤ ਹੈ, ਰੱਬ ਤੋਂ ਕੋਈ ਜਗ੍ਹਾ ਖਾਲੀ ਨਹੀਂ।'

ਬਾਪੂ ਅਨਪੜ੍ਹ ਸੀ ਪਰ ਉਹ ਜਪੁਜੀ ਸਾਹਿਬ ਦਾ ਪਾਠ ਮੂੰਹ ਜ਼ਬਾਨੀ ਕਰਦੇ ਸਨ। ਸਵੇਰੇ ਹੀ ਉਨ੍ਹਾਂ ਨੇ ਨਹਾਉਣਾ, ਨਹਾ ਕੇ ਪਲੋਥੀ ਮਾਰ ਕੇ ਬਹਿ ਜਾਣਾ ਤੇ ਜਪੁਜੀ ਸਾਹਿਬ ਦਾ ਪਾਠ ਉੱਚੀ ਉੱਚੀ ਕਰਨਾ, ਪਰ ਬਾਪੂ ਨੂੰ ਵੀ ਮੈਂ ਸਾਡੇ ਘਰੇ ਬਣੀ ਹੋਈ ਸਿੱਧ ਦੀ ਸਮਾਧ ਉੱਤੇ ਹਰ ਤਿੱਥ ਤਿਉਹਾਰ ਨੂੰ ਮੱਥਾ ਟੇਕਦਿਆਂ ਲਗਾਤਾਰ ਵੇਖਦਾ ਆਇਆ ਹਾਂ। ਕਿਉਂਕਿ ਮੈਂ ਵੀ ਉਨ੍ਹਾਂ ਨਾਲ ਮੱਥਾ ਟੇਕਣ ਦਾ ਭਾਗੀਦਾਰ ਹੁੰਦਾ, ਜਦੋਂ ਕੋਈ ਤਿੱਥ ਤਿਉਹਾਰ ਹੋਣਾ ਤਾਂ ਅਸੀਂ ਇਕੱਠੇ ਹੋ ਕੇ ਸਿੱਧ ਬਾਬੇ ਦੀ ਸਮਾਧ 'ਤੇ ਮੱਥਾ ਟੇਕਣਾ ਤੇ ਮੈਨੂੰ ਉਹ ਟਾਇਮ ਬੜਾ ਚੰਗਾ-ਚੰਗਾ ਲਗਦਾ ਸੀ। ਹਰ ਐਤਵਾਰ ਨੂੰ ਅਸੀਂ ਸਿੱਧ ਬਾਬੇ ਦੀ

ਸਮਾਧ ’ਤੇ ਚਿਰਾਗ ਲਗਾਉਂਦੇ।

ਸਾਡੇ ਵਿਹੜੇ ਵਿਚ ਥੋੜੀ ਖੂਹੀ, ਹਰ ਸ਼ਨੀਵਾਰ ਉਸ ’ਤੇ ਚਿਰਾਗ ਲਗਾਉਣਾ, ਦਲਿਤਾਂ ਦੀ ਧਰਮਸ਼ਾਲਾ ਦੇ ਕੋਲ ਥੱੜਾ ਜਿਹਾ, ਜਿਸ ਨੂੰ ਕਿ ਅਸੀਂ ਬਾਖੂਹੇ ਕਹਿੰਦੇ, ਉਸ ਥੱੜੇ ਉੱਤੇ ਹਰ ਦੀਵਾਲੀ ਨੂੰ ਮੱਥਾ ਟੇਕਿਆ ਜਾਂਦਾ, ਸਾਡੇ ਬਿਲਕੁਲ ਹੀ ਨਾਲ ਫਿਰਨੀ ਦੇ ਨਾਲ ਮੈਦਾਨ ਵਾਲੀ ਮਾਈ ਦੀ ਸਮਾਧ, ਜਿਥੇ ਕਿ ਬਹੁਤ ਸਾਰੀਆਂ ਨਿੱਕੀਆਂ-ਨਿੱਕੀਆਂ ਹੋਰ ਸਮਾਧਾਂ ਬਣੀਆਂ ਹੋਈਆਂ ਹਨ। ਦੀਵਾਲੀ ਦੇ ਦਿਨਾਂ ਵਿਚ ਜਿਸ ਘਰ ਵਿਚ ਪਿਛਲੇ ਸਾਲ ਕੋਈ ਖੁਸ਼ੀ ਆਈ ਹੋਵੇ ਜਿਵੇਂ ਕਿ ਮੁੰਡੇ ਦਾ ਵਿਆਹ ਹੋਣਾ ਜਾਂ ਘਰ ਮੁੰਡੇ ਨੇ ਜਨਮ ਲੈਣਾ ਤਾਂ ਇਸ ਮੈਦਾਨ ਵਾਲੀ ਮਾਈ ਦੀ ਸਮਾਧ ਦੇ ਨਾਲ ਇਕ ਸੂਰੀ ਦੇ ਬੱਚੇ ਦੀ ਬਲੀ ਦਿੱਤੀ ਜਾਂਦੀ। ਬਲੀ ਦੇ ਕੇ ਉਸ ਸੂਰੀ ਦੇ ਬੱਚੇ ਨੂੰ ਨਿੱਕੀਆਂ-ਨਿੱਕੀਆਂ ਸਮਾਧਾਂ ਦੇ ਵਿਚਕਾਰ ਟੋਆ ਪੁੱਟ ਕੇ ਦੱਬ ਦਿੱਤਾ ਜਾਂਦਾ, ਉਸ ਦੇ ਉੱਪਰ ਨਿੱਕੀ ਜਿਹੀ ਸਮਾਧ ਬਣਾ ਦਿੱਤੀ ਜਾਂਦੀ, ਬਰਾਗੀਆਂ ਦੇ ਖੇਤਾਂ ਵੱਲ ਨੂੰ ਜਾਂਦੀ ਡੰਡੀ ਦੇ ਕੋਲ ਰਾਧੇ ਬਾਣੀਏ ਦੀ ਮੋਟਰ ਉਸ ਦੇ ਬਿਲਕੁਲ ਨਾਲ ਬਸੰਤੀ ਮਾਤਾ ਦੀ ਬਣੀ ਹੋਈ ਸਮਾਧ, ਉਸ ਸਮਾਧ ਨੂੰ ਬਾਸੜੀਆਂ ਵਾਲੇ ਦਿਨ ਗੁਲਗਲਿਆਂ ਦਾ ਪਕਵਾਨ ਛਕਾਇਆ ਜਾਂਦਾ। ਇਹ ਸਾਰੇ ਹੀ ਕੰਮ ਅਸੀਂ ਸਾਰਿਆਂ ਨੇ ਖੁਸ਼ੀ-ਖੁਸ਼ੀ ਸ਼ਰਧਾ ਵਿਚ ਸ਼ਰਾਬੋਰ ਹੋ ਕੇ ਕਰਨੇ। ਅਸੀਂ ਸੰਤੁਸ਼ਟ ਵੀ ਹੁੰਦੇ ਸਾਂ। ਸਾਰਾ ਸਾਲ ਸਾਡਾ ਖੁਸ਼ੀਆਂ ਦਾ ਬੀਤੇ, ਅਸੀਂ ਇਸ ਦੀ ਕਾਮਨਾ ਵੀ ਕਰਦੇ ਸਾਂ। ਜੇ ਸਾਨੂੰ ਕੋਈ ਖੁਸ਼ੀ ਮਿਲਦੀ ਤਾਂ ਇਨ੍ਹਾਂ ਦੇਵੀ ਦੇਵਤਿਆਂ ਦਾ ਅਸੀਂ ਧੰਨਵਾਦ ਵੀ ਕਰਦੇ ਸਾਂ। ਮੈਂ ਸੰਤੁਸ਼ਟ ਹੁੰਦਾ ਤੇ ਮੈਨੂੰ ਇਨ੍ਹਾਂ ਅੱਗੇ ਮੱਥਾ ਟੇਕਣਾ ਚੰਗਾ-ਚੰਗਾ ਲੱਗਦਾ। ਇਸੇ ਤਰ੍ਹਾਂ ਪਿੰਡ ਦੀਵਾਨਵਾਲਾ ਵਿਖੇ ਇਕ ਜਗਨਨਾਥ ਨਾਂ ਦਾ ਬਾਬਾ, ਬਾਬੇ ਸਮਾਧਾਂ ਵਾਲੇ ਦੀ ਚੌਂਕੀ ਲਗਾਉਂਦਾ। ਹਰ ਐਤਵਾਰ ਸਾਡੇ ਪਰਿਵਾਰ ਵਿਚੋਂ ਕੋਈ ਨਾ ਕੋਈ ਵਿਅਕਤੀ ਉਥੇ ਚੌਂਕੀ ਭਰਕੇ ਆਉਂਦਾ। ਕਈ ਵਾਰੀ ਉਥੇ ਜਾਣ ਦੀ ਡਿਊਟੀ ਮੇਰੀ ਵੀ ਲਗਦੀ ਸੀ। ਮੈਂ ਉਥੇ ਵੀ ਸੰਤੁਸ਼ਟ ਹੁੰਦਾ ਸਾਂ ਪਰ ਸਾਈਕਲ ਉੱਤੇ ਲੰਬਾ ਪੈਂਡਾ ਕਰਕੇ ਜਾਣਾ ਥੋੜ੍ਹਾ ਮੁਸ਼ਕਿਲ ਲਗਦਾ ਸੀ। ਇਸ ਤੋਂ ਇਲਾਵਾ ਮੈਂ ਕਾਲੀ ਮਾਤਾ ਨੂੰ ਬਹੁਤ ਮੰਨਦਾ। ਮੇਰੀ ਬੇਬੇ ਮੈਨੂੰ ਕਾਲੀ ਮਾਤਾ ਦੇ ਮੰਦਰ ਪਟਿਆਲਾ ਵਿਖੇ ਮੱਥਾ ਟਿਕਾਉਣ ਵੀ ਲੈ ਜਾਂਦੀ। ਮੈਂ ਕਾਲੀ ਮਾਤਾ ਦੀ ਪੂਜਾ ਬਹੁਤ ਜ਼ਿਆਦਾ ਕਰਨ ਲੱਗ ਪਿਆ ਸਾਂ। ਆਮ ਬੱਚਿਆਂ ਵਾਂਗ ਮੈਂ ਵੀ ਕਾਲੀ ਮਾਤਾ ਦੀ ਸੁੱਖ ਸੁੱਖ ਲਈ ਸੀ ਕਿ ਜੇਕਰ ਮੈਂ ਚੰਗੇ ਨੰਬਰਾਂ ਵਿਚ ਪਾਸ ਹੋ ਗਿਆ ਤਾਂ ਜੋੜੀਆਂ ਸੜਕਾਂ ਤੋਂ ਮੰਦਰ ਤੱਕ ਮੈਂ ਡੰਡੌਤ ਕਰਦਾ ਜਾਵਾਂਗਾ। ਮੈਂ ਪਾਸ ਵੀ ਹੋ ਗਿਆ ਸਾਂ। ਮੇਰੇ ਬਾਪੂ ਨੂੰ ਨਾਲ ਲੈ ਕੇ ਮੈਂ ਜੋੜੀਆਂ ਸੜਕਾਂ ਤੋਂ ਕਾਲੀ ਮਾਤਾ ਦੇ ਮੰਦਰ ਤੱਕ ਡੰਡੌਤ ਵੀ ਕੀਤੀ ਸੀ। ਕਰੀਬ 9 ਕਿਲੋਮੀਟਰ ਪੈਂਡਾ ਮੈਂ ਉੱਠਕ-ਬੈਠਕ ਲੰਮੇ ਪੈ ਕੇ ਤੈਅ ਕਰ ਲਿਆ ਸੀ ਪਰ ਮੇਰੇ ਗੋਡੇ ਵੀ ਛਿੱਲੇ ਗਏ ਸਨ, ਮੇਰਾ ਪੇਟ ਵੀ ਛਿੱਲਿਆ ਗਿਆ ਸੀ ਜਦੋਂ ਮੈਂ ਬਾਜ਼ਾਰ ਦੇ ਵਿਚ ਨੂੰ ਡੰਡੌਤ ਕਰਦਾ ਜਾ ਰਿਹਾ ਸਾਂ ਤਾਂ ਬਾਜ਼ਾਰ ਵਿਚ ਔਰਤਾਂ ਅਤੇ ਬੰਦੇ ਮੇਰੇ ਪੈਰਾਂ ਨੂੰ ਹੱਥ ਵੀ ਲਗਾ ਰਹੇ ਸਨ। ਮੈਂ ਅੱਜ ਵੀ ਜਦੋਂ ਉਸ ਘਟਨਾ ਬਾਰੇ ਸੋਚਦਾ ਹਾਂ ਤਾਂ ਸਰੀਰ ਧੁਰ ਅੰਦਰ ਤੱਕ ਕੰਬ ਜਾਂਦਾ ਹੈ ਕਿ ਇਕ 15 ਕੁ ਸਾਲ ਦੇ ਬੱਚੇ ਨੇ 9 ਕਿਲੋਮੀਟਰ ਦਾ ਸਫ਼ਰ ਡੰਡੌਤ ਕਰਦਿਆਂ ਕਿਵੇਂ ਤੈਅ ਕੀਤਾ ਹੋਵੇਗਾ? ਜਿਵੇਂ ਮੈਂ ਐਵਰੈਸਟ ਦੀ ਚੋਟੀ ਤੈਅ ਕਰ ਲਈ ਸੀ। ਇਸੇ ਤਰ੍ਹਾਂ ਮੈਂ ਨੈਣਾ ਦੇਵੀ ਵੀ ਕਦੇ ਆਨੰਦਪੁਰ ਸਾਹਿਬ ਤੋਂ ਕਦੇ ਕੌਲਾਂ ਵਾਲੇ ਟੋਭੇ ਤੋਂ ਪਹਾੜੀਆਂ ਚੜ੍ਹਦਾ ਹੋਇਆ ਮੱਥਾ ਟੇਕਕੇ ਆਉਂਦਾ ਸਾਂ। ਵਿਆਹ ਤੋਂ



ਬਾਅਦ ਵੀ ਇਹ ਸਿਲਸਿਲਾ ਜਾਰੀ ਰਿਹਾ। ਗੁਰਦੁਆਰਾ ਦੁਖਨਿਵਾਰਨ ਸਾਹਿਬ ਮੈਨੂੰ ਮੇਰੀ ਪਿਆਰੀ ਕਮਲਜੀਤ ਕੌਰ ਲੈ ਜਾਇਆ ਕਰਦੀ ਸੀ। ਅਸੀਂ ਗੁਰਦੁਆਰਾ ਦੂਖਨਿਵਾਰਨ ਸਾਹਿਬ ਤਲਾਬ ਦੇ ਕੰਢੇ ਲੰਬਾ ਸਮਾਂ ਬੈਠੇ ਰਹਿੰਦੇ ਸਾਂ। ਦੂਖਨਿਵਾਰਨ ਸਾਹਿਬ ਉੱਤੇ ਮੇਰੀ ਸ਼ਰਧਾ ਕਾਫ਼ੀ ਬਣੀ ਹੋਈ ਸੀ। ਮੇਰੇ ਵਿਆਹ ਹੋਣ ਤੋਂ ਬਾਅਦ ਸਾਡੇ ਅਲੱਗ ਹੋਣ ਸਮੇਂ ਅਸੀਂ ਇਹ ਵਾਅਦਾ ਵੀ ਕੀਤਾ ਸੀ ਕਿ ਹਰ ਬਸੰਤ ਪੰਚਮੀ ਵਾਲੇ ਦਿਨ ਅਸੀਂ ਜਿਥੇ ਮਰਜ਼ੀ ਹੋਈਏ ਗੁਰਦੁਆਰਾ ਦੁਖਨਿਵਾਰਨ ਸਾਹਿਬ ਜ਼ਰੂਰ ਮਿਲਿਆ ਕਰਾਂਗੇ ਪਰ ਇਹ ਵਾਅਦਾ ਚਾਰ ਕੁ ਸਾਲ ਹੀ ਨਿਭ ਸਕਿਆ ਸੀ। ਇਕ ਵਾਰ ਕਿਸੇ ਕਾਰਨ ਕਰਕੇ ਕਮਲਜੀਤ ਨਹੀਂ ਪਹੁੰਚ ਸਕੀ, ਇਕ ਵਾਰ ਮੈਂ ਨਹੀਂ...।

***ਆਤਮ ਪ੍ਰਕਾਸ਼ ਕਹਿੰਦੈ :*** ਸ਼ਰਧਾ ਇਨਸਾਨ ਨੂੰ ਸੰਤੁਸ਼ਟ ਕਰਦੀ ਹੈ ਪਰ ਜਦੋਂ ਜਨੂੰਨ ਬਣ ਜਾਵੇ ਤਾਂ ਕਹਿਰ ਵੀ। ਸ਼ਰਧਾ ਇਨਸਾਨ ਦੀਆਂ ਸੂਖਮ ਭਾਵਨਾਵਾਂ ਦਾ ਇਕ ਮਹੀਨ ਬਲਵਲਾ ਹੈ ਪਰ ਕੱਟੜਵਾਦ ਸ਼ਰਧਾ ਨੂੰ ਜਨੂੰਨ ਵਿਚ ਬਦਲਕੇ ਸਮਾਜ ਵਿਚ ਅਸਥਿਰਤਾ ਵੀ ਫੈਲਾਉਂਦਾ ਹੈ। ਕਿਸੇ ਦੀ ਸ਼ਰਧਾ ਨੂੰ ਥੋੜ੍ਹੀ ਜਿਹੀ ਵੀ ਸੱਟ ਵੱਜਣ ’ਤੇ ਉਹ ਮਰਨ ਮਾਰਨ ਤੱਕ ਉਤਾਰੂ ਹੋ ਜਾਂਦਾ ਹੈ ਤਾਂ ਉਹ ਉਸਦੀਆਂ ਨਿੱਜੀ ਭਾਵਨਾਵਾਂ ਦਾ ਉਬਾਲ ਹੀ ਹੁੰਦਾ ਹੈ। ਪ੍ਰਮਾਰਥ ਵਲੋਂ ਇਸ ਲਈ ਕੋਈ ਸੰਕੇਤ ਨਹੀਂ ਹਨ।

***ਅੰਤਰ ਰੂਹਾਨੀਅਤ ਦਾ ਵਿਗਿਆਨ :*** ਰੱਬ, ਰੱਬ ਨੂੰ ਮੰਨਣ ਵਾਲਿਆਂ ਲਈ ਰੱਬ ਹੈ, ਨਾ ਮੰਨਣ ਵਲਿਆਂ ਲਈ ਉਹ ਕਾਹਦਾ ਰੱਬ, ਜੇ ਕੋਈ ਆਖੇ ਕਿ ਮੈਨੂੰ ਰੱਬ ਹੋਣ ਦਾ ਸਬੂਤ ਦਿਖਾਓ ਤਾਂ ਰੱਬ ਹੋਣ ਦਾ ਕੋਈ ਸਬੂਤ ਕਿਸੇ ਨੂੰ ਦਿਖਾਉਣਾ ਨਜ਼ਰ ਨੂੰ ਹੱਥਾਂ ਵਿਚ ਫੜਣ ਬਰਾਬਰ ਹੈ, ਪਰ ਰੱਬ ਨਾ ਹੋਣ ਦਾ ਸਬੂਤ ਵੀ ਕਿਸੇ ਕੋਲ ਨਹੀ।

***ਇਕ ਯਾਦ:*** ਬਾਬੇ ਸਿੱਧ ਨੂੰ ਮੈਂ ਐਤਵਾਰ ਨੂੰ ਕੱਚੀ ਲੱਸੀ ਨਾਲ ਨਵ੍ਹਾਇਆ ਕਰਦਾ ਸਾਂ। ਲੋਹੜੀ ਦਾ ਦਿਨ ਸੀ, ਸਵੇਰੇ ਹੀ ਬਾਬੇ ਨੂੰ ਮੈਂ ਰਵਾਇਤ ਮੁਤਾਬਿਕ ‘ਨਿਉਤਾ’ ਵੀ ਦੇ ਦਿਤਾ ਸੀ, ਮੈਂ ਬਾਬੇ ਸਿੱਧ ਦਾ ਪ੍ਰਸਾਦ ਕਰਨ ਲਈ ਚਾਸ ਬਣਾ ਲਈ ਸੀ। ਬੜੀ ਹੀ ਸ਼ਰਧਾ ਨਾਲ ਦੁਕਾਨ ਵਿਚੋਂ ਸੂਜੀ ਲੈ ਕੇ ਆਇਆ, ਮੈਂ ਸੁੱਚੇ ਹੱਥਾਂ ਨਾਲ ਪਹਿਲਾਂ ਚੁੱਲੇ ਉੱਤੇ ਪਾਂਡੂ ਫੇਰਿਆ, ਅੱਗ ਬਾਲ ਕੇ ਮੈਂ ਪ੍ਰਸਾਦ ਬਣਾਉਣਾ ਸ਼ੁਰੂ ਕੀਤਾ, ਕੜਾਹ ਪ੍ਰਸਾਦ ਬਣ ਕੇ ਤਿਆਰ ਹੋ ਗਿਆ ਸੀ ਤੇ ਮੈਂ ਸਿੱਧ ਬਾਬੇ ਉੱਤੇ ਅੱਗ ਲਿਜਾਕੇ ਘੀ ਦਾ ਦੀਵਾ ਬਾਲ ਕੇ ਮੱਥਾ ਟੇਕਣ ਲਈ ਗਿਆ। ਅੱਗ ਦੇ ਕੋਲ ਮੈਂ ਚਿਰਾਗ ਰੱਖਿਆ ਤੇ ਅੱਗ ਦੇ ਉੱਤੇ ਘੀ ਪਾਉਣਾ ਸ਼ੁਰੂ ਕੀਤਾ। ਬਾਪੂ ਕਹਿੰਦਾ ਹੁੰਦਾ ਕਿ ਜਦੋਂ ਤੱਕ ਚਿਰਾਗ ਦੇ ਨਾਲ ਅੱਗ ਨਾ ਮੱਚ ਜਾਵੇ ਉਦੋਂ ਤਕ ਸਮਝੋ ਬਈ ਬਾਬਾ ਆਇਆ ਨੀ। ਮੈਂ ਅੱਗ ਦੇ ਉੱਤੇ ਘੀ ਪਾਉਣ ਲੱਗਿਆ ਹੋਇਆ ਸਾਂ। ਅਚਾਨਕ ਅੱਗ ਬਲ ਪਈ। ਇਹ ਅੱਗ ਮੱਚ ਚੁੱਕੇ ਗੋਹੇ ਦੀ ਅੱਗ ਸੀ। ਜਦੋਂ ਅੱਗ ਲਾਟਾਂ ਬਣ ਕੇ ਜਗ ਰਹੀ ਸੀ ਤਾਂ ਮੈਂ ਅੱਗ ਉੱਤੇ ਪ੍ਰਸਾਦ ਬਾਬੇ ਨੂੰ ਭੇਟ ਕੀਤਾ। ਮੱਥਾ ਟੇਕ ਕੇ ਮੈਂ ਪ੍ਰਸਾਦ ਦਾ ਭੋਗ ਵਿਹੜੇ ਵਿਚ ਵੰਡਣ ਲੱਗ ਪਿਆ। ਪ੍ਰਸਾਦ ਜਦੋਂ ਸਾਰੇ ਹੀ ਖਾਣ ਲੱਗ ਪਏ ਤਾਂ ਉਹ ਪ੍ਰਸਾਦ ਲੂਣਾ ਬਣਿਆ ਹੋਇਆ ਸੀ। ਮੈਂ ਚਾਸ ਵਿਚ ਚੀਨੀ ਦੀ ਜਗ੍ਹਾ ਲੂਣ ਪਾ ਦਿੱਤਾ ਸੀ। ਸਾਰੇ ਹੀ ਮੇਰੇ ਉੱਤੇ ਹੱਸਣ ਵੀ ਨਾਲੇ ਮੈਨੂੰ ਤਾੜਨ ਵੀ ਕਿ ਤੂੰ ਬਾਬੇ ਨੂੰ ਲੂਣਾ ਪ੍ਰਸਾਦ ਖਲ੍ਹਾ ਦਿੱਤਾ। ਮੈਂ ਮੇਰੀ ਸ਼ਰਧਾ ਅਨੁਸਾਰ ਬੜਾ ਦੁਖੀ ਹੋਇਆ, ਮੈਂ ਦੁਬਾਰਾ ਫਿਰ ਪ੍ਰਸਾਦ ਬਣਾਇਆ ਤੇ ਬਾਬੇ ਨੂੰ ਭੋਗ ਲਵਾਇਆ।

***ਸਾਡੇ ਪਿੰਡ*** ਵਿਚ ਕੋਈ ਗੁਰਦੁਆਰਾ ਸਾਹਿਬ ਨਹੀਂ ਹੈ। ਉਂਜ ਉੱਥੇ ਹਨੂਮਾਨ ਦਾ

ਮੰਦਿਰ ਬਣਾਇਆ ਹੋਇਆ ਹੈ। ਮੰਦਿਰ ਕੋਈ ਉਹ ਮੰਦਿਰ ਨਹੀਂ, ਸਗੋਂ ਇਕ ਦੀਵਾਰ ਉੱਤੇ ਹਨੂਮਾਨ ਦੀ ਮੂਰਤ ਛਾਪ ਕੇ ਉਸ ਦੇ ਚਾਰ ਚੁਫੇਰੇ ਅਲਮਾਰੀ ਵਾਂਗ ਦੀਵਾਰ ਜਿਹੀ ਕੀਤੀ ਹੋਈ ਹੈ। ਮੰਗਲਵਾਰ ਨੂੰ ਮੈਂ ਉਥੇ ਵੀ ਚਿਰਾਗ ਲਾਉਂਦਾ ਸਾਂ। ਭਾਵੇਂ ਕਿ ਸੱਜੂ ਬਿਰਾਗੀ ਨੇ ਮੈਨੂੰ ਕਈ ਵਾਰੀ ਆਖਿਆ ਸੀ ਕਿ ਤੂੰ ਚਿਰਾਗ ਲਾਉਣ ਲਈ ਮੰਦਿਰ 'ਚ ਨਾ ਵੜਿਆ ਕਰ। ਪਿਛੇ ਹੀ ਚਿਰਾਗ ਰੱਖ ਕੇ ਚਲਿਆ ਜਾਇਆ ਕਰ। ਹਨੂਮਾਨ ਨੂੰ ਭਿੱਟੇਂਗਾ, ਪਰ ਮੈਂ ਚਾਰ ਚੁਫੇਰੇ ਦੇਖ ਕੇ ਹਨੂਮਾਨ ਦੇ ਮੰਦਿਰ 'ਚ ਕਈ ਵਾਰ ਚਿਰਾਗ ਲਗਾ ਹੀ ਆਉਂਦਾ ਸਾਂ। ਉਂਝ ਮੈਂ ਕਈ ਵਾਰੀ ਸੋਚਦਾ ਕਿ ਜਿਹੜਾ ਰੱਬ ਮੇਰੇ ਅੰਦਰ ਵੜਣ ਨਾਲ ਹੀ ਭਿੱਟਿਆ ਜਾਵੇਗਾ ਕੀ ਉਹ ਰੱਬ ਹੋ ਸਕਦੈ। ਰੱਬ ਨੂੰ ਤਾਂ ਨਿਰਲੇਪ, ਨਿਰਭੇਦ, ਦੁੱਖਹਰਤਾ ਕਹਿੰਦੇ ਨੇ, ਫਿਰ ਇਹ ਮੇਰੇ ਕੋਲੋਂ ਕਿਵੇਂ ਭਿੱਟਿਆ ਜਾਵੇਗਾ ਪਰ ਮੇਰੇ ਅੰਦਰ ਸ਼ਰਧਾ ਕੁੱਟ-ਕੁੱਟ ਕੇ ਭਰੀ ਹੋਈ ਸੀ।

***ਗੱਲਾਂ 'ਚੋਂ ਗੱਲ*** "ਸ਼ਰਧਾ ਬੜੀ ਜ਼ਾਲਮ ਹੁੰਦੀ ਐ, ਕਿਸੇ ਦੀ ਸ਼ਰਧਾ ਨੂੰ ਥੋੜ੍ਹੀ ਜਿਹੀ ਝੰਜੋੜਨ ਦੀ ਲੋੜ ਹੈ ਕਿ ਉਹ ਕਤਲੇਆਮ ਕਰਾ ਦਿੰਦੀ ਹੈ। ਰੱਬ, ਜਿਸ ਨੂੰ ਆਸਤਕ ਲੋਕ ਸਾਰਿਆਂ ਵਿਚ ਵਸਿਆ ਹੋਇਆ ਕਹਿੰਦੇ ਹਨ, ਉਨ੍ਹਾਂ ਸਾਰਿਆਂ ਨੂੰ ਸ਼ਰਧਾ ਵਿਚ ਗਲਤਾਨ ਵਿਅਕਤੀ ਮਾਰਨ ਲਈ ਤਿਆਰ ਹੁੰਦੈ।"

***ਆਤਮ ਪ੍ਰਕਾਸ ਕਹਿੰਦੈ***, "ਫਿਟੇ ਮੂੰਹ ਨੀ ਸ਼ਰਧ ਕੁਰੇ ਤੇਰਾ ਤੂੰ ਰੱਬ ਦਾ ਜਲੂਸ ਕੱਢ ਦਿੱਤਾ"। ਰੱਬ ਦੀਆਂ ਤਸਵੀਰਾਂ ਬਣਾਉਣੀਆਂ ਪੇਂਟਰਾਂ ਦਾ ਸ਼ੁਗਲ ਬਣਿਆ ਹੋਇਆ ਹੈ। ਗੁਰੂ ਨਾਨਕ ਦੇਵ ਜੀ ਦੀ ਤਸਵੀਰ ਜੋ ਦੇਖਣ ਨੂੰ ਮਿਲਦੀ ਹੈ ਉਸ ਵਿਚ ਕਲਾਕਾਰ ਨੇ ਗੁਰੂ ਨਾਨਕ ਦੇਵ ਜੀ ਦੇ ਹੱਥ ਵਿਚ ਮਾਲਾ ਦੇ ਰੱਖੀ ਐ, ਸਿਰ ਉੱਤੇ ਮਾਲਾ ਸਜਾਈ ਹੋਈ ਹੈ, ਜਦਕਿ ਪਵਿੱਤਰ ਗ੍ਰੰਥਾਂ ਰਾਹੀਂ ਤਾਂ ਇਹ ਸਪਸ਼ਟ ਹੁੰਦੈ ਕਿ ਗੁਰੂ ਨਾਨਕ ਦੇਵ ਜੀ ਪਾਖੰਡਵਾਦ ਦੇ ਖਿਲਾਫ਼ ਸਨ। ਮਨ ਦੀ ਮਾਲਾ ਫੇਰਨ ਦੀ ਗੱਲ ਕਰਦੇ ਹਨ ਪਰ ਕਲਾਕਾਰ ਨੇ ਆਪਣੀ ਸੋਚ ਮੁਤਾਬਕ ਉਨ੍ਹਾਂ ਨੂੰ ਮਾਲਾ ਫੇਰਨ ਲਾ ਦਿੱਤਾ।

***ਕੌੜਾ ਸੱਚ*** : ਇਕ ਬੁੱਤ ਤਰਾਸ਼ ਇਕ ਦੇਵਤੇ ਦੀ ਮੂਰਤੀ ਬਣਾ ਰਿਹਾ ਹੈ। ਛੈਣੀਆਂ, ਹਥੌੜਿਆਂ ਨਾਲ ਉਹ ਦੇਵਤੇ ਦਾ ਪੱਥਰ ਵਿਚੋਂ ਮੂੰਹ ਕੱਢ ਰਿਹਾ ਹੈ। ਦੇਵਤੇ ਦੀਆਂ ਉਸ ਨੇ ਲੱਤਾਂ ਬਾਹਾਂ ਬਣਾਈਆਂ, ਸੋਹਣੀਆਂ ਸੋਹਣੀਆਂ ਉਂਗਲਾਂ ਬਣਾਈਆਂ। ਮੈਂ ਹੈਰਾਨ ਸਾਂ ਉਹ ਰਾਤ ਨੂੰ ਇਕ ਸ਼ਰਾਬ ਦਾ ਪੈੱਗ ਵੀ ਲਗਾਉਂਦਾ ਹੈ। ਉਹ ਮਟਨ ਚਿਕਨ ਵੀ ਖਾ ਲੈਂਦਾ ਹੈ, ਉਹ ਹੱਥ ਵਿਚੋਂ ਸਿਗਰਟ ਵੀ ਨਹੀਂ ਛੱਡਦਾ, ਉਹ ਕਈ ਵਾਰੀ ਸਿਗਰਟ ਵਿਚ ਸੁਲਫਾ ਵੀ ਪਾ ਲੈਂਦਾ ਹੈ, ਪਰ ਉਹ ਦੇਵਤੇ ਦਾ ਮੂੰਹ ਵੀ ਬਣਾ ਰਿਹਾ ਹੈ। ਆਪਣੀ ਛੈਣੀ ਨਾਲ ਉਹ ਦੇਵਤੇ ਦੇ ਸੋਹਣੇ-ਸੋਹਣੇ ਪੈਰ ਵੀ ਪੱਥਰ ਵਿਚੋਂ ਘੜ ਰਿਹਾ ਹੈ। ਮੂਰਤੀ ਮੁਕੰਮਲ ਤਿਆਰ ਹੋ ਗਈ। ਮੂਰਤੀ ਨੂੰ ਰੰਗ ਕੀਤਾ ਗਿਆ। ਮੂਰਤੀ ਨੂੰ ਸੋਹਣੇ-ਸੋਹਣੇ ਕੱਪੜੇ ਸਜਾਏ ਗਏ। ਇਕ ਬਹੁਤ ਹੀ ਖ਼ੂਬਸੂਰਤ ਮਕਾਨ ਬਣਾਇਆ, ਉਸ ਵਿਚ ਇਕ ਵਿਸ਼ੇਸ਼ ਥਾਂ ਉੱਤੇ ਉਸ ਮੂਰਤੀ ਨੂੰ ਸਜਾ ਦਿੱਤਾ ਗਿਆ। ਉਸ ਦੇ ਮੂਹਰੇ ਗੱਲਾ ਵੀ ਰੱਖ ਦਿੱਤਾ ਗਿਆ। ਗੱਲੇ ਉੱਤੇ ਲਿਖਿਆ ਹੋਇਆ ਸੀ 'ਪੈਸੇ ਗੋਲਕ ਵਿਚ ਹੀ ਪਾਓ'। ਹੁਣ ਮੂਰਤੀ ਨੂੰ ਲੋਕ ਪੂਜ ਰਹੇ ਹਨ।

***ਤਰਕਸ਼ੀਲ ਰਾਮ ਸਿੰਘ ਬੰਗ ਕਹਿੰਦੈ***, "ਬੇਸਹਾਰਾ ਇਨਸਾਨ ਹੀ ਰੱਬ ਨੂੰ ਮੰਨਦਾ ਹੈ।" ਰੱਬ ਦੀ ਪਰਿਭਾਸ਼ਾ ਵੱਖੋ-ਵੱਖਰੇ ਤਰੀਕਿਆਂ ਨਾਲ, ਵੱਖੋ-ਵੱਖਰੇ ਇਨਸਾਨ ਆਪਣੇ ਤਰੀਕੇ ਨਾਲ ਕੱਢਦੇ ਹਨ,



***ਆਤਮ ਪ੍ਰਕਾਸ ਇਹ ਵੀ ਕਹਿੰਦੈ***, "ਰੱਬ ਦਾ ਖੌਫ਼ ਇਨਸਾਨ ਨੂੰ ਮਾੜੇ ਕਰਮਾਂ ਤੋਂ ਰੋਕਦੈ, ਰੱਬ ਇਨਸਾਨ ਨੂੰ ਇਨਸਾਨ ਬਣਨ ਲਈ ਪ੍ਰੇਰਦਾ। ਰੱਬ ਦੀ ਅਦਿੱਖ ਹੋਂਦ ਡਰ ਦੇ ਨਾਲ ਨਾਲ ਪਿਆਰ ਕਰਨਾ ਵੀ ਸਿਖਾਉਂਦੀ ਐ।"

***ਆਤਮ ਪ੍ਰਕਾਸ ਨੇ ਇਕ ਕਹਾਣੀ ਸੁਣਾਈ***, "ਇਕ ਵਾਰ ਇਕ ਰੱਬ ਦਾ ਪਿਆਰਾ, ਸਿੱਧਰਾ, ਬੇਸੁੱਧ ਇਨਸਾਨ ਸ੍ਰੀ ਗੁਰਦੁਆਰਾ ਸਾਹਿਬ ਦੇ ਅੰਦਰ ਮੱਥਾ ਟੇਕਣ ਲਈ ਜਾਣ ਦਾ ਉਤਾਵਲਾ ਸੀ, ਸਿਰ ਨੰਗਾ ਸੀ, ਉਸ ਦੇ ਉਲਝੇ ਵਾਲ ਜਟੂਰੀਆ ਬਣੇ ਪਏ ਸਨ, ਸ਼ਾਇਦ ਕਈ ਦਿਨਾਂ ਤੋਂ ਉਸ ਨੇ ਕੰਘਾ ਵੀ ਨਹੀਂ ਕੀਤਾ ਸੀ। ਲਗਦਾ ਸੀ ਜਿਵੇਂ ਉਹ ਖੇਤਾਂ ਵਿਚ ਮਿਹਨਤ ਕਰਕੇ ਮਿੱਟੀ ਨਾਲ ਮਿੱਟੀ ਹੋ ਕੇ ਆਇਆ ਹੋਵੇ। ਬੇਸੁੱਧ ਹੋਇਆ ਉਹ ਗੁਰਦੁਆਰਾ ਸਾਹਿਬ ਦੇ ਅੰਦਰ ਵੜ ਰਿਹਾ ਸੀ। ਸਿੰਘ ਸੇਵਾਦਾਰਾਂ ਨੇ ਉਸ ਨੂੰ ਕਿਹਾ ਭਾਈ ਸਿਰ ਉੱਤੇ ਕੱਪੜਾ ਲੈ ਕੇ ਆਓ। ਉਹ ਬੇਸੁੱਧ ਸੀ, ਉਹ ਧੱਕੇ ਨਾਲ ਗੁਰੂ ਗ੍ਰੰਥ ਸਾਹਿਬ ਦੇ ਦਰਸ਼ਨ ਕਰਨਾ ਚਾਹੁੰਦਾ ਸੀ। ਜਦੋਂ ਉਹ ਧੱਕਾ ਕਰਨ ਲੱਗਿਆ ਤਾਂ ਸਿੰਘਾਂ ਨੇ ਉਸ ਨੂੰ ਪਿੱਛੇ ਧੱਕ ਦਿੱਤਾ, ਪਰ ਉਹ ਬੇਜ਼ਬਾਨ ਜਿਹਾ ਹੋਇਆ ਗੁਰਦੁਆਰਾ ਸਾਹਿਬ ਵਿਚ ਫੇਰ ਧੱਕੇ ਨਾਲ ਵੜਨ ਲੱਗਿਆ। ਸੇਵਾਦਾਰ ਤਲਖੀ ਵਿਚ ਆ ਗਏ ਸਨ, ਉਨ੍ਹਾਂ ਨੇ ਉਸ ਸਿੱਧਰੇ ਇਨਸਾਨ ਨੂੰ ਚੁੱਕਿਆ ਤੇ ਗੁਰਦੁਆਰਾ ਸਾਹਿਬ ਦੀ ਜੂਹ ਤੋਂ ਬਾਹਰ ਛਡ ਦਿੱਤਾ। ਉਹ ਇਨਸਾਨ ਸੇਵਾਦਾਰਾਂ ਨੂੰ ਪੁੱਛ ਰਿਹਾ ਸੀ 'ਤੁਸੀਂ ਮੈਨੂੰ ਬਾਹਰ ਕਿਉਂ ਸੁੱਟਿਆ' ਸਿੰਘ ਕਹਿਣ ਲੱਗੇ, 'ਅੰਦਰ ਸੱਚੇ ਪਾਤਸ਼ਾਹ ਬਿਰਾਜਮਾਨ ਹਨ ਅਸੀਂ ਤੈਨੂੰ ਸਿਰ ਉੱਤੇ ਕੱਪੜਾ ਲੈਣ ਲਈ ਵੀ ਦੇ ਰਹੇ ਸਾਂ, ਪਰ ਤੁਸੀਂ ਫਿਰ ਵੀ ਗੁਰਦੁਆਰਾ ਸਾਹਿਬ ਦੇ ਅੰਦਰ ਜਾਣ ਤੋਂ ਰੁਕੇ ਨਹੀਂ, ਅੰਦਰ ਸਾਡੇ ਵਾਹਿਗੁਰੂ ਬਿਰਾਜਮਾਨ ਨੇ, ਸਾਡੇ ਰੱਬ ਬਿਰਾਜਮਾਨ ਨੇ, ਸੱਚੇ ਪਾਤਸ਼ਾਹ ਬਿਰਾਜਮਾਨ ਨੇ, ਤੂੰ ਅੰਦਰ ਨੰਗੇ ਸਿਰ ਜਾ ਰਿਹੈਂ' ਤਾਂ ਉਹ ਸਿੱਧਰਾ ਬੰਦਾ ਸੁਤੇ ਸੁਭਾਅ ਕਹਿਣ ਲੱਗਾ, 'ਵਾਹ ਖਾਲਸਾ ਜੀ! ਜਿੱਥੇ ਤੁਸੀਂ ਮੈਨੂੰ ਸੁੱਟਿਆ ਕੀ ਉਥੇ ਵਾਹਿਗੁਰੂ ਨਹੀਂ, ਸ੍ਰੀ ਗੁਰੂ ਗ੍ਰੰਥ ਸਾਹਿਬ ਤਾਂ ਕਹਿੰਦੈ ਹਨ ਕਿ ਸੱਚੇ ਪਾਤਸ਼ਾਹ ਤਾਂ ਕਣ ਕਣ ਵਿਚ ਵਸਦਾ ਹੈ।' ਸੇਵਾਦਾਰ ਕਹਿਣ ਲੱਗੇ, 'ਉਹ ਤਾਂ ਠੀਕ ਹੈ ਭਾਈ ਪਰ ਮਰਿਆਦਾ ਵੀ ਕੋਈ ਚੀਜ਼ ਹੁੰਦੀ ਹੈ।"

***ਈਸ਼ਵਰ ਦਾਸ ਕਹਿੰਦੈ***, "99.999 ਫੀਸਦੀ ਸੰਤ ਬਾਬੇ ਪਾਖੰਡੀ ਹਨ।" ਬਾਬੇ ਪਾਖੰਡੀ ਹਨ, ਇਹ ਫਿਰ .001 ਫੀਸਦੀ ਬਾਬੇ ਕੌਣ ਹਨ, ਜਿਨ੍ਹਾਂ ਨੂੰ ਉਹ ਸਹੀ ਕਹਿ ਗਿਆ। ਈਸ਼ਵਰ ਦਾਸ ਤਰਕਸ਼ੀਲ ਰਾਮ ਸਿੰਘ ਬੰਗ ਕੋਲ ਬੈਠਾ ਸੀ। ਬੰਗ ਨੇ ਕਦੇ ਵੀ ਰੱਬ ਦੀ ਹੋਂਦ ਨੂੰ ਸਵੀਕਾਰ ਨਹੀਂ ਕੀਤਾ।

***ਆਤਮ ਪ੍ਰਕਾਸ ਕਹਿੰਦੈ***, "ਜਦੋਂ ਬੰਦਾ '0' 'ਤੇ ਪਹੁੰਚ ਜਾਂਦਾ ਹੈ ਤਾਂ ਰੱਬ ਦੀ ਪ੍ਰਾਪਤੀ ਦਾ ਸਮਾਂ ਸ਼ੁਰੂ ਹੁੰਦੈ। ਉਂਜ ਰੱਬ 'ਤੇ ਬਹਿਸ ਕਰਨੀ ਜਾਭਾਂ ਦਾ ਭੇੜ ਹੀ ਕਰਨਾ ਹੈ।" ਰੱਬ ਹੈ ਵੀ ਜਾਂ ਨਹੀਂ ਵੀ, ਇਸ ਦੀ ਵਾਰਤਾ ਬਹੁਤ ਲੰਬੀ ਹੈ ਗ੍ਰੰਥਾਂ ਦੇ ਗ੍ਰੰਥ ਲਿਖੇ ਹੋਏ ਨੇ ਜੋ ਕਿ ਰੱਬ ਦੀ ਹੋਂਦ ਦਾ ਪ੍ਰਗਟਾਵਾ ਕਰਦੇ ਹਨ।

***ਤਰਕਸ਼ੀਲ ਸਰਬਜੀਤ ਉਖਲਾ ਕਹਿੰਦੈ***, "ਜਿਨ੍ਹਾਂ ਵੀ ਗ੍ਰੰਥ ਲਿਖੇ ਹੋਏ ਹਨ ਉਹ ਸਾਰੇ ਹੀ ਬੰਦਿਆਂ ਦੇ ਲਿਖੇ ਹੋਏ ਹਨ, ਇਨਸਾਨਾਂ ਦੇ ਲਿਖੇ ਹੋਏ ਹਨ, ਕੋਈ ਵੀ ਗੱਲ ਲਿਖੀ ਹੋਈ ਸੰਪੂਰਨ ਸੱਚ ਨਹੀਂ ਹੁੰਦੀ। ਪਹਿਲਾਂ ਵਿਗਿਆਨੀ ਸੂਰਜ ਨੂੰ ਧਰਤੀ ਦੁਆਲੇ ਘੁੰਮਦਾ ਦੱਸਦੇ ਸਨ, ਪਰ ਅਸਲ ਵਿਚ ਸੂਰਜ ਦੁਆਲੇ ਧਰਤੀ ਘੁੰਮਦੀ ਹੈ।"

***ਸੰਤ ਸਤਿਨਾਮ ਕਹਿੰਦੈ,*** "ਇਕ ਪੀ ਐਚ ਡੀ ਦੀ ਡਿਗਰੀ ਲੈਣ ਵਾਸਤੇ ਇਨਸਾਨ ਆਪਣੀ ਜ਼ਿੰਦਗੀ ਦੇ 15-20 ਸਾਲ ਲੇਖੇ ਲਾਉਂਦਾ ਹੈ। ਪਰ ਰੱਬ ਨੂੰ ਪਾਉਣ ਲਈ ਇਨਸਾਨ ਸਮਰਥਨ ਭਾਵਨਾ ਦੇ ਸਹੀ ਦਿਸ਼ਾ ਨਾਲ ਸਹੀ ਇਰਾਦੇ ਨਾਲ ਕੁਝ ਦਿਨ ਦੇਣ ਲਈ ਵੀ ਤਿਆਰ ਨਹੀਂ। ਇਨਸਾਨ ਬੈਠਾ ਹੀ ਨਤੀਜਾ ਕੱਢ ਦਿੰਦਾ ਹੈ ਕਿ ਰੱਬ ਹੈ ਹੀ ਨਹੀਂ, ਕਿਉਂਕਿ ਪਾਖੰਡੀਆਂ ਨੇ ਰੱਬ ਨੂੰ ਬਦਨਾਮ ਹੀ ਏਨਾ ਕੀਤਾ ਹੈ।"

***ਅਮਲਾਂ ਦੀ ਕਸੌਟੀ :*** ਬਾਬੇ ਦੇ ਦੋ ਮੁੰਡੇ ਸਨ, ਬਾਬੇ ਨੂੰ ਪਾਣੀ ਦੀ ਪਿਆਸ ਲੱਗੀ, ਬਾਬਾ ਕੋਲ ਬੈਠੇ ਅਪਣੇ ਗਾਲ੍ਹੜੀ ਮੁੰਡੇ ਨੂੰ ਕਹਿਣ ਲੱਗਾ, ' ਮੈਨੂੰ ਪਾਣੀ ਦੀ ਪਿਆਸ ਲੱਗੀ ਹੈ, ਇਕ ਗਿਲਾਸ ਪਾਣੀ ਦਾ ਪਿਲਾ ਦਿਓ,' ਗਾਲ੍ਹੜੀ ਕਹਿਣ ਲਗਾ 'ਬਾਪੂ ਮੈਂ ਤੁਹਾਨੂੰ ਬਹੁਤ ਪਿਆਰ ਕਰਦਾ ਹਾਂ' ਬਾਬਾ ਕਹਿੰਦਾ 'ਬੱਚੇ ਮੈਨੂੰ ਪਾਣੀ ਦੀ ਪਿਆਸ ਲੱਗੀ ਹੈ, ਪਾਣੀ ਪਿਲਾ ਦਿਓ' ਗਾਲ੍ਹੜੀ ਕਹਿੰਦਾ 'ਬਾਪੂ ਮੈ ਤੁਹਾਨੂੰ ਕਿਹਾ ਨਾ ਕਿ ਮੈ ਤੁਹਾਨੂੰ ਬਹੁਤ ਪਿਆਰ ਕਰਦਾ ਹਾਂ' ਬਾਬਾ ਉਹਨੂੰ ਵਾਰ ਵਾਰ ਪਾਣੀ ਲਿਆਉਣ ਲਈ ਕਹਿ ਰਿਹਾ ਸੀ, ਗਾਲ੍ਹੜੀ ਉਸ ਨੂੰ ਪਿਆਰ ਕਰਨ ਦੀ ਰੱਟ ਲਗਾ ਕੇ ਉਸ ਦੇ ਗੋਡੇ ਘੁੱਟੀ ਜਾ ਰਿਹਾ ਸੀ, ਪਰ ਉਹਨਾਂ ਕੋਲ ਬੈਠਾ ਦੂਜਾ ਮੁੰਡਾ ਉਹਨਾਂ ਦੀਆਂ ਗੱਲਾਂ ਸੁਣ ਰਿਹਾ ਸੀ, ਉਸ ਨੇ ਕੋਈ ਪਿਆਰ ਕਰਨ ਦੀ ਗਲ ਨਹੀਂ ਆਖੀ, ਸਿਰਫ ਉਠਿਆ ਅਤੇ ਪਾਣੀ ਦਾ ਗਿਲਾਸ ਭਰ ਕੇ ਬਾਬੇ ਨੂੰ ਫੜਾ ਦਿਤਾ, ਸੋਚੋ.....ਬਾਪੂ ਕਿਸ ਨੂੰ ਪਿਆਰ ਕਰੇਗਾ?

***ਆਤਮ ਪ੍ਰਕਾਸ ਕਹਿੰਦੇ :*** ਬਾਪੂ ਗਾਲ੍ਹੜੀ ਨੂੰ ਨਹੀ, ਪਾਣੀ ਪਿਲਾਉਣ ਵਾਲੇ ਨੂੰ ਹੀ ਪਿਆਰ ਕਰੇਗਾ।

***ਕੋਰੀ-ਕਰਾਰੀ :*** ਤਰਕਸ਼ੀਲਾਂ(ਨਾਸਤਿਕਾਂ) ਨੂੰ ਸਮਾਜ ਵਿਚ ਵਿਚਰਨ ਲਈ ਆਪਣੇ ਆਪ ਨੂੰ ਜਿਆਦਾ ਸਾਫ ਸੁਥਰਾ ਰੱਖਣਾ ਪੈਂਦਾ ਹੈ, ਉਹਨਾਂ ਨੂੰ ਜਿਆਦਾ ਸਭਿਅਕ ਤਰੀਕੇ ਨਾਲ ਜਿੰਦਗੀ ਜਿਉਣ ਲਈ ਮੇਹਨਤ ਕਰਨੀ ਪੈਂਦੀ ਹੈ ਕਿਉਂਕਿ ਲੋਕਾਂ ਦੇ ਮਨ ਵਿਚ ਉਹਨਾਂ ਲਈ ਸਤਿਕਾਰ ਦੀ ਕੋਈ ਥਾਂ ਬਣੀ ਹੋਈ ਨਹੀ ਹੁੰਦੀ, ਜਦ ਕਿ ਰੱਬ ਨੂੰ ਮੰਨਣ ਵਾਲੇ ਬਾਣੇ ਨਾਲ ਹੀ ਲੋਕਾਂ ਦਾ ਸਤਿਕਾਰ ਹਾਸਲ ਕਰ ਲੈਂਦੇ ਹਨ, ਚਿੱਟੇ, ਭਗਵੇਂ ਤੇ ਧਾਰਮਿਕ ਚਿੰਨ ਸਰੀਰ 'ਤੇ ਧਾਰਣ ਕਰਕੇ। ਇਸ ਲਈ ਜਿਆਦਾਤਰ ਸੁਣਨ ਵਿਚ ਆਂਉਦਾ ਹੈ ਕਿ ਆਸਤਿਕ ਲੋਕ ਹੀ ਜਨਤਾ ਨਾਲ ਵੱਧ ਧੋਖਾ ਕਰਦੇ ਹਨ, ਕਿਉਂਕਿ ਜੋ ਉਹ ਬੋਲਦੇ ਹਨ ਉਹ ਸਿਰਫ ਆਮ ਲੋਕਾਂ ਲਈ ਹੀ ਹੁੰਦਾ ਹੈ, ਜਿਆਦਾਤਰ ਲੋਕ ਉਸ ਦੇ ਉਲਟ ਭੁਗਤਦੇ ਹਨ, ਕਹਿਨੀ ਤੇ ਕਰਨੀ ਵਿਚ ਫਰਕ ਹੁੰਦਾ ਹੈ, ਪਤਾ ਨਹੀ ਕਿਉਂ? ਇਹ ਕੋਈ ਰੱਬ ਦੀ ਮਾਰ ਹੈ ਜਾਂ ਅਕਲ ਦੀ, ਜਰਾ ਸੋਚੋ!!!

ਮੇਰਾ ਕਤਲ ਹੋਇਆ ਰੱਬ ਨਾਵਲ ਛਪਣ ਤੋਂ ਬਾਅਦ ਜਦੋਂ ਮੇਰੇ ਸੁਹਿਰਦ ਪਾਠਕਾਂ ਦੇ ਹੱਥਾਂ ਵਿਚ ਆਇਆ ਤਾਂ ਜੋ ਪਾਠਕ ਮੇਰੇ ਨਾਵਲ ਦਾ ਭਾਵ ਨਹੀਂ ਸਮਝ ਸਕੇ ਤਾਂ ਉਨ੍ਹਾਂ ਨੇ ਮੇਰੇ ਨਾਵਲ 'ਤੇ ਕਈ ਟਿੱਪਣੀਆਂ ਵੀ ਕੀਤੀਆਂ, ਕਈਆਂ ਨੇ ਉਸਾਰੂ ਵੀ। ਅਸਲ ਵਿਚ ਮੇਰੇ ਨਾਵਲ ਦੇ ਵਿਚ ਥਾਂ-ਥਾਂ ਉੱਤੇ ਰੱਬ ਕਤਲ ਹੁੰਦਾ ਹੈ। ਮੈਂ ਕਣ ਕਣ ਵਿਚ ਰੱਬ ਦਾ ਵਜੂਦ ਵੇਖਦਾ ਹੋਇਆ ਇਹ ਸਪਸ਼ਟ ਕੀਤਾ ਹੈ ਕਿ ਬੰਦਾ ਆਪਣੇ ਸਵਾਰਥ ਵਾਸਤੇ ਕਿੰਨੀਆਂ ਭਾਵਨਾਵਾਂ ਦਾ ਕਤਲ ਕਰਦੈ। ਸਾਡੇ ਪਿੰਡ ਦੇ ਦੱਖਣ ਵਾਲੇ ਪਾਸੇ ਵੱਲ, ਜਿੱਧਰ ਸਾਡੇ ਘਰ ਬਣੇ ਹੋਏ ਸਨ, ਉਸ ਪਾਸੇ ਢੱਕੀਆਂ ਕਾਫ਼ੀ ਸਨ ਜੋ ਕਿ ਬਹਾਰ ਵਿਚ ਬਹੁਤ ਉੱਗਦੀਆਂ, ਉਨ੍ਹਾਂ ਦਾ ਫੁਟਾਰਾ ਏਨਾ ਹੁੰਦਾ ਸੀ ਕਿ ਉਨ੍ਹਾਂ ਢੱਕੀਆਂ ਵਿਚ



ਫਿਰਦੀਆਂ ਹੋਈਆਂ ਮੱਝਾਂ ਵੀ ਨਜ਼ਰ ਨਹੀਂ ਸੀ ਆਉਂਦੀਆਂ। ਉਨ੍ਹਾਂ ਢੱਕੀਆਂ ਵਿਚ ਬਹਿ ਕੇ ਮੈਂ ਜਿਨ੍ਹਾਂ ਦੇ ਉੱਪਰਲੇ ਪਾਸੇ ਮੜ੍ਹੀਆਂ ਵੀ ਸਨ, ਨਾਵਲ ਲਿਖਿਆ, ਸ਼ੁਰੂ ਵਿਚ ਮੈਂ ਰਜਿਸਟਰ ਦੇ ਵੱਡੇ 1200 ਪੇਜ਼ ਲਿਖੇ। ਮੈਂ ਉਨ੍ਹਾਂ ਨੂੰ ਦੁਬਾਰਾ ਪੜ੍ਹਿਆ, ਮੈਂ ਉਨ੍ਹਾਂ ਨੂੰ ਫੇਰ ਸੋਧਿਆ, 800 ਪੇਜ਼ ਰਹਿ ਗਏ। ਇਸ ਤਰ੍ਹਾਂ ਕਰਦੇ ਕਰਦੇ ਮੈਂ ਉਹ ਨਾਵਲ ਅੱਠ ਵਾਰ ਲਿਖਿਆ। ਜਦੋਂ ਮਜ਼ਾਲ ਵਾਲੇ ਬਲਵਿੰਦਰ ਨੇ, ਬਲਵਿੰਦਰ ਮਜ਼ਾਲ ਦੇ ਛੜਿਆਂ ਦੇ ਲਾਣੇ ਵਿਚੋਂ ਇਕਲੌਤਾ ਮੁੰਡਾ ਹੈ। ਬੇਸ਼ੱਕ ਉਹ ਜੱਟਾਂ ਦਾ ਮੁੰਡਾ ਹੈ, ਪਰ ਉਸ ਨੂੰ ਸਾਰੇ ਛੜਿਆਂ ਦਾ ਲਾਣਾ ਹੀ ਕਹਿੰਦੇ। ਇਸੇ ਬਲਵਿੰਦਰ ਸਿੰਘ ਨੇ ਮੇਰੇ ਨਾਲ ਸਰਬਜੀਤ ਉਖਲਾ ਦਾ ਸੰਪਰਕ ਕਰਾਇਆ। ਜਦੋਂ ਮੈਂ ਸਰਬਜੀਤ ਉਖਲਾ ਨੂੰ ਆਪਣੇ ਨਾਵਲ ਦਾ ਖਰੜਾ ਪੜ੍ਹਨ ਲਈ ਦਿੱਤਾ ਉਸ ਨੇ ਬੜੇ ਗਹੁ ਨਾਲ ਪੜ੍ਹਿਆ ਤੇ ਮੈਨੂੰ ਰਾਤ ਨੂੰ ਆਪਣੇ ਘਰ ਆਉਣ ਲਈ ਕਿਹਾ। ਮੈਂ ਪਹਿਲੀ ਵਾਰ ਪਟਿਆਲੇ ਵਿਚ ਰਾਤ ਰਹਿ ਰਿਹਾ ਸਾਂ। ਪਟਿਆਲੇ ਦੀ ਉਹ ਮੇਰੀ ਜ਼ਿੰਦਗੀ ਦੀ ਪਹਿਲੀ ਰਾਤ ਸੀ। ਮੈਨੂੰ ਤਾਂ ਮੇਰੀ ਸਭ ਤੋਂ ਪਹਿਲੀ ਦੇਖੀ ਹੋਈ ਫਿਲਮ ਵੀ ਯਾਦ ਹੈ ਜੋ ਕਿ ਪਟਿਆਲਾ ਦੇ ਮਾਲਵਾ ਸਿਨੇਮੇ ਵਿਚ ਲੱਗੀ ਹੋਈ ਹੀਰੋ ਅਮਿਤਾਭ ਬਚਨ ਦੀ ਫਿਲਮ 'ਲਾਵਾਰਿਸ' ਸੀ। ਰਾਤ ਨੂੰ ਅਸੀਂ ਨਾਵਲ ਬਾਰੇ ਵਿਚਾਰਾਂ ਕੀਤੀਆਂ ਤੇ ਮੈਨੂੰ ਉਖਲਾ ਨੇ ਨਾਵਲ ਦੁਬਾਰਾ ਸੋਧ ਕੇ ਲਿਖਣ ਲਈ ਕਿਹਾ। ਮੈਂ ਨੌਂਵੀਂ ਵਾਰ ਨਾਵਲ ਫਿਰ ਲਿਖਿਆ। ਜਦੋਂ ਮੈਂ ਦਿਨ ਰਾਤ ਨਾਵਲ ਲਿਖਦਾ ਹੁੰਦਾ ਸਾਂ ਤਾਂ ਬਾਪੂ ਨੇ ਮੈਨੂੰ ਕਹਿਣਾ, ਓਏ ਤੋਂ ਇਹ ਕਾਲੇ ਕਾਗਜ਼ ਕੇ ਕਰ ਰਿਹੈ, ਮੈਂ ਬਾਪੂ ਨੂੰ ਕਹਿਣਾ, ਬਾਪੂ ਮੈਂ ਇਹ ਨਾਵਲ ਲਿਖ ਰਿਹਾਂ। ਸਾਡੇ ਖਾਨਦਾਨ ਵਿਚ ਜਾਂ ਕਿਸੇ ਰਿਸ਼ਤੇਦਾਰੀ ਵਿਚ ਜਾਂ ਕਿਸੇ ਆਂਢ-ਗੁਆਂਢ ਵਿਚ ਕਿਸੇ ਵਿਅਕਤੀ ਨੇ ਕਦੇ ਕੋਈ ਕਹਾਣੀ ਵੀ ਨਹੀਂ ਲਿਖੀ ਸੀ। ਬਾਪੂ ਨੂੰ ਇਹ ਕਿਸੇ ਨੇ ਵਹਿਮ ਪਾ ਦਿੱਤਾ ਸੀ, ਨਾਵਲ ਪੜ੍ਹ ਕੇ ਮੁੰਡੇ ਬਿਗੜ ਜਾਂਦੇ ਨੇ, ਤਾਂ ਬਾਪੂ ਨੇ ਮੈਨੂੰ ਕਈ ਵਾਰੀ ਕਹਿ ਦੇਣਾ ਇਹ ਨਾਵਲ-ਨੁਵਲ ਨਾ ਲਿਖੇ ਕਰ, ਤੋਂ ਬਸ ਪੜ੍ਹੇ ਕਰ। ਜਦੋਂ ਮੈਂ ਸੈਂਟਰਲ ਸਟੇਟ ਲਾਇਬ੍ਰੇਰੀ ਪਟਿਆਲਾ ਤੋਂ ਲਿਆ ਕੇ ਕਿਤਾਬਾਂ ਪੜ੍ਹਦਾ ਹੁੰਦਾ ਸਾਂ ਤਾਂ ਬਾਪੂ ਬੜਾ ਖੁਸ਼ ਹੁੰਦਾ ਕਿ ਮੁੰਡਾ ਦਿਨ ਰਾਤ ਪੜ੍ਹਦੈ। ਮੈਂ ਲਾਇਬ੍ਰੇਰੀ ਦੇ ਵਿਚੋਂ ਸੈਂਕੜੇ ਕਿਤਾਬਾਂ ਪੜ੍ਹੀਆਂ। ਨਾਨਕ ਸਿੰਘ, ਜਸਵੰਤ ਸਿੰਘ ਕੰਵਲ, ਖੁਸ਼ਵੰਤ ਸਿੰਘ, ਗੁਰਬਖਸ਼ ਸਿੰਘ ਪ੍ਰੀਤਲੜੀ, ਅੰਮ੍ਰਿਤਾ ਪ੍ਰੀਤਮ, ਦਲੀਪ ਕੌਰ ਟਿਵਾਣਾ, ਅਜੀਤ ਕੌਰ, ਬਚਿੰਤ ਕੌਰ, ਕਿਰਪਾਲ ਕਜ਼ਾਕ, ਸ਼ਿਵ ਕੁਮਾਰ ਬਟਾਲਵੀ, ਕਿਰਪਾਲ ਸਿੰਘ ਕਸੇਲ ਆਦਿ ਮੈਂ ਲੇਖਕ ਲਗਾਤਾਰ ਪੜ੍ਹ ਰਿਹਾ ਸਾਂ। ਸਾਹਿਤ ਪੜ੍ਹਨ ਦੀ ਚੇਟਕ ਮੈਨੂੰ ਨਾਨਕ ਸਿੰਘ ਦੇ ਨਾਵਲ 'ਇਕ ਮਿਆਨ ਦੋ ਤਲਵਾਰਾਂ' ਨੇ ਲਾਈ ਸੀ। ਮੇਰੀ ਵਿਰਾਸਤ ਅਨਪੜ੍ਹਤਾ ਵਿਚ ਗੜੁੱਚ ਸੀ। ਗਰੀਬੀ ਸਾਨੂੰ ਪੜ੍ਹਨ ਲਈ ਪ੍ਰੇਰਦੀ ਨਹੀ ਸਗੋਂ ਦੁਰਕਾਰਦੀ ਸੀ। ਇਸ ਕਰਕੇ ਲਿਖਣਾ-ਲਿਖਾਉਣਾ ਸਾਡੀ ਕਿਸਮਤ ਤੋਂ ਦੂਰ ਦੀ ਗੱਲ ਸੀ। ਨਾਵਲ ਬਾਰੇ ਸਲਾਹ ਲੈਣ ਦਾ ਜੋ ਪ੍ਰੋਗਰਾਮ ਸ਼ੁਰੂ ਕੀਤਾ ਸੀ ਉਹ ਮੈਂ ਸਰਬਜੀਤ ਉਖਲਾ ਤੋਂ ਹੀ ਸ਼ੁਰੂ ਕੀਤਾ ਸੀ। ਮੈਨੂੰ ਨਾਵਲ ਛਪਵਾਉਣ ਦਾ ਕੋਈ ਪਤਾ ਨਹੀਂ ਸੀ, ਨਾਵਲ ਕਿਵੇਂ ਛਪਦੇ ਹਨ, ਕਿਹੜੀ ਪ੍ਰੈਸ ਨਾਵਲ ਨੂੰ ਛਾਪਦੀ ਹੈ। ਨੌਂਵੀਂ ਵਾਰ ਨਾਵਲ ਲਿਖ ਕੇ ਮੈਂ ਉਖਲਾ ਨੂੰ ਦਿੱਤਾ ਸੀ ਤੇ ਮੈਂ ਆਪਣੇ ਪੇਟ ਨੂੰ ਬੰਨ੍ਹ ਕੇ ਜੀਭ ਦੇ ਸਵਾਦ ਛੱਡ ਕੇ ਘਰਵਾਲੀ ਦੀਆਂ ਮੰਗਾਂ ਨੂੰ ਖੂੰਜੇ ਲਾ ਕੇ, ਦਸ ਹਜ਼ਾਰ ਰੁਪਿਆ ਇਕੱਠਾ ਕੀਤਾ। 'ਕਤਲ ਹੋਇਆ ਰੱਬ' ਛਪਵਾਉਣ ਦਾ ਮੇਰੇ ਸਿਰ ਉੱਤੇ ਭੂਤ ਸਵਾਰ ਸੀ।

***ਸਤਪਾਲ ਦੀਨਾਰਪੁਰੀਏ ਤੇ ਕੁਲਜੀਤ ਸਿੰਘ ਚੀਮਾ ਮਸਾਣਾ*** ਨੇ ਮੈਨੂੰ ਬੜਾ ਕਿਹਾ ਸੀ, "ਤੇਰੀ ਕਿਤਾਬ ਲਿਖੀ ਹੋਈ ਆ ਤੂੰ ਇਸ ਨੂੰ ਛਪਵਾ ਦੇ।" ਮੈਂ ਆਪਣਾ 'ਕਤਲ ਹੋਇਆ ਰੱਬ' ਨਾਵਲ ਲਿਖ ਕੇ ਉਸ ਨੂੰ ਸੋਧਦਿਆਂ ਸੋਧਦਿਆਂ ਵਾਰ-ਵਾਰ ਲਿਖ ਦਿੱਤਾ ਸੀ। ਪਹਿਲਾਂ ਮੈਂ ਆਪਣਾ ਨਾਵਲ ਦਾ ਨਾਂ 'ਕੁਆਰੇ ਸੁਪਨੇ' ਰੱਖਿਆ, ਪਰ ਬਾਅਦ ਵਿਚ ਸਰਬਜੀਤ ਸਿੰਘ ਉਖਲਾ ਦੇ ਕੋਲ ਪਹੁੰਚਣ ਤੋਂ ਬਾਅਦ ਇਸ ਨਾਵਲ ਦਾ ਨਾਂ 'ਕਤਲ ਹੋਇਆ ਰੱਬ' ਬਣ ਗਿਆ।

***ਇਕ ਸੱਚ :*** ਬੱਚੇ ਤਾਂ ਹਰੇਕ ਮਾਂ ਜੰਮਦੀ ਹੈ। ਹਰੇਕ ਮਾਂ ਨੂੰ ਆਪਣਾ ਜੰਮਿਆ ਬੱਚਾ ਪਿਆਰਾ ਵੀ ਹੁੰਦਾ ਹੈ। ਭਾਵੇਂ ਉਹ ਕਾਲਾ ਹੈ ਭਾਵੇਂ ਉਹ ਲੰਗੜਾ ਹੈ ਭਾਵੇਂ ਉਹ ਬੌਲ਼ਾ ਹੈ, ਉਸ ਨੂੰ ਚੰਗਾ ਲਗਦਾ ਹੈ। ਕਿਉਂਕਿ ਉਸ ਨੇ ਆਪਣੇ ਬੱਚੇ ਨਾਲ ਦਿਨ ਰਾਤ ਕੱਟੇ ਹੁੰਦੇ ਹਨ। ਉਹ ਉਸ ਦੀਆਂ ਚੰਗੀਆਂ ਵੀ ਜਾਣਦੀ ਹੈ, ਉਹ ਉਸ ਦੀਆਂ ਮੰਦੀਆਂ ਵੀ ਜਾਣਦੀ ਹੈ ਆਖਿਰ ਉਹ ਉਸ ਦਾ ਬੱਚਾ ਹੈ। ਲੋਕ ਉਸ ਦੇ ਨੁਕਸ ਕੱਢਦੇ ਨੇ। ਇਹ ਵੈਲੀ ਆ, ਇਹ ਤੁਰਦਾ ਠੀਕ ਨਹੀਂ ਆਦਿ ਆਦਿ, ਪਰ ਮਾਂ ਦਾ ਬੱਚਾ ਮਾਂ ਲਈ ਅਤਿ ਪਿਆਰਾ ਹੁੰਦਾ ਹੈ।

ਸਰਬਜੀਤ ਉਖਲਾ ਨੇ ਸਰਹਿੰਦ ਰੋਡ 'ਤੇ ਸਥਿਤ 'ਕੋਸਕੋ' ਪ੍ਰਿੰਟਿੰਗ ਪ੍ਰੈਸ ਨਾਲ ਮੇਰੀ ਗੱਲ ਕਰਵਾਈ। ਖਰੜਾ ਉਸ ਕੋਲ ਪਹੁੰਚ ਗਿਆ, 21 ਰੁਪਏ ਪੇਜ ਉਸ ਨੇ ਤਿਆਰ ਕਰਨਾ ਸੀ। ਸਿੱਕਾ ਪ੍ਰੈਸ ਸੀ। ਮੈਂ ਹਰ ਰੋਜ਼ ਜਾਣਾ, ਮੈਨੂੰ ਦੋ-ਚਾਰ ਪੇਜ਼ ਰੋਜ਼ਾਨਾ ਤਿਆਰ ਮਿਲਦੇ ਸਨ। ਮੈਂ ਉਥੇ ਪਰੂਫ ਪੜ੍ਹਨੇ ਤੇ ਉਸ ਨੂੰ ਗਲਤੀਆਂ ਠੀਕ ਕਰਨ ਲਈ ਦੇ ਆਉਣੇ। ਕਈ ਵਾਰੀ ਮੈਂ ਵੇਖਦਾ ਕਿ ਪਰੂਫ ਲੈਣ ਲਈ ਉਹ ਕਿਤੇ ਹੋਰ ਜਾਂਦਾ ਹੈ। ਮੈਂ ਸੋਚਿਆ ਪ੍ਰਿੰਟਿੰਗ ਪ੍ਰੈਸ ਇਸ ਦੀ ਆਪਣੀ ਹੈ ਪਰੂਫ ਕਿਤੇ ਹੋਰ ਲੈਣ ਕਿਉਂ ਜਾਂਦਾ ਹੈ। ਇਕ ਦਿਨ ਮੈਂ ਉਸ ਦੇ ਮਗਰ ਹੋ ਲਿਆ। ਪ੍ਰੈਸ ਰੋਡ 'ਤੇ ਉਹ ਵਾਲੀਆ ਪ੍ਰਿੰਟਿੰਗ ਪ੍ਰੈਸ ਦੇ ਦਰਵਾਜ਼ੇ ਜਾ ਚੜ੍ਹਿਆ। ਉਹ ਪਰੂਫ ਲੈ ਕੇ ਬਾਹਰ ਨਿਕਲਿਆ, ਪਰਦੇ ਵਿਚ ਮੈਂ ਵਾਲੀਆ ਪ੍ਰਿੰਟਿੰਗ ਪ੍ਰੈਸ ਵਿਚ ਜਾ ਵੜਿਆ। ਉਥੇ ਜਾ ਕੇ ਮੈਂ ਪੁੱਛਿਆ, 'ਇਹ ਕੋਸਕੋ ਪ੍ਰਿੰਟਿੰਗ ਪ੍ਰੈਸ ਵਾਲਾ ਇਥੇ ਕੀ ਕਰਨ ਆਉਂਦਾ ਹੈ' ਉਨ੍ਹਾਂ ਕਿਹਾ ਕਿ ਇਕ ਨਾਵਲ ਦੀ ਕੰਪੋਜ਼ਿੰਗ ਇਥੋਂ ਹੋ ਰਹੀ ਹੈ। ਮੈਂ ਉਨ੍ਹਾਂ ਨੂੰ ਰੇਟ ਪੁੱਛਿਆ ਤਾਂ ਉਨ੍ਹਾਂ ਨੇ ਮੈਨੂੰ 18 ਰੁਪਏ ਪੇਜ਼ ਦਾ ਰੇਟ ਦੱਸਿਆ।

***ਗੱਲਾਂ 'ਚੋਂ ਗੱਲ*** : ਜੇਕਰ ਕੋਈ ਵਪਾਰੀ ਆਪਣੇ ਵਪਾਰ ਪ੍ਰਤੀ ਸੁਹਿਰਦ ਨਹੀਂ, ਆਪਣੇ ਗਾਹਕਾਂ ਪ੍ਰਤੀ ਸੁਹਿਰਦ ਨਹੀਂ, ਉਸ ਦਾ ਜ਼ਿੰਦਗੀ ਵਿਚ ਕਾਮਯਾਬ ਹੋਣਾ ਹਿਮਾਲਿਆ ਪਰਬਤ ਦੀ ਚੋਟੀ 'ਤੇ ਚੜ੍ਹਨ ਬਰਾਬਰ ਹੈ। ਵਪਾਰ ਵਿਚ ਇਮਾਨਦਾਰੀ ਦਾ ਮੁੱਖ ਰੋਲ ਹੈ। ਕਿਉਂਕਿ ਸਰਕਾਰੀ ਨੌਕਰੀ ਵਿਚ ਗਲਤੀਆਂ ਕਿਸੇ ਹੋਰ 'ਤੇ ਥੋਪੀਆਂ ਜਾ ਸਕਦੀਆਂ ਹਨ, ਪਰ ਵਪਾਰ ਵਿਚ ਨਹੀਂ, ਕਿਸੇ ਵੀ ਨਿਜੀ ਕੰਮ ਵਿਚ ਨਹੀਂ।

ਮੈਂ ਕੋਸਕੋ ਪ੍ਰਿੰਟਿੰਗ ਪ੍ਰੈਸ ਕੋਲ ਜਾ ਕੇ ਪਰੂਫ ਪੜ੍ਹੇ ਤੇ ਉਸ ਨੂੰ ਦੇ ਆਇਆ। ਸਰਬਜੀਤ ਉਖਲਾ ਨਾਲ ਉਸ ਸ਼ਾਮ ਮੇਰੀ ਗੱਲ ਹੋਈ। ਉਖਲਾ ਨੇ ਬੁਰਾ ਮਨਾਇਆ। ਕੋਸਕੋ ਇਮਾਨਦਾਰ ਮੰਨਿਆ ਜਾਂਦਾ ਸੀ। ਸਿਰਫ਼ ਤਿੰਨ ਰੁਪਏ ਪਿਛੇ ਬੇਈਮਾਨ ਹੋ ਗਿਆ। ਉਖਲਾ ਨੇ ਮੇਰੇ ਨਾਲ ਵਾਲੀਆ ਪ੍ਰਿੰਟਿੰਗ ਪ੍ਰੈਸ ਵਿਚ ਜਾ ਕੇ ਗੱਲ ਕੀਤੀ। ਉਸ ਉਪਰੰਤ ਨਾਵਲ 'ਕਤਲ ਹੋਇਆ ਰੱਬ' ਵਾਲੀਆ ਪ੍ਰਿੰਟਿੰਗ ਪ੍ਰੈਸ ਨੇ ਛਾਪਿਆ। ਗੱਲ ਟਾਈਟਲ ਛਪਵਾਉਣ ਦੀ ਤੁਰੀ। ਉਖਲਾ ਨੇ 'ਧੜੱਲੇਦਾਰ' ਅਖ਼ਬਾਰ ਵਾਲੇ ਭਾਪਾ ਜੀ ਕੋਲ ਜਾ ਕੇ 'ਕਤਲ



ਹੋਇਆ ਰੱਬ' ਦਾ ਟਾਈਟਲ ਛਪਵਾਉਣ ਬਾਰੇ ਗੱਲ ਕੀਤੀ। ਉਨ੍ਹਾਂ ਨੇ ਟਾਈਟਲ ਛਪਵਾ ਦਿੱਤਾ ਪਰ 'ਕਤਲ' ਨੂੰ 'ਕੱਤਲ' ਕਰ ਦਿੱਤਾ। ਸਾਡੀਆਂ ਨਜ਼ਰਾਂ ਕਤਲ 'ਤੇ ਨਹੀਂ ਗਈਆਂ।

***ਇਕ ਸੱਚ :*** ਆਪਣੇ ਕੰਮ ਵਿਚ ਅਵੇਸਲਾ ਹੋਣਾ ਮੌਤ ਦਾ ਕਾਰਨ ਵੀ ਬਣ ਸਕਦਾ। ਜ਼ਿੰਦਗੀ ਵਿਚ ਅਵੇਸਲੇਪਣ ਤੋਂ ਨਾ ਸਹੀ ਹੋਣ ਵਾਲੀਆਂ ਗਲਤੀਆਂ ਵੀ ਸਹਾਰਨ ਲਈ ਮਜਬੂਰ ਹੋਣਾ ਪੈਂਦਾ ਹੈ।

ਜਦੋਂ ਅਸੀਂ ਉਸੇ ਟਾਈਟਲ ਤਹਿਤ ਨਾਵਲ ਦੀ ਬਾਈਂਡਿੰਗ ਕਰਵਾ ਲਈ ਸਾਨੂੰ ਬਾਅਦ ਵਿਚ ਪਤਾ ਲੱਗਿਆ ਕਿ ਅਸੀਂ ਟਾਈਟਲ ਉੱਤੇ ਹੀ ਵੱਡੀ ਗਲਤੀ ਕਰ ਲਈ ਹੈ। ਉਸ ਤੋਂ ਬਾਅਦ ਮੈਂ ਪੋਲੀਟੈਕਨੀਕਲ ਕਾਲਜ ਲੜਕੀਆਂ ਦੇ ਪ੍ਰੋਫੈਸਰ ਅਮਰਜੀਤ ਸਿੰਘ ਦੁਖੀ ਤੋਂ ਟਾਈਟਲ ਬਣਵਾਇਆ। ਅਮਰਜੀਤ ਦੁਖੀ ਦੀ ਮੇਰੇ ਨਾਲ ਗੱਲ ਰਣਦੀਪ ਸੰਧੂ ਨੇ ਕਰਵਾਈ ਸੀ। ਰਣਦੀਪ ਸੰਧੂ ਸ਼ੂਗਰ ਮਿੱਲ ਰੱਖੜੇ ਵਿਚ ਮੇਰਾ ਸੀਨੀਅਰ ਅਫ਼ਸਰ ਸੀ ਪਰ ਉਹ ਮੇਰਾ ਦੋਸਤ ਬਣ ਕੇ ਰਿਹਾ। ਕੰਮ ਵਿਚ ਉਹ ਅਫ਼ਸਰਾਂ ਦੀ ਤਰ੍ਹਾਂ ਪੇਸ਼ ਆਉਂਦਾ ਪਰ ਆਮ ਜ਼ਿੰਦਗੀ ਵਿਚ ਦੋਸਤਾਂ ਵਾਂਗ।

ਮੇਰੇ ਨਾਵਲ 'ਤੇ ਮੈਂ ਗੋਸ਼ਟੀ ਕਰਵਾਉਣ ਦੀ ਗੱਲ ਸ਼ੁਰੂ ਕੀਤੀ। ਮੇਰਾ ਨਾਵਲ ਨਹੀਂ ਹੁਣ ਇਹ ਲੋਕਾਂ ਦਾ ਨਾਵਲ ਹੋ ਗਿਆ ਸੀ। ਪੰਜਾਬੀ ਸਾਹਿਤ ਸਭਾ ਪਟਿਆਲਾ ਦੀ ਮਹੀਨਾਵਾਰ ਮਿਲਣੀ ਸੀ, ਉਥੇ ਮੈਂ ਆਪਣਾ ਨਾਵਲ ਭੇਂਟ ਕੀਤਾ। ਜਗਦੀਸ਼ ਅਰਮਾਨੀ, ਅਵਲ ਸਰਹੱਦੀ, ਕੰਵਲਜੀਤ ਟਿੰਪਾ, ਰਾਜਿੰਦਰ ਕੌਰ ਵੰਤਾ,ਹਰਪ੍ਰੀਤ ਰਾਣਾ, ਸਤਿੰਦਰਪਾਲ ਕੌਰ, ਦਰਸ਼ਨ ਸਿੰਘ ਆਸ਼ਟ ਆਦਿ ਹੋਰ ਬਹੁਤ ਸਾਰੇ ਲੇਖਕਾਂ ਦੇ ਨਾਲ ਮੇਰੀ ਪਹਿਲੀ ਮਿਲਣੀ ਨੇ ਹੀ ਮੈਨੂੰ ਉਨ੍ਹਾਂ ਪ੍ਰਤੀ ਮੁਤਾਸਿਰ ਕੀਤਾ। ਕਿਉਂਕਿ ਮੇਰਾ ਨਾਂ ਸਾਰੇ ਅਖ਼ਬਾਰਾਂ ਵਿਚ ਉਨ੍ਹਾਂ ਨੇ ਛਪਵਾ ਦਿੱਤਾ ਸੀ। ਮੈਂ ਗੋਸ਼ਟੀ ਕਰਵਾਉਣ ਲਈ ਪੰਜਾਬੀ ਯੂਨੀਵਰਸਿਟੀ ਵਿਚ **ਨਾਵਲਿਸਟ ਬਲਜੀਤ ਕੌਰ ਬੱਲੀ, ਬਲਵਿੰਦਰ ਕੌਰ ਬਰਾੜ, ਕ੍ਰਿਪਾਲ ਕਜ਼ਾਕ, ਹਰਚਰਨ ਕੈਬਲਪੁਰੀ, ਪ੍ਰੋ. ਸ. ਸੋਜ਼, ਪ੍ਰੋ. ਕ੍ਰਿਪਾਲ ਸਿੰਘ ਕਸੇਲ** ਆਦਿ ਨਾਲ ਸੰਪਰਕ ਕੀਤਾ। ਮੇਰੀ ਸਭ ਤੋਂ ਵੱਧ ਮਦਦ ਬਲਜੀਤ ਕੌਰ ਬੱਲੀ ਨੇ ਕੀਤੀ, ਮੈਂ ਨਾਵਲ ਦੇਣ ਵਾਸਤੇ ਕ੍ਰਿਪਾਲ ਕਜ਼ਾਕ ਦੇ ਘਰ ਉਨ੍ਹਾਂ ਦੇ ਪਿੰਡ ਫਤਿਹਪੁਰ ਰਾਜਪੂਤਾਂ ਵਿਖੇ ਗਿਆ। ਮੈਂ ਉਨ੍ਹਾਂ ਨੂੰ ਨਾਵਲ ਦਿੱਤਾ ਪੰਜ ਮਿੰਟ ਉਨ੍ਹਾਂ ਨੇ ਨਾਵਲ ਦੇ ਵਰਕੇ ਥੱਲ-ਪਥੱਲਕੇ, ਉੱਡਦੀ ਨਜ਼ਰ ਮਾਰ ਲਈ। ਮੈਂ ਉਨ੍ਹਾਂ ਨੂੰ ਸ਼ਰਧਾ ਦੇ ਤੌਰ 'ਤੇ ਪੁੱਛਿਆ, "ਤੁਸੀਂ ਮੇਰੇ ਨਾਵਲ ਦੀ ਗੋਸ਼ਟੀ ਵਿਚ ਪੇਪਰ ਪੜ੍ਹ ਦਿਓਂਗੇ ਜੀ"? ਉਨ੍ਹਾਂ ਦੇ ਜ਼ਬਾਨ ਵਿਚੋਂ ਅਛੋਪਲੇ ਹੀ ਨਿਕਲੇ ਅਲਫ਼ਾਜ਼ ਮੈਨੂੰ ਅੱਜ ਵੀ ਯਾਦ ਨੇ।

**"ਇਹ ਕੋਈ ਨਾਵਲ ਐ, ਇਹ ਤਾਂ ਕਿਤਾਬ ਹੀ ਨਹੀਂ, ਕਿਤਾਬ ਲਿਖਣ ਤੋਂ ਪਹਿਲਾਂ ਸੋਚਿਆ ਕਰਦੇ ਆਂ, ਕਿਤਾਬ ਲਿਖਣਾ ਕੋਈ ਖਾਲਾ ਜੀ ਦਾ ਬਾੜਾ ਨਹੀਂ, ਦੁਨੀਆ ਕਿਤਾਬਾਂ ਲਿਖੀਂ ਫਿਰਦੀ ਐ, ਆਹ ਤੁਸੀਂ 'ਕੱਲਾ-'ਕੱਲਾ ਸਫ਼ਾ ਦੇਖੋ, ਕਿਸੇ ਵੀ ਸਫ਼ੇ 'ਤੇ ਕੋਈ ਨਾਵਲ ਦੀ ਗੱਲ ਹੀ ਨਹੀਂ। ਐਨਾ ਵੱਡਾ ਨਾਵਲ ਲਿਖ ਦਿੱਤਾ, ਤਿੰਨ ਸੌ ਪੇਜ ਦਾ** (285 ਪੇਜ)। **ਇਹ ਕੋਈ ਨਾਵਲ ਐ।"** ਮੈਂ ਕਜ਼ਾਕ ਦੀਆਂ ਗੱਲਾਂ ਸੁਣ ਕੇ ਧਰਤੀ ਵਿਚ ਗੱਡਿਆ ਜਾ ਰਿਹਾ ਸਾਂ। ਮੈਨੂੰ ਗੁੱਸਾ ਵੀ ਆ ਰਿਹਾ ਸੀ। ਮੈਂ ਇਹ ਕਹਿਣੋਂ ਰਹਿ ਨਾ ਸਕਿਆ, "ਸਰ ਤੁਸੀਂ ਗੋਸ਼ਟੀ ਵਿਚ ਜ਼ਰੂਰ ਆਇਓ ਜੀ, ਇਹੀ ਗੱਲਾਂ ਤੁਸੀਂ ਬੇਸ਼ੱਕ ਆ ਕੇ ਗੋਸ਼ਟੀ ਵਿਚ ਬੋਲ

ਦੇਣੀਆਂ, ਤੁਹਾਡੀ ਹਾਜ਼ਰੀ ਮੇਰੇ ਲਈ ਰੱਬ ਵਰਗੀ ਹੈ, ਰੱਬ ਮਾੜਾ ਕਰੇ ਭਾਵੇਂ ਚੰਗਾ ਰੱਬ ਦਾ ਕਿਹੜਾ ਅਸੀਂ ਕੁਝ ਵਿਗਾੜ ਸਕਦੇ ਆਂ।" ਕਜ਼ਾਕ ਚੁੱਪ ਕਰ ਗਿਆ ਸੀ ਪਰ ਉਸ ਨੇ ਗੋਸ਼ਟੀ ਵਿਚ ਆਉਣ ਦੀ ਹਾਮੀ ਵੀ ਭਰ ਲਈ ਸੀ। ਉਸ ਤੋਂ ਬਾਅਦ ਮੈਂ ਪੰਜਾਬੀ ਯੂਨੀਵਰਸਿਟੀ ਵਿਚ ਸਾਹਿਤਕਾਰ ਡਾ. ਬਲਵਿੰਦਰ ਕੌਰ ਬਰਾੜ ਦੇ ਘਰੇ ਦਸਤਕ ਦਿੱਤੀ। ਮੈਂ ਉਨ੍ਹਾਂ ਨੂੰ ਨਾਵਲ ਦੇ ਆਇਆ ਸਾਂ ਤੇ ਗੋਸ਼ਟੀ ਵਿਚ ਪੇਪਰ ਪੜ੍ਹਨ ਦੀ ਬੇਨਤੀ ਵੀ ਕਰ ਆਇਆ ਸੀ। ਉਨ੍ਹਾਂ ਮੈਨੂੰ ਦੋ ਦਿਨ ਬਾਅਦ ਆਉਣ ਲਈ ਕਿਹਾ ਸੀ। ਮੈਨੂੰ ਲੱਗਿਆ ਬਈ ਉਹ ਨਾਵਲ ਪੜ੍ਹ ਕੇ ਆਪਣਾ ਫੈਸਲਾ ਸੁਨਾਉਣਗੇ। ਮੈਂ ਦੋ ਦਿਨਾਂ ਬਾਅਦ ਜਦੋਂ ਉਨ੍ਹਾਂ ਦੇ ਘਰ ਜਾ ਕੇ ਬੈੱਲ ਮਾਰੀ ਤਾਂ ਉਹ ਕਹਿਣ ਲੱਗੇ, "ਆ ਜਾ ਆ ਜਾ....." ਤੇ ਉਹ ਮੈਨੂੰ ਅੰਦਰ ਗੈਸਟ ਰੂਮ ਵਿਚ ਲੈ ਗਏ। ਮੈਂ ਡਾ. ਬਰਾੜ ਬਾਰੇ ਬੜਾ ਸੁਣਿਆ ਸੀ। ਉਸ ਦੀ ਮੈਂ ਕਿਤਾਬ ਵੀ ਪੜ੍ਹੀ ਸੀ। ਉਸ ਨੂੰ ਲੋਕ ਦਿਲਦਾਰ ਔਰਤ ਕਹਿੰਦੇ, ਨੱਖ, ਬੇਬਾਕ। ਮੈਂ ਸਾਹਿਤਕਾਰਾਂ ਦਾ ਸਤਿਕਾਰ ਬਹੁਤ ਕਰਦਾ ਰਿਹਾ ਹਾਂ। ਜਦੋਂ ਮੈਨੂੰ ਉਹ ਮਹਿਮਾਨ ਘਰ ਵਿਚ ਲੈ ਗਈ ਤਾਂ ਅੰਦਰ ਇਕ ਗਿਆਨੀ ਨੁਮਾ ਅਤੇ ਤਿੰਨ-ਚਾਰ ਵਿਦਿਆਰਥੀ ਹੋਰ ਪਹਿਲਾਂ ਹੀ ਬੈਠੇ ਸਨ। ਮੇਰੀ ਡਾ. ਬਰਾੜ ਨੇ ਉਨ੍ਹਾਂ ਨਾਲ ਜਾਣ-ਪਹਿਚਾਣ ਕਰਵਾਈ, **"ਇਹ ਨੇ ਸਾਡੇ ਆਸ਼ਕ ਲੇਖਕ"**। ਮੈਨੂੰ ਸਮਝ ਨਹੀਂ ਆਈ ਸੀ ਕਿ ਮੈਨੂੰ ਡਾ. ਬਰਾੜ ਆਸ਼ਕ ਲੇਖਕ ਕਿਉਂ ਕਹਿ ਗਏ। "ਇਨ੍ਹਾਂ ਨੇ ਨਾਵਲ ਲਿਖਿਐ ਕਤਲ ਹੋਇਆ ਰੱਬ"। ਨਾਲ ਬੈਠਾ ਗਿਆਨੀ ਕਿਸਮ ਦਾ ਵਿਦਿਆਰਥੀ ਹੈਰਾਨੀਕੁੰਨ ਲਫ਼ਜ਼ਾਂ ਨਾਲ ਬੋਲਿਆ, **"ਕਤਲ ਹੋਇਆ ਰੱਬ, ਇਹ ਕੀ ਬਈ, ਰੱਬ ਈ ਮਾਰਤਾ, ਰੱਬ ਵੀ ਕਿਤੇ ਕਤਲ ਹੁੰਦੈ, ਰੱਬ ਤਾਂ ਰੱਬ ਐ, ਨਾਲੇ ਮੈਡਮ ਜੀ ਇਹ ਕਿਹੜੇ ਨਾਵਲ ਨੇ, ਇਹ ਕੋਈ ਨਾਵਲ ਨੇ, ਪੰਜਾਬੀਆਂ ਵਿਚ ਤਾਂ ਨਾਵਲਕਾਰ ਹੀ ਬਹੁਤ ਘੱਟ ਨੇ, ਹੈ ਹੀ ਨਹੀਂ। ਨਾਵਲਕਾਰ ਤਾਂ ਮੈਕਸਿਮ ਗੋਰਕੀ ਐ, ਦੇਖਿਆ ਨਾ ਉਸ ਨੇ ਕਿਤਾਬ ਲਿਖੀ ਐ 'ਮਾਂ' ਕਿਆ ਬਾਤ ਐ"**। ਡਾ. ਬਰਾੜ ਉਸ ਦੀ ਗੱਲ ਨੂੰ ਅਣਗੌਲੀ ਕਰਕੇ ਮੈਨੂੰ ਦੋ ਮਿੰਟ ਬੈਠਣ ਲਈ ਕਹਿ ਗਏ ਤੇ ਆਪ ਅੰਦਰ ਚਲੇ ਗਏ। ਕੁਝ ਟਾਈਮ ਬਾਅਦ ਉਹ ਚਾਹ ਲੈ ਕੇ ਆ ਗਏ ਸਨ। ਗਿਆਨੀ ਮੁੰਡਾ ਗੱਲ ਤੋਰਨ ਦੇ ਬਹਾਨੇ ਭਾਲਦਾ ਹੋਇਆ ਫਿਰ ਬੋਲ ਪਿਆ, "ਨਾਵਲ ਲਿਖਣਾ ਮੈਡਮ ਜੀ ਬਹੁਤ ਔਖਾ ਕੰਮ ਐ, ਪੰਜਾਬ ਦੇ ਕਿਹੜੇ ਨਾਵਲ ਕਾਰ ਨੇ।" ਇਸ ਵੇਲੇ ਮੈਂ ਹੁਣ ਤੱਕ ਆਪਣੀ ਜ਼ਬਾਨ 'ਤੇ ਰੱਖਿਆ ਕਾਬੂ ਸਥਿਰ ਨਹੀਂ ਰੱਖ ਸਕਿਆ, ਮੈਂ ਕਿਹਾ, **"ਵੀਰ ਜੀ ਮੈਂ ਅਕੀਦਾ ਹਾਂ, ਗੁਰਨਾਮ ਅਕੀਦਾ, ਮੈਂ ਮੈਕਸਿਮ ਗੋਰਕੀ ਨਹੀਂ, ਨਾ ਹੀ ਮੈਂ ਮੈਕਸਿਮ ਗੋਰਕੀ ਬਣਨਾ ਲੋਚਦਾ ਹਾਂ, ਮੈਕਸਿਮ ਗੋਰਕੀ ਨੇ ਮਹਾਨ ਕਿਤਾਬ ਲਿਖੀ ਐ, ਮੇਰਾ ਉਸ ਨੂੰ ਸਲਾਮ, ਪਰ ਮੈਕਸਿਮ ਗੋਰਕੀ ਮੈਂ ਨਹੀਂ ਬਣਨਾ ਚਾਹੁੰਦਾ, ਮੈਂ ਸਿਰਫ਼ ਅਕੀਦਾ ਬਸ ਗੁਰਨਾਮ ਅਕੀਦਾ ਰਹਿਣਾ ਚਾਹੁੰਦਾ ਹਾਂ। ਮੈਂ ਆਪਣੇ ਪਿਛੇ ਕਿਸੇ ਦੇ ਨਾਂ ਦੀ ਪੂਛ ਨਹੀਂ ਲਗਾਉਣਾ ਚਾਹੁੰਦਾ, ਇਹ ਸੱਚ ਹੈ ਕਿ ਮੈਕਸਿਮ ਗੋਰਕੀ ਨੇ ਜੋ ਮਾਂ ਲਿਖੀ ਹੈ ਉਹ ਸੈਂਕੜੇ ਕਿਤਾਬਾਂ ਲਿਖਣ ਤੋਂ ਬਾਅਦ ਮਕਬੂਲ ਹੋਈ ਹੋਵੇਗੀ, ਪਰ ਮੇਰੀ ਇਹ ਪਹਿਲੀ ਕਿਤਾਬ ਹੈ।"** ਇਹ ਗੱਲਾਂ ਸੁਣ ਕੇ ਬੈਠੇ ਵਿਦਿਆਰਥੀ ਅਤੇ ਡਾ. ਬਰਾੜ ਚੁੱਪ ਦੇ ਘਰ ਚਲੇ ਗਏ ਸਨ। ਮੈਨੂੰ ਮੈਡਮ ਨੇ ਨਾਵਲ ਬਾਰੇ ਚਾਰ ਲਾਈਨਾਂ ਲਿਖ ਕੇ ਦਿੱਤੀਆਂ, ਬੇਸ਼ੱਕ ਉਹ ਮੇਰੀ ਗੋਸ਼ਟੀ ਵਿਚ ਨਹੀਂ ਪੁੱਜ ਸਕੇ, ਪਰ ਉਨ੍ਹਾਂ ਵਲੋਂ ਲਿਖੀਆਂ ਗਈਆਂ ਚਾਰ ਲਾਈਨਾਂ ਮੈਂ ਕਤਲ ਹੋਇਆ ਰੱਬ ਦੇ ਲਾਇਬ੍ਰੇਰੀ ਐਡੀਸ਼ਨ ਵਿਚ ਪ੍ਰਕਾਸ਼ਤ ਕਰਵਾਈਆਂ।



ਉਸ ਤੋਂ ਬਾਅਦ ਮੈਂ ਡਾ. ਦਲੀਪ ਕੌਰ ਟਿਵਾਣਾ ਕੋਲ ਗਿਆ। ਉਨ੍ਹਾਂ ਨੂੰ ਮੈਂ ਨਾਵਲ ਭੇਟ ਕੀਤਾ ਤੇ ਗੋਸ਼ਟੀ ਵਿਚ ਮੁੱਖ ਪਰਚਾ ਪੜ੍ਹਨ ਦੀ ਬੇਨਤੀ ਵੀ ਕੀਤੀ ਪਰ ਉਨ੍ਹਾਂ ਨੇ ਮੈਨੂੰ ਬਹੁਤਾ ਹੈਰਾਨ ਪ੍ਰੇਸ਼ਾਨ ਨਹੀਂ ਕੀਤਾ, ਦੋ ਟੁੱਕ ਕਹਿ ਦਿੱਤਾ, "ਮੈਂ ਗੋਸ਼ਟੀਆਂ ਵਿਚ ਨਹੀਂ ਜਾਇਆ ਕਰਦੀ, ਇਸ ਲਈ ਮੈਂ ਤੁਹਾਡੀ ਗੋਸ਼ਟੀ ਵਿਚ ਨਹੀਂ ਆ ਸਕਾਂਗੀ।" ਮੇਰਾ ਰਾਬਤਾ ਜਗਦੀਸ਼ ਅਰਮਾਨੀ ਨਾਲ ਲਗਾਤਾਰ ਬਣਿਆ ਹੋਇਆ ਸੀ। ਮੈਂ ਆਪਣੀ ਗੋਸ਼ਟੀ ਵਿਚ ਸਾਡੇ ਸ਼ੂਗਰ ਮਿੱਲ ਦੇ ਪ੍ਰਬੰਧਕੀ ਨਿਰਦੇਸ਼ਕ ਸ੍ਰੀ ਸਰਾਂ ਅਤੇ ਸ਼ੂਗਰ ਮਿੱਲ ਦੇ ਚੇਅਰਮੈਨ ਜਗਜੀਤ ਸਿੰਘ ਦੁਲੱਦੀ ਨੂੰ ਵੀ ਸੱਦਾ ਦਿੱਤਾ। ਉਨ੍ਹਾਂ ਨੇ ਇਸ ਸਮਾਗਮ ਦੀ ਪ੍ਰਧਾਨਗੀ ਕਰਨੀ ਸੀ ਤੇ ਉਨ੍ਹਾਂ ਨੇ ਇਸ ਲਈ ਜ਼ੋਰਦਾਰ ਤਰੀਕੇ ਨਾਲ ਹਾਮੀ ਭਰੀ ਸੀ। ਪਰ ਮੈਂ ਹੈਰਾਨ ਹੋਇਆ ਜਦੋਂ ਮਿੱਲ ਦੇ ਐਮ. ਡੀ. ਸਰਾਂ ਨੇ ਮੈਨੂੰ ਇਕ ਦਿਨ ਪਹਿਲਾਂ ਜਵਾਬ ਦਿੱਤਾ ਕਿ ਮੈਂ ਗੋਸ਼ਟੀ ਵਿਚ ਨਹੀਂ ਪੁੱਜਾਂਗਾ। ਮੈਨੂੰ ਪਤਾ ਲੱਗਿਆ ਕਿ ਮਿੱਲ ਵਿਚ ਮੇਰੀ ਹੋ ਰਹੀ ਵਾਹ-ਵਾਹ ਉੱਤੇ ਚਿੜ੍ਹਨ ਵਾਲੇ ਕੁਝ ਮੇਰੇ ਵਿਰੋਧੀ ਐਮ. ਡੀ. ਸਰਾਂ ਕੋਲ ਮੇਰੇ ਪ੍ਰਤੀ ਕਾਫ਼ੀ ਕੁਝ ਕਹਿ ਆਏ ਸਨ। ਉਨ੍ਹਾਂ ਨੇ ਮੌਕੇ 'ਤੇ ਮੈਨੂੰ ਜਵਾਬ ਦੇ ਦਿੱਤਾ। ਬੇਸ਼ੱਕ ਕਾਰਡਾਂ ਉੱਤੇ ਉਨ੍ਹਾਂ ਦਾ ਨਾਂ ਲਿਖਿਆ ਹੋਇਆ ਸੀ।

***ਕੌੜਾ ਸੱਚ*** : ਕਿਸੇ ਬੰਦੇ ਨੂੰ ਜੇਕਰ ਨਿਰਉਤਸ਼ਾਹਿਤ ਕਰਨਾ ਹੋਵੇ ਤਾਂ ਉਸ ਬੰਦੇ ਨੂੰ ਅਣਗੌਲਿਆ ਕਰਨਾ ਸ਼ੁਰੂ ਕਰ ਦੇਵੋ। ਉਸ ਵੱਲ ਪਿੱਠ ਕਰਨੀ ਸ਼ੁਰੂ ਕਰ ਦੇਵੋ।

***ਜਿਵੇਂ*** ਪੱਤਰਕਾਰ ਢਿਲੋਂ ਦੀ ਹਉਮੈ ਆਮ ਛੋਟੇ ਅਖਬਾਰ ਦੇ ਪੱਤਰਕਾਰਾਂ ਵੱਲ ਪਿੱਠ ਕਰਕੇ ਬੈਠ ਜਾਂਦੀ ਹੈ। ਭਾਵੇਂ ਕਿ ਪਹਿਲਾਂ ਉਹ ਵੀ ਛੋਟੇ ਅਖਬਾਰ ਦਾ ਪੱਤਰਕਾਰ ਹੀ ਸੀ

ਅਮੀਰ ਸਾਮੰਤਸ਼ਾਹੀ ਗਰੀਬਾਂ ਨਾਲ ਇਹੀ ਕਰਦੀ ਆਈ ਹੈ। ਜਦੋਂ ਉਹ ਕੰਮ ਲੈਂਦੀ ਹੈ ਤਾਂ ਉਸ ਦੇ ਮਿੱਠੇ ਬੋਲ ਮਿਸ਼ਰੀ ਵਰਗੇ ਹੁੰਦੇ ਹਨ ਜਦੋਂ ਉਹ ਮਜ਼ਦੂਰ ਦੇ ਪੈਸੇ ਦਿੰਦੀ ਹੈ ਤਾਂ ਉਹਨਾਂ ਦੇ ਬੋਲਾਂ ਵਿਚ ਖਰ੍ਹਵਾਪਣ ਇਸ ਕਦਰ ਆਉਂਦਾ ਹੈ ਕਿ ਮਜਦੂਰ ਆਪਣੇ ਆਪ ਨੂੰ ਕੰਮ ਕਰਤਾ ਹੋਣ ਦੇ ਬਾਵਜੂਦ ਵੀ ਨਿਮਾਣਾ ਨਿੰਮੋਝੂਣਾ ਸਮਝਦਾ ਹੈ, ਕਿਉਂਕਿ ਸਰਮਾਏਦਾਰੀ ਉਸ ਦੇ ਕੰਮ ਵਿਚ ਅਨੇਕਾਂ ਗਲਤੀਆਂ ਕੱਢ ਕੇ ਉਸ ਦੇ 20-50 ਰੁਪਏ ਦੀ ਦਿਹਾੜੀ 'ਚੋਂ ਵੀ ਕੱਟਣਾ ਚਾਹੁੰਦੀ ਹੈ। ਇਹ ਕੰਮ ਮਜਦੂਰ ਦੇ ਕੁਝ ਚਮਚਾ ਕਿਸਮ ਦੇ ਕੁਝ ਮਜਦੂਰ ਸਾਥੀ ਕਰਵਾਉਣ ਵਿਚ ਅਹਿਮ ਭੂਮਿਕਾ ਨਿਭਾਉਂਦੇ ਹਨ। ਕਿਉਂਕਿ ਉਹ ਰਜਵਾੜੇ ਨੂੰ ਇਹ ਦੱਸਦੇ ਹਨ ਕਿ ਫਲਾਣੇ ਮਜਦੂਰ ਨੇ ਕੰਮ ਵਿਚ ਇਹ ਨੁਕਸ ਛੱਡਿਆ ਹੈ। ਕਿਸੇ ਨੂੰ ਅਣਗੌਲਿਆ ਕਰਨਾ ਉਸ ਨੂੰ ਨਿਰਉਤਸਾਹਿਤ ਕਰਨ ਲਈ ਵੱਡਾ ਹਥਿਆਰ ਹੈ, ਉਸ ਤੋਂ ਵੱਡਾ ਹਥਿਆਰ ਹੈ ਕਾਮੇ ਦੇ ਕੀਤੇ ਹੋਏ ਕੰਮ ਵਿਚ ਨੁਕਸ ਕੱਢਣੇ।

ਸੈਂਟਰਲ ਸਟੇਟ ਲਾਇਬ੍ਰੇਰੀ ਪਟਿਆਲਾ ਦੇ ਲੈਕਚਰ ਹਾਲ ਵਿਚ 'ਕਤਲ ਹੋਇਆ ਰੱਬ' ਦੀ ਗੋਸ਼ਟੀ ਹੋ ਰਹੀ ਸੀ। ਮੈਂ ਹੈਰਾਨ ਹੋਇਆ ਕਿ ਜਦੋਂ ਕਿਰਪਾਲ ਕਜ਼ਾਕ ਨੇ ਸਾਰੀ ਬਹਿਸ ਦਾ ਸੰਪੰਨ ਕੀਤਾ ਤਾਂ ਉਸ ਨੇ ਮੇਰੇ ਨਾਵਲ ਨੂੰ ਨਾਵਲ ਜਗਤ ਵਿਚ ਨਿਵੇਕਲਾ ਕਦਮ ਦੱਸਿਆ। ਉਨ੍ਹਾਂ ਇਸ ਨਾਵਲ ਨੂੰ ਇਕ ਪਾਏਦਾਰ ਕਿਰਤ ਵੀ ਦੱਸਿਆ। ਸ਼ੁਰੂਆਤੀ ਪੇਪਰ ਮੈਡਮ ਬਲਜੀਤ ਕੌਰ ਬੱਲੀ ਨੇ ਪੜ੍ਹ ਕੇ ਇਸ ਨਾਵਲ ਵਿਚੋਂ ਅਨੇਕਾਂ ਪ੍ਰਭਾਵਤ ਮੁੱਦੇ ਨਸ਼ਰ ਕੀਤੇ। ਮੈਡਮ ਬੱਲੀ ਨੇ ਇਸ ਨਾਵਲ ਪ੍ਰਤੀ ਮੈਨੂੰ ਬਹੁਤ ਉਤਸਾਹਿਤ ਕੀਤਾ। ਇਸ ਸਮੇਂ ਮੈਂ ਸਾਰੇ ਸਾਹਿਤਕਾਰਾਂ ਅਤੇ ਆਏ ਮਹਿਮਾਨਾਂ ਨੂੰ ਇਕ-ਇਕ ਕਾਪੀ ਨਾਵਲ ਦੀ ਭੇਟ ਕੀਤੀ, ਪਰ ਇਸ ਗੋਸ਼ਟੀ ਵਿਚ ਮੇਰੇ ਬਹੁਤ ਸਾਰੇ ਮਿੱਤਰਾਂ ਸਮੇਤ ਸਰਬਜੀਤ ਸਿੰਘ ਉਖਲਾ,

ਰਣਦੀਪ ਸਿੰਘ ਸੰਧੂ ਵਰਗੇ ਵੀ ਗਾਇਬ ਹੀ ਸਨ। ਮੇਰੇ ਖਾਸ ਮਿੱਤਰਾਂ ਦੀ ਗੈਰ ਹਾਜ਼ਰੀ ਮੈਨੂੰ ਨਿਰਉਤਸ਼ਾਹਿਤ ਕਰ ਰਹੀ ਸੀ।

***ਡਾ. ਰਣਦੀਪ ਸੰਧੂ*** ਅੱਜ ਕੱਲ੍ਹ ਕੈਨੇਡਾ ਵਿਚ ਹੈ, ਨੇ ਜਦੋਂ ਵੀ ਮੇਰੇ ਨਾਲ ਤੁਰਨਾ ਅਸੀਂ ਕਿਸੇ ਵੱਡੇ ਜ਼ਿਮੀਦਾਰ ਨੂੰ ਮਿਲਣਾ ਜਾਂ ਕਿਸੇ ਵੱਡੇ ਸਾਹਿਤਕਾਰ ਨੂੰ ਜਾਂ ਯੂਨੀਵਰਸਿਟੀ ਦੇ ਵਿਚ ਪ੍ਰੋਫੈਸਰਾਂ, ਵਿਦਿਆਰਥੀਆਂ ਨੂੰ ਮਿਲਣਾ ਤਾਂ ਰਣਦੀਪ ਸੰਧੂ ਨੇ ਮੇਰਾ ਤੁਆਰਫ਼ ਨਾਵਲਕਾਰ ਦੇ ਤੌਰ ’ਤੇ ਕਰਵਾਉਣਾ।

***ਆਤਮ ਪ੍ਰਕਾਸ ਕਹਿੰਦਾ***, “ਕਿਸੇ ਨੂੰ ਤਰੱਕੀ ਦੇ ਰਸਤੇ ਵੱਲ ਤੋਰਨਾ ਮਿੱਤਰਾਂ ਦਾ ਬੜਾ ਵੱਡਾ ਯੋਗਦਾਨ ਹੁੰਦਾ ਹੈ। ਕਈ ਵਿਅਕਤੀ ਮੌਕੇ ਨਾ ਮਿਲਣ ਕਰਕੇ ਆਪਣੇ ਅੰਦਰ ਛੁਪੀ ਹੋਈ ਯੋਗਤਾ ਨੂੰ ਪ੍ਰਦਰਸ਼ਤ ਕਰਨ ਤੋਂ ਵਾਂਝੇ ਰਹਿ ਜਾਂਦੇ ਹਨ। ਕਈ ਅਹਿਮ ਵਿਅਕਤੀ ਸਮਾਜ ਵਲੋਂ ਅਣਗੌਲੇ ਕੀਤੇ ਹੋਏ ਬੇਕਾਰ ਬਣਕੇ ਚਲੇ ਜਾਂਦੇ ਹਨ।” ਮੇਰੀ ਵਿਰਾਸਤ ਵਿਚ ਕੋਈ ਐਸਾ ਵਿਅਕਤੀ ਨਹੀਂ ਸੀ ਜੋ ਮੈਨੂੰ ਕਾਮਯਾਬ ਕਰਨ ਲਈ ਕੋਈ ਯੋਗਦਾਨ ਪਾਉਂਦਾ। ਮੇਰੇ ਰਣਦੀਪ ਸੰਧੂ ਵਰਗੇ ਕੁਝ ਮਿੱਤਰਾਂ ਨੇ ਮੈਨੂੰ ਜ਼ਿੰਦਗੀ ਦੀਆਂ ਰਾਹਾਂ ਉੱਤੇ ਅਣਗੌਲਿਆ ਹੋਣ ਤੋਂ ਬਚਾਇਆ। ਮੈਂ ਆਪਣੇ ਨਾਵਲ ਦੀ ਕਾਪੀ ਚੜ੍ਹਦੀਕਲਾ ਦੇ ਸੰਪਾਦਕ ਜਗਜੀਤ ਸਿੰਘ ਦਰਦੀ ਨੂੰ ਭੇਟ ਕਰਨ ਵਾਸਤੇ ਗਿਆ, ਉਥੇ ਹੀ ਨਿਊਜ਼ ਐਡੀਟਰ ਸ੍ਰੀ ਦਰਸ਼ਨ ਐਸ. ਦਰਸ਼ਕ ਨੂੰ ਵੀ ਮੈਂ ਇਕ ਕਾਪੀ ਭੇਂਟ ਕੀਤੀ। ਇਸ ਵਿਚ ਮੇਰਾ ਸਾਥ ਕੰਵਲਜੀਤ ਸਿੰਘ ਟਿੰਪਾ ਨੇ ਦਿਤਾ ਸੀ। ਮੈਂ ਪਾਰਟ ਟਾਈਮ ਸ਼ਾਮ 5 ਵਜੇ ਤੋਂ ਬਾਅਦ ਚੜ੍ਹਦੀਕਲਾ ਵਿਚ ਬਤੌਰ ਸਬ–ਐਡੀਟਰ ਨਿਯੁਕਤੀ ਹੋ ਗਿਆ।

ਚੜ੍ਹਦੀਕਲਾ ਵਿਚ ਮੈਂ ਆਪਣਾ ਕਾਲਮ ਸ਼ੁਰੂ ਕੀਤਾ, ‘ਮੇਰੀ ਰਾਇ’ ਦੇ ਨਾਂ ’ਤੇ ਸ਼ੁਰੂ ਹੋਏ ਇਸ ਕਾਲਮ ਵਿਚ ਮੈਂ ਰੋਜ਼ਾਨਾ ਦੇ ਮੁੱਦੇ ਕਵਿਤਾ ਵਿਚ ਪੇਸ਼ ਕਰਦਾ ਸਾਂ। ਇਥੇ ਕੁਲਵੰਤ ਸਿੰਘ ਗੱਗੜਪੁਰੀ, ਪਰਮੀਤ ਸਿੰਘ, ਚਰਨਜੀਤ ਚੰਨੀ, ਸਿੰਦਰ ਜਤਿੰਦਰਪਾਲ ਸਿੰਘ, ਰਮਿੰਦਰ ਬੱਬਲ, ਸਰਬਜੀਤ ਸਿੰਘ ਦਾ ਗਰੁੱਪ ਚੜ੍ਹਦੀਕਲਾ ਅਖ਼ਬਾਰ ਕੱਢ ਰਿਹਾ ਸੀ। ਚੜ੍ਹਦੀਕਲਾ ਵਿਚ ਤਨਖਾਹ ਨੂੰ ਲੈ ਕੇ ਮੁਲਾਜ਼ਮਾਂ ਵਿਚ ਅਸਥਿਰਤਾ ਫੈਲੀ ਰਹਿੰਦੀ ਜੋ ਕਿ ਮੈਨੂੰ ਵੀ ਖਟਕਦੀ ਸੀ, ਅੱਜ ਦਾ ਪਤਾ ਨਹੀਂ।

• • •



# ਮੁਹੱਬਤ

ਸਦਾ ਅਗਨ ਪ੍ਰੀਖਿਆ ਦੇਵੇ ਔਰਤ ਵੇਖੀ ਮਰਦ ਦਾ ਸਹਿੰਦੀ ਹੰਕਾਰ ਔਰਤ,
ਮਰਦ ਸੋਚਦਾ ਮੇਰੀ ਜੋ ਹੋਏ ਪਤਨੀ ਮਿਲੇ ਪਾਕਿ ਤੇ ਸੁੰਦਰ ਸਦਾਚਾਰ ਔਰਤ।
ਆਪ ਪਰਾਈ ਸੇਜ ਤੇ ਜਾਵੇ ਫਿਰ ਵੀ ਸੋਚੇ ਬੇਵਫਾ ਨਾ ਦੇਵੇ ਪਿਆਰ ਔਰਤ,
ਜੇ ਕੀਤੀਆਂ ਕਈ ਨਾਪਾਕ ਤੂੰ ਵੀ ਆਸ ਰੱਖੇਂ ਕਿਉਂ ਮਿਲੇ ਵਫਾਦਾਰ ਔਰਤ।

***ਮੁਹੱਬਤ !*** ਮੁਹੱਬਤ ਭਾਵਨਾਵਾਂ ਦਾ ਵਲਵਲਾ ਹੈ। ਜਿਥੇ ਭਾਵਨਾਵਾਂ ਨਹੀਂ ਉਥੇ ਮੁਹੱਬਤ ਨਹੀਂ ਹੋ ਸਕਦੀ। ਮੁਹੱਬਤ, ਪ੍ਰੇਮ ਉਂਜ ਆਮ ਕਰਕੇ ਕਿੱਸੇ ਕਿਤਾਬਾਂ, ਫਿਲਮਾਂ ਵਿਚ ਹੀ ਦੇਖਣ ਨੂੰ ਮਿਲਦੀ ਹੈ। ਆਮ ਜ਼ਿੰਦਗੀ ਵਿਚ ਮੁਹੱਬਤ ਦੀ ਪਰਿਭਾਸ਼ਾ ਬਦਲਦੀ ਜਾ ਰਹੀ ਹੈ। ਇਹ ਗੱਲ ਕਈ ਵਾਰੀ ਆਤਮ ਪ੍ਰਕਾਸ਼ ਨੇ ਵੀ ਆਖੀ ਸੀ, ਸੰਤ ਸਤਿਨਾਮ ਸਿੰਘ ਵੀ ਆਖਦੇ ਹਨ, ਪ੍ਰਵੇਸ਼ ਸ਼ਰਮਾ, ਤਰਕਸ਼ੀਲ ਬੰਗ ਅਤੇ ਉਖਲਾ ਵੀ ਆਖਦੇ ਨੇ। ਇਹ ਗੱਲ ਬਾਪੂ ਨੇ ਵੀ ਆਖੀ ਸੀ, ਕਈ ਸਾਰੇ ਲੇਖਕਾਂ ਨੇ ਵੀ।

***ਰਵਾਇਤੀ ਗੱਲਾਂ:*** ਮੁਹੱਬਤ ਦੀ ਗੱਲ ਹਰੇਕ ਕਰਦਾ ਹੈ। ਪਿਆਰ ਵਿਚੋਂ ਹੀ ਸਾਰੀ ਸ੍ਰਿਸ਼ਟੀ ਦੀ ਸਾਜਨਾ ਹੋਈ ਹੈ ਤੇ ਪ੍ਰੇਮ ਬਿਨਾ ਇਨਸਾਨ ਇਕ ਹਨੇਰੇ ਜੰਗਲ ਵਿਚ ਰਹਿਣ ਬਰਾਬਰ ਹੈ। ਪਿਆਰ ਦੀ ਗੱਲ ਲੇਖਕ, ਸੰਤ ਮਹਾਤਮਾ ਵੀ ਕਰਦੇ ਨੇ, ਪੱਤਰਕਾਰ ਵੀ ਕਰਦੇ ਨੇ, ਆਮ ਇਨਸਾਨ ਵੀ ਕਰਦੇ ਹਨ, ਪਰ ਇਹ ਪਿਆਰ ਉਦੋਂ ਤੱਕ ਹੀ ਕਬੂਲ ਹੁੰਦਾ ਹੈ, ਜਦੋਂ ਤੱਕ ਦੂਜੇ ਦੇ ਘਰ ਵਿਚ ਇਸ ਪਿਆਰ ਦੀ ਗੱਲ ਹੁੰਦੀ ਹੋਵੇ। ਪਿਆਰ ਮੁਹੱਬਤ ਜਿਹੜੀ ਕਿ ਹੀਰ–ਰਾਂਝੇ ਨੇ ਵੀ ਕੀਤੀ ਸੀ, ਮਿਰਜ਼ਾ–ਸਾਹਿਬਾਂ ਨੇ ਵੀ। ਸ਼ੀਰੀ ਫਰਹਾਦ ਨੇ ਵੀ ਕੀਤੀ ਸੀ ਤੇ ਸ਼ਿਵ ਕੁਮਾਰ ਬਟਾਲਵੀ ਨੇ ਵੀ। ਕਈ ਲੇਖਕ ਦੇਖੇ ਨੇ ਜਿਹੜੇ ਕਿ ਪ੍ਰੇਮ ਦੀਆਂ ਗੱਲਾਂ ਲਿਖਦੇ ਨੇ, ਆਪਣੀਆਂ ਕਹਾਣੀਆਂ, ਨਾਵਲਾਂ ਵਿਚ ਇਸ਼ਕ ਦੀ ਗੱਲ ਕਰਦੇ ਹੋਏ ਆਪਣੇ ਮੁੱਖ ਪਾਤਰਾਂ ਨੂੰ ਪਿਆਰ ਦੇ ਹੂਟੇ ਦਿਵਾਉਂਦੇ ਹਨ ਪਰ ਜਦੋਂ ਉਹ ਪਿਆਰ ਦੇ ਹੂਟੇ ਉਨ੍ਹਾਂ ਦੇ ਘਰ ਵਿਚ ਉਨ੍ਹਾਂ ਦੀ ਕੁੜੀ ਕਿਸੇ ਹੋਰ ਨਾਲ ਲੈਂਦੀ ਹੈ ਤਾਂ ਇਹ ਆਪਣੀਆਂ ਕਹਾਣੀਆਂ ਦੇ ਪਾਤਰਾਂ ਦੀ ਅਹਿਮੀਅਤ ਨੂੰ ਖਤਮ ਕਰਨ ਵਿਚ ਵੀ ਗੁਰੇਜ਼ ਨਹੀਂ ਕਰਦੇ, ਲੇਖਕ ਵਿਚਾਰੇ ਸਮਾਜ ਵਿਚ ਹੀ ਰਹਿੰਦੇ ਹਨ, ਸਮਾਜਿਕ ਵਰਤਾਰੇ ਤੋਂ ਬਚ ਨਹੀ ਸਕਦੇ,ਸਾਇਦ ਕਹਿਣੀ ਤੇ ਕਥਨੀ ਵਿਚ ਫਰਕ ਉਨਾ ਦੀ ਮਜਬੂਰੀ ਹੋ ਜਾਂਦੀ ਹੈ।

***ਆਤਮ ਪ੍ਰਕਾਸ਼ ਕਹਿੰਦੈ***, “ਜੇ ਬ੍ਰਾਹਮਣਾਂ” ਦੀ ਕੁੜੀ ਚੂੜ੍ਹਿਆਂ ਦੇ ਮੁੰਡੇ ਨਾਲ ਇਸ਼ਕ ਕਰ ਬੈਠੇ ਤਾਂ ਸਮਾਜ ਵਿਚ ਤਰਥੱਲੀ ਮਚ ਜਾਂਦੀ ਹੈ ਜੇ ਜੱਟਾਂ ਦੀ ਕੁੜੀ ਚਮਾਰਾਂ ਦੇ ਮੁੰਡੇ ਨੂੰ

ਹਿੱਕ ਨਾਲ ਲਾ ਲਵੇ ਤਾਂ ਜੱਟਾਂ ਦੇ ਘਰ ਤੂਫ਼ਾਨ ਆ ਜਾਂਦੈ, ਕਤਲ ਹੋ ਜਾਂਦੇ ਨੇ,ਪਰ ਜੇਕਰ ਜੱਟਾਂ ਦਾ ਮੁੰਡਾ ਚੂੜ੍ਹੇ ਚਮਾਰਾਂ ਦੀਆਂ ਕੁੜੀਆਂ ਨੂੰ ਪ੍ਰੇਮ ਦੇ ਜਾਲ ਵਿਚ ਫਸਾ ਕੇ ਉਨ੍ਹਾਂ ਨਾਲ ਬਲਾਤਕਾਰ ਤੱਕ ਕਰਦਾ ਹੈ ਤਾਂ ਉਹ ਗਰੀਬ ਦੀ ਮਜਬੂਰੀ ਬਣ ਕੇ ਰਹਿ ਜਾਂਦੀ ਹੈ ਜਾਂ ਉਸ ਨੂੰ ਸਮਾਜਿਕ ਵਰਤਾਰਾ ਕਹਿ ਕੇ ਗੱਲ ਆਈ-ਗਈ ਕਰ ਦਿੱਤੀ ਜਾਂਦੀ ਹੈ।"

***ਸਾਡੇ*** ਗੁਆਂਢ ਵਿਚ ਜੱਟਾਂ ਦਾ ਮੁੰਡਾ ਬਾਜ਼ੀਗਰਾਂ ਦੀ ਕੁੜੀ ਨੂੰ ਭਜਾ ਕੇ ਲੈ ਗਿਆ। ਵੇਖਣ ਨੂੰ ਮਿਲਿਆ ਉਲਟਾ ਬਾਜ਼ੀਗਰਾਂ ਨੂੰ ਹੀ ਪੁਲਿਸ ਤੰਗ ਕਰਦੀ ਰਹੀ, ਕਹਿੰਦੇ 'ਤੁਹਾਡੀ ਕੁੜੀ ਜੱਟਾਂ ਦੇ ਮੁੰਡੇ ਨੂੰ ਭਜਾ ਕੇ ਲੈ ਗਈ ਹੈ'। ਉਨ੍ਹਾਂ ਨੂੰ ਗੱਲ ਨਿਬੇੜਨ ਲਈ ਕਿਹਾ ਜਾਂਦੈ, ਬਾਜੀਗਰ ਵਿਚਾਰਾ ਆਪਣੀ ਕਿਰਦੀ ਜਾ ਰਹੀ ਇੱਜਤ ਨੂੰ ਬਚਾਉਣ ਲਈ ਕਦੇ ਮੋਹਤਬਰ ਬੰਦਿਆਂ ਕੋਲ, ਕਦੇ ਪੁਲਿਸ ਕੋਲ ਜਾਂਦੈ, ਕਦੇ ਲਾਡਾਂ ਪਿਆਰਾਂ ਨਾਲ ਪਾਲੀ ਧੀ ਲਈ ਚੰਗਾ ਵਰ ਲਭਣ ਦੇ ਸੁਪਨਿਆਂ ਵਿਚੋਂ ਬਿਖਰਦੀ ਜਾ ਰਹੀ ਆਪਣੀ ਧੀ ਨੂੰ ਲਭਦਾ ਫਿਰਦੈ। ਪਰ ਜੱਟ ਪ੍ਰਧਾਨ ਸਮਾਜ ਗਰੀਬ ਬਾਜ਼ੀਗਰਾਂ ਦੀ ਇੱਜਤ ਨੂੰ ਸ਼ੁਗਲ ਬਣਾਉਂਦੇ ਹੋਏ ਆਈ ਗਈ ਕਰਨ ਲਈ ਜ਼ੋਰ ਲਗਾ ਰਹੇ ਹਨ, ਆਖਿਰ ਗਰੀਬ ਬਾਜ਼ੀਗਰਾਂ ਨੂੰ ਹਾਰਨਾ ਹੀ ਪੈਣਾ ਸੀ...... ਇਹ ਤਾਂ ਕਤਲ ਨੂੰ ਵੀ ਸਿਆਸਤ ਦੇ ਜੋਰ ਅਤੇ ਨੀਲੇ ਨੋਟਾਂ ਨਾਲ ਖਪਾਉਣ ਦੇ ਸਮਰਥ ਹਨ। ਪਿਆਰ ਮੁਹੱਬਤ ਦੀ ਗੱਲ ਇਥੇ ਤਬਾਹ ਹੋ ਕੇ ਰਹਿ ਗਈ। ਪਿਆਰ ਮੁਹੱਬਤ ਅਮੀਰਾਂ ਦਾ ਸ਼ੁਗਲ ਅਤੇ ਗਰੀਬਾਂ ਲਈ ਸਰਾਪ ਬਣਦੀ ਜਾ ਰਹੀ ਹੈ। ਬਹੁਤ ਸਾਰੇ ਸ਼ਿਵ ਕੁਮਾਰ ਬਟਾਲਵੀ ਸ਼ਰਾਬ ਵਿਚ ਗੜੁੱਚ ਜ਼ਿੰਦਗੀਆਂ ਤਬਾਹ ਕਰ ਰਹੇ ਹਨ। ਪਰ ਕਈ ਵਿਅਕਤੀ ਪਿਆਰ ਵਿਚ ਆਪਣਾ ਸਭ ਕੁਝ ਹੀ ਕੁਰਬਾਨ ਕਰ ਦਿੰਦੇ ਹਨ। ਸਮਾਜ ਦੀਆਂ ਰਹੁ ਰੀਤਾਂ ਵਿਚ ਬੇਵਫਾਈ ਹੱਦਾਂ ਟੱਪ ਰਹੀ ਹੈ, ਮੈਂ ਵੀ ਬੇਵਫ਼ਾ ਹੋਇਆ ਸੀ।

***ਇਕ ਯਾਦ:*** ਕਮਲਜੀਤ ਬੜੀ ਸਿਆਣੀ ਤੇ ਸੋਹਣੀ ਕੁੜੀ। ਮੈਂ ਸ਼ਹਿਰ ਵਿਚ ਰਿਕਸ਼ਾ ਚਲਾਉਣ ਦੇ ਨਾਲ ਨਾਲ ਸੇਠੀ ਟਾਈਪ ਕਾਲਜ ਵਿਚ ਟਾਈਪ ਵੀ ਕਰਿਆ ਕਰਦਾ ਸਾਂ। ਇਥੇ ਕਮਲਜੀਤ ਵੀ ਆਇਆ ਕਰਦੀ ਸੀ। ਟਾਈਪ ਕਰਦੇ ਹੋਏ ਸਾਡੀਆਂ ਗੱਲਾਂ ਹੁੰਦੀਆਂ ਹੁੰਦੀਆਂ ਕਦੋਂ ਪਿਆਰ ਤੱਕ ਪਹੁੰਚ ਗਈਆਂ ਇਹ ਸਾਨੂੰ ਉਦੋਂ ਪਤਾ ਲੱਗਿਆ ਜਦੋਂ ਅਸੀਂ ਇਕ ਦੂਜੇ ਉੱਤੇ ਆਪਣਾ ਆਪ ਵਾਰਨ ਲੱਗ ਪਏ। ਮੈਨੂੰ ਉਹ ਰਿਕਸ਼ਾ ਚਲਾਉਣ ਤੋਂ ਵਰਜਦੀ ਸੀ। ਮੈਂ ਰਿਕਸ਼ਾ ਚਲਾਉਣਾ ਬੰਦ ਕਰ ਦਿੱਤਾ। ਸਾਡੀ ਟਾਈਪ ਕਰਨ ਦੀ ਕਾਰਵਾਈ ਪ੍ਰੇਮ ਦੀ ਅੰਧਾ-ਧੁੰਦ ਹਨੇਰੀ ਵਿਚ ਉਡਦੀ ਜਾ ਰਹੀ ਸੀ। ਮੈਨੂੰ ਯਾਦ ਹੈ ਜਦੋਂ ਉਹ ਮੇਰੇ ਪਿੰਡ ਵਿਚ ਮੇਰੇ ਥੰਮ੍ਹੀਆਂ ਵਾਲੇ ਘਰ ਵਿਚ ਮੁੰਡੇ ਦਾ ਭੇਸ ਬਣਾ ਕੇ ਰਾਤ ਰਹਿਣ ਲਈ ਆਈ ਸੀ। ਸਾਡੀਆਂ ਭਾਵਨਾਵਾਂ ਪ੍ਰੇਮ ਵਿਚ ਐਨੀਆਂ ਗੜੁੱਚ ਸਨ ਕਿ ਇਕ ਦੂਜੇ ਦੀ ਪਵਿੱਤਰਤਾ ਵੱਲ ਅਸੀਂ ਸੁਚੇਤ ਹੋ ਕੇ ਨਹੀਂ ਸਗੋਂ ਅਚੇਤ ਮਨ ਨਾਲ ਹੀ ਕੋਈ ਉਂਗਲੀ ਨਹੀਂ ਉਠਾਈ ਸੀ। ਬੇਬੇ ਬਾਪੂ ਨੇ ਕਮਲਜੀਤ ਨੂੰ ਮੇਰਾ ਦੋਸਤ ਸਮਝਦਿਆਂ ਬੜਾ ਪਿਆਰ ਕੀਤਾ ਸੀ। ਸ਼ਾਮ ਨੂੰ ਅਸੀਂ ਕੱਚੇ ਮਕਾਨ ਵਿਚ ਵੱਖੋ-ਵੱਖਰੇ ਮੰਜਿਆਂ 'ਤੇ ਪਏ ਸਾਂ ਪਰ ਉਹ ਰਾਤ ਮੈਨੂੰ ਅੱਜ ਵੀ ਯਾਦ ਹੈ ਜਦੋਂ ਸਾਡੀ ਇਸ ਮੁਹੱਬਤ ਦੀ ਰਾਤ ਨੇ ਸਾਨੂੰ ਜ਼ਿੰਦਗੀਆਂ ਦੀਆਂ ਉਨ੍ਹਾਂ ਸੁਖਦ ਹਵਾਵਾਂ ਵਿਚ ਘੁੰਮਾਇਆ, ਜਿਥੇ ਮੈਂ ਪਿਆਰ ਦੀ ਖੁਸ਼ਬੂ ਮਹਿਸੂਸ ਕੀਤੀ ਸੀ। ਮੈਨੂੰ ਨਹੀਂ ਪਤਾ ਉਹ ਨੇ ਆਪਣੇ ਘਰੇ ਕੀ ਬਹਾਨਾ ਲਾਇਆ ਸੀ। ਉਸ ਨੇ ਤਾਂ ਮੈਨੂੰ ਇਹੀ ਕਿਹਾ ਸੀ ਜਿਵੇਂ ਆਮ ਹੁੰਦੈ, ਕਿ ਮੈਂ ਪਾਪਾ ਨੂੰ ਕਹਿ ਕੇ ਆਈ ਆਂ ਕਿ ਸਹੇਲੀ



ਦੇ ਘਰੇ ਬਰਥ ਡੇਅ ਪਾਰਟੀ ਹੈ। ਉਥੇ ਜਾਣਾ ਤੇ ਰਾਤ ਨੂੰ ਮੈਥੋਂ ਆ ਵੀ ਨਹੀਂ ਹੋਣਾ। ਮੈਨੂੰ ਉਸ ਦੇ ਘਰ ਜਾ ਕੇ ਪਤਾ ਲੱਗਿਆ ਸੀ ਕਿ ਉਹ ਅਮੀਰ ਭਾਪਿਆਂ ਦੀ ਕੁੜੀ ਹੈ, ਉਸ ਨੂੰ ਮੇਰੇ ਪਿੰਡ ਵਿਚ ਮੇਰੇ ਕੱਚੇ ਘਰ ਵਿਚ ਪੈ ਕੇ ਦੁੱਖ ਮਹਿਸੂਸ ਨਹੀਂ ਹੋਇਆ ਸੀ, ਉਸ ਦਾ ਪਿਆਰ ਮੈਨੂੰ ਬੱਚੇ ਦੀ ਪਹਿਲੀ ਕਿਲਕਾਰੀ ਵਰਗਾ ਲੱਗਿਆ। ਸਾਡੇ ਇਸ ਪਿਆਰ ਵਿਚ ਕੁੜੀ ਦੇ ਮਾਪੇ ਵੱਖਰੇ ਤੌਰ 'ਤੇ ਪਰ ਮੇਰੇ ਮਾਂ-ਬਾਪ ਤੇ ਭੈਣ-ਭਰਾ ਵੱਖਰੇ ਤੌਰ 'ਤੇ ਅੜਿੱਕਾ ਬਣ ਚੁੱਕੇ ਸਨ। ਸਾਡੇ ਪਿਆਰ ਦੀ ਕਹਾਣੀ ਸ਼ਾਇਦ ਖਤਮ ਨਾ ਹੁੰਦੀ ਜੇਕਰ ਮੇਰਾ ਵੱਡਾ ਭਰਾ ਸਾਡੇ ਪਿਆਰ ਅੱਗੇ ਕੰਡੇ ਨਾ ਖਿਲਾਰਦਾ। ਕਮਲਜੀਤ ਇਕੱਲੀ-ਇਕੱਲੀ ਕੁੜੀ ਸੀ ਆਪਣੇ ਮਾਪਿਆਂ ਦੀ। ਉਸ ਦੇ ਮਾਪੇ ਮੰਨ ਵੀ ਗਏ ਸਨ, ਪਰ ਮੇਰੇ ਮਾਪਿਆਂ ਨੂੰ ਕੌਣ ਮਨਾਉਂਦਾ? ਉਨਾਂ ਦਾ ਡਰ ਵਖਰਾ ਸੀ।

***ਆਤਮ ਪ੍ਰਕਾਸ਼ ਕਹਿੰਦੈ :*** ਮਾਪੇ ਹੀ ਸਮਾਜਿਕ ਮਜਬੂਰੀਆਂ ਕਾਰਨ ਪਿਆਰ ਵਿਚ ਵੱਡਾ ਅੜਿਕਾ ਬਣ ਕੇ ਖੜ ਜਾਂਦੇ ਹਨ, ਜਦ ਕਿ ਸਮਾਜ ਹਮੇਸ਼ਾਂ ਦੂਜੇ ਦੀਆਂ ਹੱਥ ਵਿਚ ਰੱਖਦਾ ਹੈ ਤੇ ਆਪਣੀਆਂ ਕੱਛ ਵਿਚ।

***ਮੇਰੇ ਇਕ ਸੱਚੇ ਦੋਸਤ ਦੀ ਕਹਾਣੀ :*** ਸੱਜਣ ਮੇਰਾ ਇਕ ਸੱਚਾ ਯਾਰ ਹੈ। ਬੇਸ਼ੱਕ ਉਸ ਨੇ ਕੁਝ ਲੋਕਾਂ ਦੇ ਤੇ ਮੇਰੇ ਉਤੇ ਖਾਰ ਖਾਣ ਵਾਲੇ ਉਸ ਦੇ ਘਰਦਿਆਂ ਦੇ ਕਹਿਣ ਮੁਤਾਬਕ ਮੇਰੇ ਉੱਤੇ ਕਈ ਤਰ੍ਹਾਂ ਦੇ ਸ਼ੱਕ ਵੀ ਕੀਤੇ ਸਨ ਪਰ ਮੇਰਾ ਸੱਚਾ ਯਾਰ ਹੈ। ਜਦੋਂ ਮੈਂ ਇਹ ਕਿਤਾਬ ਲਿਖ ਰਿਹਾਂ ਸਾਂ ਤਾਂ ਉਸ ਨੇ ਮੈਨੂੰ ਸੱਚ ਲਿਖਣ ਲਈ ਜ਼ੋਰਦਾਰ ਤਰੀਕੇ ਨਾਲ ਹਦਾਇਤ ਕੀਤੀ ਸੀ, ਕਿਉਂਕਿ ਮੈਂ ਹਮੇਸਾਂ ਉਸ ਨੂੰ ਪਿਆਰ ਕਰਦਾ ਹੋਇਆ ਉਸ ਦੇ ਕਈ ਔਗੁਣਾਂ ਨੂੰ ਗੁਣਾਂ ਮੁਤਾਬਿਕ ਤਕਦਾ ਸਾਂ, ਜਦੋਂ ਮੈਂ ਉਸ ਕੋਲੋਂ ਉਸਦੀ ਜ਼ਿੰਦਗੀ ਵਿਚ ਆਇਆ ਇਕ ਨਾਂ ਪੁੱਛਿਆ ਸੀ ਤਾਂ ਉਸਦੇ ਬੱਚਿਆਂ ਨੇ ਮੇਰੀ ਨਾਨੀ ਯਾਦ ਕਰਾ ਦਿੱਤੀ ਸੀ, ਭਾਵੇਂ ਕਿ ਸੱਜਣ ਨੇ ਇਸ ਪ੍ਰਤੀ ਅਫਸੋਸ ਵੀ ਕੀਤਾ ਸੀ ਪਰ...।

ਉਸ ਦੇ ਗੁਆਂਢ ਵਿਚ ਰਹਿੰਦੇ ਇਕ ਹੌਲਦਾਰ ਦੀ ਅੱਤਵਾਦ ਦੇ ਦੌਰ ਵਿਚ ਗਾਇਬ ਹੋਣ ਦੀ ਕਹਾਣੀ ਬਣ ਗਈ ਸੀ। ਉਸ ਦਾ ਕੋਈ ਪਤਾ ਨਹੀਂ ਸੀ ਕਿ ਉਹ ਹੁਣ ਕਿਥੇ ਹੈ। ਉਸ ਦੀ ਘਰਵਾਲੀ ਤੇ ਮੇਰੀ ਭੈਣਜੀ ਆਪਣੀਆਂ ਦੋ ਨਿੱਕੀਆਂ-ਨਿੱਕੀਆਂ ਕੁੜੀਆਂ ਨੂੰ ਲੈ ਕੇ ਸਮਾਜ ਦੇ ਤਾਹਨੇ-ਮਿਹਣਿਆਂ ਦਾ ਸ਼ਿਕਾਰ ਬਣੀ ਹੋਈ ਸੀ। ਬੇਸ਼ੱਕ ਉਸ ਦੇ ਮਾਂ-ਬਾਪ, ਭੈਣ-ਭਰਾ ਉਸ ਦੇ ਘਰ ਆ ਕੇ ਉਸ ਨਾਲ ਦੁੱਖ ਸਾਂਝਾ ਵੀ ਕਰਦੇ ਪਰ ਸਿਰ ਦੇ ਸਾਈਂ ਬਿਨਾ ਜ਼ਿੰਦਗੀ ਹਨੇਰੇ ਖੂਹ ਦੀ ਤਰ੍ਹਾਂ ਹੁੰਦੀ ਹੈ ਜਿਸ ਵਿਚ ਇਕ ਆਵਾਜ਼ ਮਾਰਨ ਨਾਲ ਅੰਦਰੋਂ ਹੋਰ ਕਈ ਆਵਾਜ਼ਾਂ ਨਿੱਕਲ ਆਉਂਦੀਆਂ ਨੇ। ਸੱਜਣ ਵੀ ਪੁਲਿਸ ਵਿਚ ਸਿਪਾਹੀ ਸੀ। ਬੇਸ਼ੱਕ ਉਸ ਨੇ ਪੁਲਸੀਆਂ ਨੂੰ ਤਰੱਕੀ ਦਿਵਾਉਣ ਲਈ ਕਿਤਾਬ ਲਿਖ ਦਿੱਤੀ ਸੀ ਪਰ ਆਪ ਤਰੱਕੀ ਨਹੀਂ ਲਈ। ਗੁਆਂਢੀ ਨੂੰ ਲੱਭਣ ਵਿਚ ਸੱਜਣ ਬਹੁਤ ਮਿਹਨਤ ਕਰ ਰਿਹਾ ਸੀ। ਜਦੋਂ ਲੋਕਾਂ ਦੇ ਤਾਹਨੇ-ਮਿਹਣੇ ਭੈਣਜੀ ਨੂੰ ਸਤਾਉਣ ਲੱਗੇ ਤਾਂ ਸੱਜਣ ਨੇ ਭੈਣਜੀ ਨੂੰ ਕਿਹਾ ਸੀ ਕਿ ਤੁਸੀਂ ਕਿਤੇ ਵਿਆਹ ਕਰ ਲਵੋ। ਲੋਕਾਂ ਦੇ ਤਾਹਨੇ-ਮਿਹਣੇ ਸੁਣ ਨਹੀਂ ਹੁੰਦੇ। ਭੈਣਜੀ ਦੀਆਂ ਅੱਖਾਂ ਵਿਚ ਅੱਥਰੂ ਸਨ। ਉਸ ਨੇ ਕਿਹਾ ਸੀ ਕੌਣ ਕਰੇਗਾ ਮੇਰੇ ਨਾਲ ਵਿਆਹ। ਸੱਜਣ ਕਹਿੰਦੈ ਅਸੀਂ ਤੁਹਾਡੇ ਮਾਪਿਆਂ ਨਾਲ ਸਲਾਹ ਕਰਕੇ ਕੋਈ ਨਾ ਕੋਈ ਲੱਭ ਲਵਾਂਗੇ। ਭੈਣਜੀ ਨੇ ਝੱਟ ਕਹਿ ਦਿੱਤਾ ਸੀ ਕਿ ਕੀ ਤੂੰ ਕਰੇਂਗਾ ਮੇਰੇ ਨਾਲ ਵਿਆਹ। ਇਹ ਗੱਲ ਸੱਜਣ ਦੇ ਸਿਰ ਉੱਤੇ ਹਥੌੜੇ ਵਾਂਗ ਵੱਜੀ ਸੀ। ਉਸ ਨੇ ਕਦੇ

ਅਜਿਹੀਆਂ ਨਜ਼ਰਾਂ ਨਾਲ ਉਸ ਨੂੰ ਦੇਖਿਆ ਨਹੀਂ ਸੀ ਸ਼ਾਇਦ। ਸੱਜਣ ਨੌਜਵਾਨ ਸੀ, ਛੇ ਫੁੱਟਾ ਨੌਜਵਾਨ ਸੋਹਣਾ ਵੀ। ਗੱਲ ਕਹਿ ਕੇ ਸਿਰੇ ਚੜ੍ਹਾਉਣ ਵਾਲਾ, ਸੱਜਣ ਨੇ ਭੈਣਜੀ ਦੇ ਸਵਾਲ ਵਿਚ ਇਕ ਹੀ ਜਵਾਬ ਕੀਤਾ ਸੀ ਮੈਂ ਤੈਨੂੰ ਇਸ ਗੱਲ ਦਾ ਜਵਾਬ ਕੱਲ੍ਹ ਦੇਵਾਂਗਾ। ਦੂਜੇ ਦਿਨ ਸੱਜਣ ਦੇ ਘਰੇ ਹੰਗਾਮਾ ਖੜ੍ਹਾ ਹੋ ਗਿਆ ਸੀ। ਅੰਦਰੋਂ-ਅੰਦਰੀ ਕਾਫ਼ੀ ਕਲੇਸ ਹੋ ਰਿਹਾ ਸੀ। ਉਸ ਦਾ ਬਾਪੂ, ਉਸ ਦੀ ਮਾਤਾ, ਉਸ ਦੀ ਭਰਜਾਈ ਉਸ ਨੂੰ ਚੰਗਾ ਨਹੀਂ ਸਮਝ ਰਹੇ ਸਨ ਪਰ ਸੱਜਣ ਆਪਣਾ ਫੈਸਲਾ ਭੈਣਜੀ ਕੋਲ ਸੁਣਾ ਆਇਆ ਸੀ। ਉਸ ਨੇ ਕਿਹਾ ਸੀ ਮੈਂ ਤੇਰੇ ਨਾਲ ਵਿਆਹ ਕਰਨ ਵਾਸਤੇ ਤਿਆਰ ਹਾਂ ਪਰ ਦੇਖ ਲੈ ਸਮਾਜ ਆਪਣੇ ਨਾਲ ਨਹੀਂ ਹੋਵੇਗਾ। ਸੱਚ ਵੀ ਹੋਇਆ, ਸੱਜਣ ਨਾਲ ਉਸ ਦੀ ਬਰਾਤ ਵਿਚ ਉਸ ਦੇ ਘਰਦਿਆਂ ਵਿਚੋਂ ਕੋਈ ਨਹੀਂ ਸੀ। ਬਗਾਵਤ ਕਰ ਗਿਆ ਸੀ। ਪੂਰੀਆਂ ਰਸਮਾਂ ਨਾਲ ਉਹ ਭੈਣਜੀ ਨੂੰ ਵਿਆਹ ਕੇ ਲਿਆਇਆ ਸੀ। ਭੈਣਜੀ ਦੇ ਪਹਿਲੇ ਪਤੀ ਦੀਆਂ ਦੋਵੇਂ ਕੁੜੀਆਂ ਨੂੰ ਉਸ ਨੇ ਏਨਾ ਪਿਆਰ ਦਿੱਤਾ ਕਿ ਅੱਜ ਉਹ ਉਹਨਾਂ ਕੁੜੀਆਂ ਨੂੰ ਤਰੱਕੀਆਂ ਦੇ ਰਸਤੇ ਲੈ ਗਿਆ ਹੈ। ਸੱਜਣ ਤੇ ਭੈਣਜੀ ਵਿਚ ਕਈ ਵਾਰੀ ਮਤਭੇਦ ਵੀ ਹੋਏ ਸਨ ਉਨ੍ਹਾਂ ਮਤਭੇਦਾਂ ਨੂੰ ਠੀਕ ਕਰਵਾਉਣ ਵਿਚ ਮੇਰਾ ਰੋਲ ਵੀ ਰਿਹਾ ਪਰ ਮੇਰੀ ਅੱਜ ਵੀ ਇਹ ਤਾਂਘ ਹੈ ਕਿ ਸੱਜਣ ਦਾ ਖੂਨ ਸਾਡੇ ਵਿਚ ਉਸ ਦੇ ਬੱਚੇ ਦੇ ਰੂਪ ਵਿਚ ਹੋਣਾ ਚਾਹੀਦਾ ਸੀ ਭਾਵੇਂ ਕਿ ਇਹ ਮੇਰਾ ਲਾਲਚ ਹੋ ਸਕਦਾ ਹੈ ਪਰ ਇੰਨੇ ਕਾਬਲ ਇਨਸਾਨ ਦੀ ਅੰਸ਼ ਦੀ ਲੋੜ ਸ਼ਾਇਦ ਇਸ ਸਮਾਜ ਨੂੰ ਰਹੇਗੀ। ਇਹ ਗੱਲ ਨੂੰ ਲੈ ਕੇ ਭੈਣਜੀ ਮੇਰੇ ਨਾਲ ਕਈ ਵਾਰੀ ਗੁੱਸੇ ਵੀ ਹੋਈ ਸੀ ਕਿਉਂਕਿ ਉਨ੍ਹਾਂ ਦੋਵਾਂ ਦਾ ਫੈਸਲਾ ਹੈ ਕਿ ਉਹ ਬੱਚਾ ਨਹੀਂ ਕਰਨਗੇ ਸਗੋਂ ਉਹ ਇਨ੍ਹਾਂ ਦੋਵੇਂ ਕੁੜੀਆਂ ਨੂੰ ਹੀ ਆਪਣੇ ਆਖਰੀ ਦੋ ਬੱਚੇ ਸਮਝਣਗੇ, ਇਹ ਬੇਵਕੂਫੀ ਸੀ ਜਾਂ ਸਮਝਦਾਰੀ ਮੈਨੂੰ ਨਹੀਂ ਪਤਾ।

***ਆਤਮ ਪ੍ਰਕਾਸ਼ ਕਹਿੰਦੈ :*** ਭੈਣਜੀ ਵਿਚ ਅਜਿਹੀ ਕੀ ਜਾਦੂਗਰੀ ਖਿੱਚ ਸੀ ਕਿ ਉਸ ਨੇ ਸੱਜਣ ਨੂੰ ਆਪਣੇ ਇਸ ਤਰ੍ਹਾਂ ਕਬਜ਼ੇ ਵਿਚ ਕੀਤਾ ਕਿ ਉਹ ਉਸ ਦੀ ਹਰ ਗੱਲ ਨੂੰ ਗੁਰਾਂ ਦੇ ਫੁਰਮਾਨ ਵਾਂਗ ਮੰਨਦਾ। ਇਸ ਖੂਬਸੂਰਤ, ਅੰਤਾਂ ਦੀ ਖੂਬਸੂਰਤ ਔਰਤ ਪਿੱਛੇ ਅਪਣੇ ਮਾਪਿਆਂ ਦਾ ਪਿਆਰ ਤਿਆਗਿਆ, ਔਰਤ ਨੇ ਕਿਹਾ ਬੱਚਾ ਨਹੀ ਕਰਨਾ, ਤਾਂ ਵਿਰੁੱਧ ਹੋਣ ਦੇ ਬਾਵਜੂਦ ਗਰਭ-ਪਾਤ ਲਈ ਹਾਮੀ ਭਰ ਦਿਤੀ, ਦੋ ਤਿੰਨ ਵਾਰ ਗਰਭ-ਪਾਤ ਵੀ ਕਰਵਾ ਦਿਤਾ, ਔਰਤ ਨੇ ਕਿਹਾ ਤੇਰੇ ਮਾਪਿਆਂ ਨਾਲ ਨਹੀਂ ਵਰਤਣਾ ਤਾਂ ਨਹੀਂ ਵਰਤਿਆ, ਕੀ ਸੱਜਣ ਸਿਰਫ ਸੈਕਸੀ (ਕਾਮੀ) ਵਿਅਕਤੀ ਹੀ ਹੈ ? ਮੈਂ ਉਸ ਔਰਤ ਨੂੰ ਧੰਨ ਵੀ ਕਹਿੰਦਾ ਹਾਂ ਜਿਸ ਨੇ ਆਪਣੀ ਲਿਆਕਤ ਨਾਲ ਸੱਜਣ ਜਿਹੇ ਵਿਅਕਤੀ ਨੂੰ ਆਪਣੇ ਕਬਜ਼ੇ ਵਿਚ ਕੀਤਾ। ਕਿਉਂਕਿ ਸੱਜਣ ਜਿਹੇ 'ਮੈਨਾ' ਵਰਗੇ ਪੰਛੀ ਨੂੰ ਪਿੰਜਰੇ ਵਿਚ ਕੈਦ ਕਰਨਾ ਬੜਾ ਮੁਸ਼ਕਿਲ ਕੰਮ ਸੀ।

ਪਰ ਮੇਰੀ ਤੇ ਕਮਲਜੀਤ ਦੀ ਕਹਾਣੀ ਸਿਰੇ ਨਹੀਂ ਚੜ੍ਹ ਸਕੀ। ਜੇ ਮੈਂ ਉਸ ਸਮੇਂ ਸੱਜਣ ਬਣ ਜਾਂਦਾ ਤਾਂ ਮੇਰੀ ਜ਼ਿੰਦਗੀ ਵਿਚ ਕਮਲਜੀਤ ਦਾ ਪਿਆਰ ਪ੍ਰਵਾਨ ਚੜ੍ਹ ਜਾਣਾ ਸੀ। ਕਮਲਜੀਤ ਨੇ ਮੈਨੂੰ ਬਹੁਤ ਕਿਹਾ, ਉਨ੍ਹਾਂ ਨੇ ਮੈਨੂੰ ਘਰ ਜਵਾਈ ਰੱਖਣ ਦੀਆਂ ਤਿਆਰੀਆਂ ਵੀ ਕਰ ਲਈਆਂ ਸਨ। ਲੋਕ ਭਾਪਾ ਬਰਾਦਰੀ ਨੂੰ ਮੇਰੇ ਸਾਹਮਣੇ ਕਈ ਵਾਰੀ ਮਾੜਾ ਕਹਿੰਦੇ ਹਨ ਪਰ ਮੈਂ ਇਨ੍ਹਾ ਨੂੰ ਬਹੁਤ ਚੰਗੇ ਸਮਝਦਾ ਹਾਂ। ਚੰਗੇ, ਕਮਲਜੀਤ ਵਰਗੇ। ਮੈਂ ਬੇਵਫ਼ਾ ਹੋਇਆ ਸੀ। ਮੇਰੀ ਬੇਵਫ਼ਾਈ ਅੱਜ ਵੀ ਮੈਨੂੰ ਤਾਹਨੇ ਮਾਰਦੀ ਹੈ। ਮੈਨੂੰ ਅੱਜ ਵੀ



ਕਮਲਜੀਤ ਮਿਲਦੀ ਹੈ, ਉਸ ਕੋਲ ਵੀ ਦੋ ਮੁੰਡੇ ਨੇ ਉਸ ਦਾ ਪਤੀ ਵੀ ਬਹੁਤ ਚੰਗੈ। ਮੇਰੇ ਨਾਲ ਉਸ ਨੇ ਇਕ ਦਿਨ ਆਪਣੇ ਪਤੀ ਦੀ ਜਾਣ-ਪਹਿਚਾਣ ਵੀ ਕਰਵਾਈ ਸੀ।

***ਇਕ ਹੋਰ ਦੁਖ ਭਰੀ ਯਾਦ:*** ਮੈਂ ਕਮਲਜੀਤ ਦੇ ਨਾਂ 'ਤੇ ਆਪਣੇ ਘਰ ਵਿਚ ਜਨਮੀ ਪਲੇਠੀ ਕੁੜੀ ਦਾ ਨਾਂ ਵੀ ਕਮਲ ਰੱਖਿਆ ਸੀ ਪਰ ਸ਼ਾਇਦ ਕਮਲ ਨਾਂ ਨਾਲ ਮੇਰਾ ਵਾਹ ਵਾਸਤਾ ਤੇ ਪਿਆਰ ਪ੍ਰਵਾਨ ਚੜ੍ਹਨਾ ਮੁਮਕਨ ਨਹੀਂ ਸੀ, ਇਸੇ ਕਰਕੇ ਮੇਰੀ ਪਹਿਲ ਪਲੇਠੀ ਦੀ ਕੁੜੀ ਕਮਲ ਮੈਥੋਂ ਛੇ ਦਿਨਾਂ ਦਾ ਪਿਆਰ ਲੈ ਕੇ ਹੀ ਚਲੀ ਗਈ ਸੀ। ਮੈਂ ਛੇ ਦਿਨ ਉਸ ਨੂੰ ਬਹੁਤ ਪਿਆਰ ਕੀਤਾ ਸੀ। ਫੁੱਲਾਂ ਦੀਆਂ ਪੱਤੀਆਂ ਵਰਗੇ ਉਹਦੇ ਨਿੱਕੇ-ਨਿੱਕੇ ਹੱਥ, ਉਸ ਦੇ ਨਿੱਕੇ-ਨਿੱਕੇ ਪੈਰ ਮੈਨੂੰ ਜਦੋਂ ਅੱਜ ਵੀ ਯਾਦ ਆਉਂਦੇ ਹਨ ਤਾਂ ਸਹਿਜੇ ਹੀ ਮੇਰੇ ਦਿਲ ਵਿਚ ਹੌਲ ਜਿਹੇ ਪੈ ਕੇ ਮੇਰੀਆਂ ਅੱਖਾਂ ਨਮ ਹੋ ਜਾਂਦੀਆਂ ਹਨ। ਦੋਵਾਂ ਨੂੰ ਮੈਂ ਅੰਤਾਂ ਦਾ ਪਿਆਰ ਕੀਤਾ, ***ਕਮਲ ਨੂੰ ਅਤੇ ਕਮਲਜੀਤ ਨੂੰ, ਇਕ ਮੇਰੀ ਮਾਸ਼ੂਕ ਸੀ ਅਤੇ ਇਕ ਮੇਰੀ ਧੀ।*** ਦੋਵਾਂ ਲਈ ਮੈਂ ਹੀ ਬੇਵਫ਼ਾ ਹੋਇਆ। ਮੇਰੀ ਧੀ ਕਮਲ ਦਾ ਜੇਕਰ ਮੈਂ ਸਹੀ ਤਰੀਕੇ ਨਾਲ ਇਲਾਜ ਕਰਵਾ ਸਕਦਾ ਤਾਂ ਅੱਜ ਉਹ ਮੇਰੇ ਨਾਲ ਹੋਣੀ ਸੀ। ਟੈਟਨੈੱਸ ਦੀ ਭਿਆਨਕ ਬਿਮਾਰੀ ਨੇ ਮੇਰੀ ਧੀ ਨੂੰ ਮੇਰੀਆਂ ਅੱਖਾਂ ਤੋਂ ਦੂਰ ਕਰ ਦਿੱਤਾ ਸੀ। ਉਸ ਤੋਂ ਬਾਅਦ ਮੈਂ ਅੱਜ ਤੱਕ ਕਿਸੇ ਨੂੰ ਵੀ ਪਿਆਰ ਕਰਨੋ ਡਰਦਾ ਰਿਹਾ ਹਾਂ ਕਿਤੇ ਵਿੱਛੜ ਨਾ ਜਾਈਏ।

***ਮਲਕੀਤ*** ਪਹਾੜੀਪੁਰੀਆ! ਜਿਸ ਨੂੰ ਮੈਂ ਬਾਅਦ ਵਿਚ ਅਮਰਦੀਪ ਅੰਬਰਾ ਨਾਂ ਦੇ ਦਿੱਤਾ ਸੀ। ਮੇਰਾ ਮਿੱਤਰ, ਮੇਰੇ ਮਿਤਰਾਂ ਵਿਚੋਂ ਉਪਰਲੀ ਲਿਸਟ ਵਿਚ ਆਉਂਦਾ ਨਾਂ, ਉਸ ਨੇ ਵੀ ਆਪਣੇ ਪਿੰਡ ਦੀ ਹੀ ਜੱਟਾਂ ਦੀ ਕੁੜੀ ਨਾਲ ਪਿਆਰ ਕਰਨ ਦਾ ਗੁਨਾਹ ਕਰ ਲਿਆ ਸੀ, ਰਾਤਾਂ ਨੂੰ ਉਹ ਇਕੱਠੇ ਰਹਿੰਦੇ। ਮਲਕੀਤ ਝਿਉਰਾਂ ਦਾ ਮੁੰਡਾ ਸੀ।

***ਆਤਮ ਪ੍ਰਕਾਸ਼ ਕਹਿੰਦਾ,*** "ਪਿਆਰ ਦੀ ਹਕੀਕਤ ਪ੍ਰਵਾਨਗੀ ਵਿਚ ਵਿਸ਼ਵਾਸ ਆਮ ਕਰਕੇ ਗਰੀਬ ਲੋਕ ਹੀ ਰੱਖਦੇ ਹਨ। ਜਿਆਦਾ ਤਰ ਅਮੀਰ ਲੋਕ ਪਿਆਰ ਨੂੰ ਜਿਸਮਾਨੀ ਭੁੱਖ ਦੇ ਤੌਰ 'ਤੇ ਆਮ ਵਰਤਦੇ ਵੇਖੇ ਗਏ ਹਨ। ਅੱਲ੍ਹੜ ਕੁਆਰੀਆਂ ਨੂੰ ਸਬਜ਼ਬਾਗ ਦਿਖਾਕੇ ਉਨ੍ਹਾਂ ਦੀ ਅਸ਼ਮਤ ਲੁੱਟਣਾ ਅਮੀਰ ਲੋਕਾਂ ਦਾ ਸ਼ੁਗਲ ਹੁੰਦਾ ਹੈ।" ਮਲਕੀਤ ਨੇ ਵੀ ਆਪਣੇ ਪਿਆਰ ਨੂੰ ਹਕੀਕੀ ਪਿਆਰ ਹੀ ਸਮਝਿਆ ਸੀ। ਬੇਸ਼ੱਕ ਉਹ ਰਾਤ ਨੂੰ ਮੜ੍ਹੀਆਂ ਵਿਚ ਬੈਠ ਕੇ ਜਲੇਬੀਆਂ ਵੀ ਖਾਂਦੇ ਸਨ ਜਿਥੇ ਕਿ ਆਮ ਲੋਕ ਰਾਤ ਨੂੰ ਜਾਂਦੇ ਹੋਏ ਵੀ ਡਰਦੇ ਹਨ ਉਥੇ ਮਿੱਠਾ ਖਾਣਾ ਖਤਰਨਾਕ ਸਮਝਿਆ ਜਾਂਦਾ ਹੈ। ਮੜ੍ਹੀਆਂ ਵਿਚ ਲੱਗੇ ਹੋਏ ਪਰਾਲੀ ਦੇ ਢੇਰਾਂ ਵਿਚ ਬਹਿ ਕੇ ਮਲਕੀਤ ਅਤੇ ਉਸ ਦੀ ਮਾਸ਼ੂਕ ਬੈਠ ਕੇ ਰਾਤ ਨੂੰ ਜਲੇਬੀਆਂ ਖਾਇਆ ਕਰਦੇ ਸਨ। ਉਹ ਇਕ ਦੂਜੇ ਦੀ ਬੁੱਕਲ ਦੀ ਨਿੱਘ ਬਹੁਤ ਵਾਰ ਮਾਣ ਚੁੱਕੇ ਸਨ, ਪਰ ਜਦੋਂ ਉਸ ਨੂੰ ਪਤਾ ਲੱਗਿਆ ਕਿ ਕਾਲਜ ਵਿਚ ਪੜ੍ਹਦੇ ਹੋਏ ਕੁਝ ਜੱਟਾਂ ਦੇ ਮੁੰਡਿਆਂ ਨੇ ਉਸ ਦੇ ਪਿਆਰ ਨੂੰ ਵਰਗਲਾ ਲਿਆ ਸੀ ਉਸ ਦੀ ਅਸ਼ਮਤ ਲੁੱਟੀ ਗਈ ਸੀ। ਅਸਮਤ ਲੁਟਾਉਣ ਵਿਚ ਉਸ ਦੀ ਮਾਸ਼ੂਕ ਦਾ ਵੀ ਹੱਥ ਸੀ।

***ਫਸਟ ਈਅਰ*** ਵਿਚ ਉਸ ਨੇ ਪੇਪਰ ਦਿੱਤੇ ਸਨ, ਪਰ ਕਾਲਜ ਵਿਚ ਕੀਤੀਆਂ ਬਦਫੈਲੀਆਂ ਕਾਰਨ ਉਹ ਸਹੀ ਪੇਪਰ ਨਹੀਂ ਦੇ ਸਕੀ ਸੀ ਤਾਂ ਉਸ ਦੇ ਸਾਥੀ ਜੱਟਾਂ ਦੇ ਮੁੰਡਿਆਂ ਨੇ ਇਕ ਬਣਾਉਟੀ ਅਗਜ਼ਾਮੀਨਰ ਬਣਾਇਆ ਸੀ ਤੇ ਉਸ ਤੋਂ ਦੁਬਾਰਾ ਪੇਪਰ ਕਰਵਾ ਕੇ ਸਾਰੀ ਰਾਤ ਉਸ ਦੀ ਅਸ਼ਮਤ ਨਾਲ ਖੇਡਿਆ ਗਿਆ ਸੀ। ਇਸ ਗੱਲ ਦਾ ਮਲਕੀਤ ਨੂੰ ਪਤਾ ਲੱਗਿਆ, ਮਲਕੀਤ ਦਾ ਦਿਲ ਟੁੱਟਿਆ, ਉਹ ਜਾਂਦਾ-ਆਉਂਦਾ,

ਬੁੜਬੜਾਉਂਦਾ ਹੋਇਆ ਗੀਤਾਂ ਦੀਆਂ ਤੁਕਾਂ ਬਣਾ ਬੈਠਿਆ, ਗੀਤਕਾਰ ਬਣ ਗਿਆ। ਉਸ ਤੋਂ ਬਾਅਦ ਉਸ ਦੇ ਮਨ ਵਿਚ ਕਲਾਕਾਰ ਬਣਨ ਦਾ ਭੁੱਸ ਸਵਾਰ ਹੋਇਆ। ਮੇਰੇ ਨਾਲ ਉਸ ਦੀ ਦੋਸਤੀ ਇਸ ਕਦਰ ਸੀ ਕਿ ਅਸੀਂ ਸਮਾਜ ਦੀਆਂ ਸਾਰੀਆਂ ਰਹੁ ਰੀਤਾਂ ਨੂੰ ਛੱਡ ਕੇ ਉਸ ਦੇ ਸ਼ਾਮਲਾਟ ਖੇਤਾਂ ਵਿਚ ਜੀਰੀ ਲਾਉਣ ਤੁਰ ਪੈਂਦੇ ਸਾਂ। ਉਸ ਦੇ ਖੇਤਾਂ ਵਿਚ ਕੰਮ ਕਰਦੇ ਖੁਸ਼ੀ ਵੀ ਹੁੰਦੇ ਸਾਂ। ਮਲਕੀਤ ਦੀ ਪਤਨੀ ਉਸ ਨੂੰ ਅਜੇ ਤੱਕ ਵੀ ਚੰਗਾ ਨਹੀਂ ਸਮਝਦੀ ਕਿਉਂਕਿ ਮਾਸ਼ੂਕ ਦੀਆਂ ਗੱਲਾਂ ਕਰਕੇ ਉਸ ਨੇ ਆਪਣੀ ਪਤਨੀ ਦਾ ਵਿਸ਼ਵਾਸ ਖਤਮ ਕਰ ਲਿਆ ਸੀ। ਮੌਕੇ ਦੇ ਕਲਾਕਾਰ ਅਮਰ ਸਿੰਘ ਚਮਕੀਲਾ ਨੂੰ ਉਹ ਉਸਤਾਦ ਬਣਾ ਬੈਠਾ, ਬਹੁਤ ਸਾਰੇ ਨਵੇਂ ਕਲਾਕਾਰਾਂ ਨੇ ਚਮਕੀਲੇ ਨੂੰ ਆਪਣਾ ਉਸਤਾਦ ਬਣਾਇਆ ਸੀ। ਚਮਕੀਲੇ ਦੇ ਗੀਤਾਂ ਨੂੰ ਲੋਕ ਲੱਚਰ ਸਮਝਦੇ ਸਨ ਪਰ ਅੱਜ ਉਸ ਤੋਂ ਵੀ ਕਈ ਗੁਣਾਂ ਵੱਧ ਲੱਚਰਤਾ ਹਰੇਕ ਘਰ ਵਿਚ ਪਰੋਸੀ ਜਾਂਦੀ ਹੈ।

***ਚਮਕੀਲਾ*** ਦਲਿਤਾਂ ਦਾ ਮੁੰਡਾ, ਐਨੀ ਪ੍ਰਸਿੱਧੀ ਹਾਸਲ ਕਰ ਗਿਆ ਕਿ ਉਹ ਦਲਿਤਾਂ ਦਾ ਨਹੀਂ ਸਗੋਂ ਸਭ ਦਾ ਸਾਂਝਾ ਗਾਇਕ ਬਣ ਗਿਆ। ਸ਼ਾਇਦ ਉਸ ਦੇ ਕਲਾਕਾਰ ਸਾਥੀਆਂ ਅਤੇ ਜ਼ਮਾਨੇ ਨੂੰ ਉਸ ਦੀ ਪ੍ਰਸਿੱਧੀ ਚੰਗੀ ਨਹੀਂ ਲੱਗੀ, ਉਸ ਨੂੰ ਮਰਵਾ ਦਿੱਤਾ ਗਿਆ। ਮੈਂ ਅਤੇ ਮਲਕੀਤ ਦੋਵੇਂ ਜਣੇ ਚਮਕੀਲੇ ਦੇ ਪਿੰਡ ਗਏ ਸਾਂ, ਉਸ ਦੇ ਬਾਪੂ ਹਰੀ ਸਿੰਘ ਅਤੇ ਘਰਵਾਲੀ ਗੁਰਮੇਲੋ ਨੂੰ ਮਿਲੇ ਸਾਂ। ਉਨ੍ਹਾਂ ਦਾ ਦੁੱਖ ਦਰਦ ਵੇਖਿਆ ਨਹੀਂ ਜਾਂਦਾ ਸੀ। ਸਵਰਗਾਂ ਵਾਂਗ ਰਹਿੰਦੇ ਹੋਏ ਇਸ ਪਰਿਵਾਰ ਦੀ ਹਾਲਤ ਬਦ ਤੋਂ ਬਦਤਰ ਹੋ ਗਈ ਸੀ। ਚਮਕੀਲੇ ਦੇ ਨਾਲ ਗਾਉਣ ਵਾਲੀ ਅਮਰਜੋਤ ਦੇ ਘਰਦਿਆਂ ਨੇ ਪ੍ਰਾਪਰਟੀ ਦਾ ਕੇਸ ਠੋਕ ਦਿੱਤਾ ਸੀ। ਮੈਂ ਹੈਰਾਨ ਸਾਂ ਜਦੋਂ ਮਲਕੀਤ ਨੇ ਚਮਕੀਲੇ ਦੇ ਬਾਪੂ ਜਿਸ ਨੂੰ ਕਿ ਚਮਕੀਲਾ ਆਮ ਕਰਕੇ ਚਾਚਾ ਕਿਹਾ ਕਰਦਾ ਸੀ, ਦੇ ਮਿੱਟੀ ਵਿਚ ਲਿੱਬੜੇ ਹੋਏ ਪੈਰਾਂ ਨੂੰ ਕੱਚੀ ਲੱਸੀ ਨਾਲ ਧੋਇਆ ਅਤੇ ਉਸ ਦੇ ਧੋਣ ਨੂੰ ਝਟਪਟ ਹੀ ਪੀ ਲਿਆ ਸੀ। ਚਮਕੀਲੇ ਦੀ ਮੜ੍ਹੀ ਦੀ ਰਾਖ ਨੂੰ ਉਸ ਨੇ ਬੰਨ੍ਹ ਕੇ ਆਪਣੇ ਗਲ਼ ਵਿਚ ਲਟਕਾ ਲਿਆ ਸੀ। ਚਮਕੀਲੇ ਦੀ ਸਮਾਧ ਮਲਕੀਤ ਨੇ ਬਣਾ ਕੇ ਇਕ ਦਲਿਤ ਨਾਲ ਇਨਸਾਫ਼ ਕੀਤਾ ਸੀ ਪਰ ਮਲਕੀਤ, ਅਮਰਦੀਪ ਅੰਬਰਾ ਬਣਨ ਤੋਂ ਬਾਅਦ ਸਿੱਖਿਆਰਥੀ ਨਹੀਂ ਸਗੋਂ ਉਸਤਾਦ ਦੀਆਂ ਬਿਰਤੀਆਂ ਵਾਲਾ ਬਣ ਗਿਆ ਸੀ। ਉਸ ਵਲੋਂ ਖੋਲ੍ਹੇ ਗਏ ਦਫ਼ਤਰ ਵਿਚ ਉਸ ਦੇ ਚੇਲਿਆਂ ਦੀ ਗਿਣਤੀ ਵਧ ਗਈ ਸੀ। ਉਹ ਆਪਣੀ ਵਿੱਛੜ ਚੁੱਕੀ ਮਾਸ਼ੂਕ ਨੂੰ ਮੇਰੇ ਕੋਲ ਹਮੇਸ਼ਾਂ ਯਾਦ ਕਰਦਾ। ਉਹ ਰੋਂਦਾ ਹੁੰਦਾ ਕਿ ਅੱਜ ਮੇਰੀ ਮਾਸ਼ੂਕ ਦੀ ਅਸਮਤ ਤਿਲ ਤਿਲ 'ਤੇ ਵਿਕਦੀ ਫਿਰਦੀ ਐ। ਉਸ ਨੇ ਕਈ ਕੈਸਟਾਂ ਰਿਕਾਰਡ ਕਰਵਾਈਆਂ, ਪਰ ਉਹ ਦੁਨੀਆ ਦੀਆਂ ਨਜ਼ਰਾਂ ਨੂੰ ਪ੍ਰਵਾਨ ਨਹੀਂ ਚੜ੍ਹ ਸਕਿਆ। ਚੰਗਾ ਕਲਾਕਾਰ ਹੋਣ ਦੇ ਬਾਵਜੂਦ ਵੀ ਉਸ ਦੀ ਪਬਲੀਸਿਟੀ ਨਹੀਂ ਹੋ ਸਕੀ ਸੀ। ਉਹ ਅੱਜ ਵੀ ਆਪਣੀ ਮਾਸ਼ੂਕ ਦੇ ਅਧੂਰੇ ਰਹੇ ਪਿਆਰ ਨੂੰ ਯਾਦ ਕਰਕੇ ਰੋਂਦਾ ਹੈ, ਮੇਰੀ ਤਰ੍ਹਾਂ।

ਕਮਲਜੀਤ ਨੇ ਕਦੇ ਮੈਥੋਂ ਜ਼ਾਤ ਨਹੀਂ ਪੁੱਛੀ ਸੀ। ਅਮੀਰੀ-ਗਰੀਬੀ ਦੇ ਪਾੜੇ ਨੂੰ ਉਹ ਜਾਣਦੀ ਨਹੀਂ ਸੀ। ਮੇਰੇ ਕੱਚੇ ਘਰ ਵਿਚ ਉਹ ਇਕ ਰਾਤ ਕੱਟ ਆਈ ਸੀ, ਉਸ ਰਾਤ ਤੋਂ ਬਾਅਦ ਉਸ ਦੇ ਪਿਆਰ ਵਿਚ ਦੁੱਗਣੀ ਚਮਕ ਆਈ ਸੀ। ਉਹ ਫਖਰ ਨਾਲ ਮੇਰੇ ਜਿਹੇ ਗਰੀਬ ਨਾਲ ਪਿਆਰ ਕਰਨ ਦੀਆਂ ਗੱਲਾਂ ਆਪਣੀਆਂ ਕਈ ਸਹੇਲੀਆਂ ਨੂੰ ਦੱਸਦੀ। ਉਸ ਕੋਲ ਬੜੇ ਪੈਸੇ ਹੁੰਦੇ ਸਨ, ਜਦੋਂ ਵੀ ਅਸੀਂ ਕਦੇ ਫਿਲਮ ਦੇਖਣੀ ਤਾਂ ਪੈਸੇ ਉਸੇ ਨੇ ਖਰਚ



ਕਰਨੇ। ਇਥੇ ਮੈਨੂੰ ਜਾਤ-ਪਾਤ ਵਿਚ ਵਿਸ਼ਵਾਸ ਰੱਖਣ ਵਾਲਿਆਂ ਦੀ ਕਾਰਗੁਜ਼ਾਰੀ ਭੁੱਲ ਗਈ ਸੀ। ਮੈਂ ਆਪਣੇ ਆਪ ਨੂੰ ਕਿਸੇ ਉੱਚੀ ਜਾਤ ਦਾ ਮਹਿਸੂਸ ਕਰਨ ਲੱਗ ਪਿਆ ਸਾਂ ਕਿਉਂਕਿ ਕਮਲਜੀਤ ਦਾ ਪਿਆਰ ਹੀ ਅਜਿਹਾ ਸੀ, ਪਤਾ ਨਹੀਂ ਉਹ ਮੈਨੂੰ ਕਿਉਂ ਪਿਆਰ ਕਰਦੀ ਸੀ, ਉਸ ਦੇ ਪਿਆਰ ਦੀ ਪਾਕੀਜ਼ਗੀ ਮੈਨੂੰ ਅੱਜ ਵੀ ਯਾਦ ਹੈ। ਉਸ ਦਾ ਤਰੇਲ ਧੋਤੇ ਫੁੱਲਾਂ ਵਰਗਾ ਚਿਹਰਾ ਮੇਰੇ ਦਿਲ ਵਿਚੋਂ ਅੱਜ ਵੀ ਨਹੀਂ ਨਿਕਲਦਾ। ਮੇਰਾ ਮੇਰੇ ਮਾਪਿਆਂ ਨੇ ਸਾਰਾ ਕੁਝ ਦੇਖਣ ਸਮਝਣ ਤੋਂ ਬਾਅਦ ਧੱਕੇ ਨਾਲ ਮੰਗਣਾ ਕਰ ਦਿੱਤਾ ਸੀ। ਮੈਂ ਮੰਗਿਆ ਗਿਆ, ਫਿਰ ਵੀ ਮੈਂ ਉਸ ਮੰਗਣੇ ਨੂੰ ਬੇਕਾਰ ਜਿਹਾ ਹੋਇਆ ਇਕ ਸਟੰਟ ਸਮਝਦਾ ਸਾਂ। ਜਦੋਂ ਹੀ ਮੈਂ ਕਮਲਜੀਤ ਨੂੰ ਇਹ ਗੱਲ ਦੱਸੀ ਤਾਂ ਉਸ ਨੇ ਮੈਨੂੰ ਬਹੁਤ ਪਿਆਰ ਕੀਤਾ ਸੀ। ਬਾਰਾਂਦਰੀ ਵਿਚ ਘੁੰਮਦੇ ਹੋਏ ਉਸ ਨੇ ਮੈਨੂੰ ਕਈ ਵਾਰੀ.....। 'ਆਪਾਂ ਵਿਆਹ ਕਰਾਂਗੇ, ਆਪਣਾ ਵਿਆਹ ਹੋ ਕੇ ਰਹੇਗਾ' ਪਰ ਸਾਡਾ ਵਿਆਹ ਪ੍ਰਵਾਨ ਚੜ੍ਹਾਉਣ ਦੇ ਵਿਚ ਮੇਰੇ ਭਾਈਬੰਧ ਰਿਸ਼ਤੇ ਨਾਤੇ ਮੇਰੇ ਅੱਗੇ ਦੀਵਾਰ ਬਣ ਗਏ ਸਨ, ਜਿਸ ਦੀਵਾਰ ਨੂੰ ਮੈਂ ਪਾਰ ਨਹੀਂ ਕਰ ਸਕਿਆ। ਸਾਰੇ ਭਰਾ ਮੈਥੋਂ ਵੱਖ ਸਨ, ਮੈਂ ਮੇਰੇ ਬੁਢੇ ਮਾਂ-ਬਾਪ ਦਾ ਇਕ ਹੀ ਸਹਾਰਾ ਸੀ। ਬਾਪੂ ਮੈਨੂੰ ਰੋਕਦਾ ਟੋਕਦਾ ਸੀ ਪਰ ਭਰਾ ਮੈਨੂੰ ਤਾਹਨੇ ਮਾਰਦੇ ਸਨ। ਆਖਿਰ ਮੇਰਾ ਵਿਆਹ ਪਿੰਡ ਗੱਗੜਪੁਰ ਜਿਲਾ ਕੈਥਲ ਦੇ ਸਰਦਾਰਾ ਰਾਮ ਦੀ ਧੀ ਪਰਮਜੀਤ ਕੌਰ ਉਰਫ ਓਮ ਪਰਭਾ ਨਾਲ ਹੋ ਗਿਆ ਸੀ ਪਰ ਮੈਂ ਇਸ ਵਿਆਹ ਨੂੰ ਵਿਆਹ ਨਹੀਂ ਸਮਝਦਾ ਸਾਂ। **ਸਾਡੇ ਘਰ ਵਿਚ ਹਮੇਸ਼ਾ ਲੜਾਈ ਰਹਿੰਦੀ, ਮੈਂ ਸਭ ਨੂੰ ਨਫ਼ਰਤ ਕਰਦਾ, ਸ਼ਰਾਬ ਪੀਂਦਾ, ਸਵੇਰੇ ਮੇਰੀ ਪਤਨੀ ਚੁੱਲੇ ਦੀ ਓਟੀ ਬਣਾਉਂਦੀ, ਸ਼ਾਮ ਨੂੰ ਮੈ ਸ਼ਰਾਬ ਪੀ ਕੇ ਉਸ ਨੂੰ ਢਾਹ ਦਿੰਦਾ। ਮੈਂ ਮੇਰੀ ਪਤਨੀ ਨੂੰ ਰਾਤ ਸਮੇਂ ਰੋਜ਼ਾਨਾ ਆਨੇ-ਬਹਾਨੇ ਕੁੱਟਦਾ-ਮਾਰਦਾ। ਮੈਂ ਉਸ ਨੂੰ ਰੱਖਣਾ ਨਹੀਂ ਚਾਹੁੰਦਾ ਸਾਂ, ਇਹ ਗੱਲ ਦਾ ਮੇਰੇ ਸਹੁਰਿਆਂ, ਮੇਰੇ ਭੈਣ-ਭਰਾਵਾਂ ਨੂੰ ਪਤਾ ਲੱਗ ਗਿਆ ਸੀ।** ਬੇਸ਼ੱਕ ਮੇਰੀ ਚਾਹਤ ਮੇਰੇ ਵਿਆਹ ਲਈ ਪੜ੍ਹੀ-ਲਿਖੀ ਕੁੜੀ ਲੱਭਣ ਦੀ ਖਤਮ ਹੋ ਗਈ ਸੀ ਕਿਉਂਕਿ ਮੈਂ ਇਹ ਸੋਚਿਆ ਵੀ ਨਹੀਂ ਸੀ ਕਿ ਕਮਲਜੀਤ ਤੋਂ ਬਿਨਾਂ ਮੇਰਾ ਵਿਆਹ ਕਿਤੇ ਹੋਰ ਵੀ ਹੋਵੇਗਾ। ਕਮਲਜੀਤ ਪੜ੍ਹੀ-ਲਿਖੀ ਸੀ ਪਰ ਮੇਰੇ ਮਾਪਿਆਂ ਨੇ ਮੈਨੂੰ ਪੁੱਛਣ ਤੋਂ ਬਿਨਾਂ ਮੇਰੀ ਮਰਜ਼ੀ ਦੇ ਖਿਲਾਫ਼ ਜਿਹੜੀ ਪਤਨੀ ਮੇਰੇ ਲਈ ਸਹੇੜੀ ਸੀ ਉਹ ਵਿਚਾਰੀ ਪਹਿਲੀ ਕੱਚੀ ਦਾ ਕਾਇਦਾ ਪੜ੍ਹਨਾ ਵੀ ਨਹੀਂ ਜਾਣਦੀ ਸੀ। ਮੈਨੂੰ ਇਸ ਦਾ ਕੋਈ ਗ਼ਮ ਨਹੀਂ ਸੀ। ਸਾਡੇ ਸਮਾਜ ਵਿਚ ਜ਼ਿਆਦਾਤਰ ਅਨਪੜ੍ਹ ਕੁੜੀਆਂ ਮਿਲਦੀਆਂ ਨੇ। ਮੈਨੂੰ ਇਸ ਦਾ ਕੋਈ ਦੁੱਖ ਵੀ ਨਹੀਂ ਸੀ ਕਿਉਂਕਿ ਮੈਨੂੰ ਪਤਾ ਸੀ ਕਿ ਮੈਂ ਆਪਣੀ ਪਤਨੀ ਨੂੰ ਰੱਖ ਨਹੀਂ ਸਕਣਾ। ਆਖਿਰ ਕਮਲਜੀਤ ਨਾਲ ਹੀ ਮੇਰਾ ਪਿਆਰ ਪ੍ਰਵਾਨ ਚੜ੍ਹੇਗਾ।

***ਆਤਮ ਪ੍ਰਕਾਸ਼ ਕਹਿੰਦਾ,*** "ਕਰਮਾਂ ਤੋਂ ਜ਼ਿਆਦਾ, ਇਨਸਾਨ ਦੀ ਕਾਬਲੀਅਤ ਤੋਂ ਵੱਧ ਜੇ ਇਨਸਾਨ ਨੂੰ ਮਿਲ ਜਾਵੇ ਤਾਂ ਉਹ ਖੁਦਾ ਦਾ ਕ੍ਰਿਸ਼ਮਾ ਹੁੰਦਾ ਹੈ ਪਰ ਅਜਿਹੇ ਕ੍ਰਿਸ਼ਮੇ ਲੱਖਾਂ ਵਿਚੋਂ ਇਕ ਨਾਲ ਹੀ ਹੁੰਦੇ ਹਨ।"

ਕਮਲਜੀਤ ਨੂੰ ਇਕ ਦਿਨ ਮੈਂ ਮਿਲਕੇ ਬਹੁਤ ਰੋਇਆ ਸਾਂ। ਕਮਲਜੀਤ ਮੈਨੂੰ ਬੱਚਿਆਂ ਵਾਂਗ ਵਿਰਾਉਂਦੀ ਰਹੀ ਅਤੇ ਆਪ ਵੀ ਰੋਂਦੀ ਰਹੀ ਸੀ। ਉਸ ਦੇ ਅਤੇ ਮੇਰੇ ਹੰਝੂਆਂ ਦਾ ਭਿੱਜਿਆ ਹੋਇਆ ਰੁਮਾਲ ਅੱਜ ਵੀ ਮੇਰੇ ਕੋਲ ਨਿਸ਼ਾਨੀ ਵਜੋਂ ਪਿਆ ਹੈ। ਮੈਂ ਕਮਲਜੀਤ ਨੂੰ ਸਪਸ਼ਟ ਰੂਪ ਵਿਚ ਕਹਿ ਦਿੱਤਾ ਸੀ ਕਿ ਮੈਂ ਤੈਥੋਂ ਬਿਨਾ ਰਹਿ ਨਹੀਂ ਸਕਣਾ, ਇਸ ਕਰਕੇ ਮੈਂ

ਘਰ-ਬਾਰ ਛੱਡ ਦੇਣੈ.. ਪਰ ਉਸ ਵੇਲੇ ਜੋ ਗੱਲ ਕਮਲਜੀਤ ਨੇ ਮੈਨੂੰ ਆਖੀ ਸੀ ਉਸ ਸਮੇ ਮੈਨੂੰ ਚੰਗੀ ਨਹੀ ਲਗੀ ਸੀ, ਉਸ ਨੇ ਕਿਹਾ ਸੀ,

**"ਪ੍ਰਭਾ ਵੀ ਮੇਰੀ ਭੈਣ ਹੈ, ਕਿਸੇ ਦੀ ਜਾਈ, ਕਿਸੇ ਗਰੀਬ ਘਰ ਦੀ ਜਾਈ, ਮੈਂ ਅਜੇ ਕੁਆਰੀ ਹਾਂ, ਤੇਰੇ ਪਿਆਰ ਦਾ ਨਿੱਘ ਮਾਣ ਚੁੱਕੀ ਹਾਂ, ਮੈਨੂੰ ਤੇਰੀ ਲੋੜ ਹੈ, ਪਰ ਪ੍ਰਭਾ ਨੂੰ ਵੀ ਤੇਰੀ ਲੋੜ ਹੈ, ਮੇਰਾ ਵਿਆਹ ਤਾਂ ਹੋ ਹੀ ਜਾਵੇਗਾ। ਪਰ ਉਸ ਗਰੀਬਣੀ ਦਾ ਇਸ ਤੋਂ ਬਾਅਦ ਨਰਕਾਂ ਤੋਂ ਬਦਤਰ ਹਾਲ ਹੋ ਜਾਵੇਗਾ। ਤੈਨੂੰ ਚਾਹੀਦਾ ਹੈ ਕਿ ਹੁਣ ਤੂੰ ਪ੍ਰਭਾ ਦਾ ਹੋ ਕੇ ਜੀਵੇਂ, ਸਾਡਾ ਪਿਆਰ ਚੰਨ ਤੇ ਚਕੋਰ ਵਾਂਗ ਸਦਾ ਅਮਰ ਰਹੇਗਾ।"**

ਇਹ ਸ਼ਾਇਰਾਨਾ ਅਲਫ਼ਾਜ਼ ਕਮਲਜੀਤ ਨੇ ਮੇਰੇ ਮਨ ਵਿਚ ਫੁੱਲਾਂ ਦੀ ਖੁਸ਼ਬੂ ਤਰ੍ਹਾਂ ਭਰੇ ਸਨ। ਅਨੇਕਾਂ ਇਨਕਾਰ ਕਰਨ ਦੇ ਬਾਵਜੂਦ ਵੀ ਕਮਲਜੀਤ ਮੈਨੂੰ ਪਰਮਜੀਤ ਨਾਲ ਵਫਾਦਾਰੀ ਨਿਭਾਉਣ ਲਈ ਹੀ ਪ੍ਰੇਰ ਰਹੀ ਸੀ। ਆਖਰ ਅਸੀਂ ਵਿਛੜ ਗਏ। ਮੈਂ ਸ਼ਰਾਬ ਵਿਚ ਗੁੱਟ ਹੋ ਗਿਆ ਸਾਂ। ਮੈਨੂੰ ਸਾਰਾ ਕੁਝ ਮੇਰਾ ਦੁਸ਼ਮਣ ਲਗਦਾ ਸੀ। ਮੇਰੇ ਮਨ ਵਿਚ ਕਈ ਵਾਰ ਖਿਆਲ ਆਉਂਦੇ ਕਿ ਸਾਡਾ ਪਿਆਰ ਹਕੀਕੀ ਤੋਂ ਮਜਾਜ਼ੀ ਕਿਉਂ ਨਹੀਂ ਬਣ ਸਕਿਆ। ਇਕ ਰਾਤ ਉਹ ਮੇਰੇ ਬਰਾਬਰ ਦੇ ਮੰਜੇ 'ਤੇ ਪਈ ਰਹੀ, ਮੈਂ ਉਸ ਦੇ ਮਜਾਜ਼ੀ ਜਿਸਮ ਦੀ ਖੁਸ਼ਬੂ ਕਿਉਂ ਨਹੀਂ ਮਾਣ ਸਕਿਆ ਜਿਵੇਂ ਕਿ ਮਜਾਲੀਏ ਬਿੰਦੂ ਨੇ ਮਾਣੀ ਸੀ।

***ਬਿੰਦੂ*** ਦੇ ਘਰ ਦੁਆਲੇ ਸਰਦਾਰਾਂ ਦੀਆਂ ਕੋਠੀਆਂ ਸਨ। ਮਹਿਲਾਂ ਵਰਗੀਆਂ ਕੋਠੀਆਂ। ਉਨ੍ਹਾਂ ਦੇ ਨਾਲ ਇਕ ਸਰਦਾਰ ਦੀ ਇਕਲੌਤੀ ਧੀ ਪੜ੍ਹੀ-ਲਿਖੀ, 'ਵੈੱਲ ਕੁਆਲੀਫਾਈਡ' ਉਸ ਦੀਆਂ ਨਜ਼ਰਾਂ ਬਿੰਦੂ ਨਾਲ ਜਾ ਮਿਲੀਆਂ ਸਨ। ਬਿੰਦੂ ਨੂੰ ਉਹ ਕਈ ਵਾਰੀ ਇਸ਼ਾਰੇ ਕਰਦੀ, ਇਕ ਦਿਨ ਉਸ ਨੇ ਬਿੰਦੂ ਨੂੰ ਇਕ ਚਿੱਠੀ ਦਿੱਤੀ ਸੀ, ਜਿਸ ਵਿਚ ਉਸ ਨੇ ਆਪਣੇ ਚੁਬਾਰੇ ਵਾਲੇ ਬੈਡਰੂਮ ਵਿਚ ਬਿੰਦੂ ਨੂੰ ਆਉਣ ਲਈ ਕਿਹਾ ਸੀ। ਬਿੰਦੂ ਉਥੇ ਨਹੀਂ ਗਿਆ, ਦੂਜੇ ਦਿਨ ਉਸ ਨੇ ਚੁਬਾਰੇ ਉੱਤੇ ਚੜ੍ਹ ਕੇ ਬਿੰਦੂ ਨੂੰ ਇਸ਼ਾਰਿਆਂ ਵਿਚ ਤਾਹਨੇ-ਮਿਹਣੇ ਦਿੱਤੇ ਸਨ। ਬਿੰਦੂ ਜੱਟਾਂ ਦਾ ਮੁੰਡਾ ਸੀ ਤੇ ਉਹ ਕੁੜੀ ਸਰਦਾਰਾਂ ਦੀ ਕੁੜੀ ਸੀ। ਸਰਦਾਰ ਵੀ ਜੱਟ ਹੀ ਸਨ। ਦੂਜੀ ਰਾਤ ਬਿੰਦੂ ਦੇ ਬਿਸਤਰੇ ਵਿਚ ਉਹ ਕੁੜੀ ਆ ਗਈ ਸੀ। ਬਿੰਦੂ ਘਬਰਾਇਆ, ਉਸ ਨੂੰ ਬੇਰੰਗ ਚਿੱਠੀ ਵਾਂਗ ਵਾਪਸ ਮੋੜ ਦਿੱਤਾ ਸੀ। ਇਹ ਵਾਅਦਾ ਦੇ ਕੇ ਕਿ ਮੈਂ ਕੱਲ੍ਹ ਤੈਨੂੰ ਜ਼ਰੂਰ ਮਿਲਾਂਗਾ। ਰਾਤ ਨੂੰ ਬਿੰਦੂ ਉਸ ਦੇ ਚੁਬਾਰੇ ਵਾਲੇ ਬੈਡਰੂਮ ਵਿਚ ਪੁੱਜ ਗਿਆ ਸੀ। ਸਰਦਾਰਾਂ ਦੀ ਕੁੜੀ ਨੇ ਬਿੰਦੂ ਨੂੰ ਰੱਜ ਕੇ ਮਾਣਿਆ। ਇੰਨਾ ਮਾਣਿਆ ਕਿ ਬਿੰਦੂ ਮੈਨੂੰ ਦੱਸਣੋਂ ਰਹਿ ਨਹੀਂ ਸਕਿਆ। ਇਹ ਸਿਲਸਿਲਾ ਉਨ੍ਹਾਂ ਦਾ ਹਫ਼ਤੇ ਵਿਚ ਦੋ-ਤਿੰਨ ਵਾਰ ਜ਼ਰੂਰ ਚਲਦਾ। ਇਕ ਦਿਨ ਤਾਂ ਜਦੋਂ ਉਹ ਕੰਧ ਟੱਪ ਰਿਹਾ ਸੀ ਤਾਂ ਪਿੰਡ ਦੇ ਕੁਝ ਲੋਕਾਂ ਨੇ ਉਸ ਨੂੰ ਦੇਖ ਲਿਆ ਸੀ, ਕਾਲੇ ਕੱਛਿਆਂ ਵਾਲਿਆਂ ਦਾ ਜ਼ੋਰ ਸੀ, ਰੌਲਾ ਪੈ ਗਿਆ ਕਿ ਕਾਲੇ ਕੱਛੇ ਵਾਲੇ ਸਰਦਾਰਾਂ ਦੀ ਕੋਠੀ ਵਿਚ ਵੜ ਗਏ ਹਨ ਸ਼ਾਇਦ ਸਰਦਾਰ ਨੂੰ ਪਤਾ ਸੀ ਉਸ ਨੇ ਆਪਣੇ ਘਰ ਦੀ ਤਲਾਸ਼ੀ ਨਹੀ ਲੈਣ ਦਿਤੀ ਸੀ, ਬੇਸ਼ੱਕ ਅੱਜ ਕੱਲ ਉਹ ਕੁੜੀ ਇਕ ਮਹਿਕਮੇ ਵਿਚ ਵੱਡੀ ਅਫ਼ਸਰ ਹੈ, ਚੰਗੇ ਘਰ ਦੀ ਬਹੂ ਹੈ, ਪਰ ਬਿੰਦੂ ਉਸ ਦੇ ਲਾਰਿਆਂ ਦਾ ਪੱਟਿਆ ਹੋਇਆ ਅਜੇ ਤੱਕ ਵੀ ਵਿਆਹ ਕਰਵਾਉਣ ਲਈ ਤਿਆਰ ਨਹੀਂ। ਮੈਂ ਕਈ ਵਾਰੀ ਸੋਚਦਾ, ਮੈਂ ਬਿੰਦੂ ਹੀ ਬਣ ਜਾਂਦਾ। ਪਰ ਆਤਮ ਪ੍ਰਕਾਸ ਹਮੇਸ਼ਾਂ ਮੇਰੇ ਨਾਲ ਰਹਿੰਦਾ।

***ਆਤਮ ਪ੍ਰਕਾਸ਼ ਨੇ ਕਿਹਾ ਸੀ***, "ਸਰਦਾਰਾਂ ਦੀ ਕੁੜੀ ਨੇ ਆਪਣੇ ਸਰੀਰ ਦੀ ਭੁੱਖ



ਮਿਟਾਉਣ ਲਈ ਬਿੰਦੂ ਨੂੰ ਬੁਲਾਇਆ ਸੀ, ਬਿੰਦੂ ਨਾਲ ਉਸ ਦਾ ਪਿਆਰ ਨਾ ਸੀ, ਨਾ ਉਸ ਦਾ ਪਿਆਰ ਹੋ ਸਕਦਾ ਸੀ, ਉਸ ਦਾ ਪਿਆਰ ਉਸ ਨਾਲ ਸਿਰਫ਼ ਜਿਸਮਾਨੀ ਭੁੱਖ ਮਿਟਾਉਣ ਤੱਕ ਹੀ ਸੀਮਤ ਸੀ।" ਇਹ ਮੈਂ ਸੋਚਦਾ ਵੀ ਰਿਹਾ ਸਾਂ। ਉਸ ਕੁੜੀ ਦਾ ਵਿਆਹ ਹੋ ਗਿਆ ਸੀ, ਚੰਗਾ ਤਕੜੇ ਅਮੀਰ ਘਰਾਣੇ ਵਿਚ। ਹੁਣ ਉਹ ਕੁੜੀ ਬਿੰਦੂ ਵੱਲ ਨਜ਼ਰਾਂ ਉਠਾ ਕੇ ਵੀ ਨਹੀਂ ਤਕਦੀ। ਇਕ ਜੱਟਾਂ ਦੇ ਮੁੰਡੇ ਤੋਂ ਵੀ ਅਛੂਤਾਂ ਵਾਂਗ ਦੂਰੀਆਂ ਰੱਖਦੀ ਹੈ। ਪਿਆਰ ਹੀ ਰੱਬ ਹੈ, ਰੱਬ ਹੀ ਪਿਆਰ ਹੈ ਦੇ ਅਲਫ਼ਾਜ਼ ਇਨ੍ਹਾਂ ਲਈ ਕੋਈ ਮਾਅਇਨੇ ਨਹੀਂ ਰੱਖਦੇ।

***ਇਕ ਹੋਰ ਯਾਦ:*** ਸੱਜਣ ਦਾ ਵਿਆਹ ਭੈਣਜੀ ਤੋਂ ਪਹਿਲਾਂ ਇਕ ਹੋਰ ਉੱਚੀ ਸੁਸਾਇਟੀ ਵਾਲੀ ਕਹਿੰਦੀ ਕਹਾਉਂਦੀ ਕੁੜੀ ਨਾਲ ਹੋ ਗਿਆ। ਹਮੇਸ਼ਾਂ ਉਹ ਆਪਣੀਆਂ ਸਹੇਲੀਆਂ ਕੋਲ ਸੱਜਣ ਨੂੰ ਭੰਡਦੀ ਰਹਿੰਦੀ। ਉਂਜ ਸੱਜਣ ਸੋਹਣਾ ਸੁਨੱਖਾ ਨੌਜਵਾਨ ਹੈ ਪਰ ਫਿਰ ਵੀ ਉਹ ਜਦੋਂ ਵੀ ਆਪਣੀਆਂ ਸਹੇਲੀਆਂ ਨਾਲ ਸੱਜਣ ਦੀ ਤੁਆਰਫ਼ ਕਰਵਾਉਂਦੀ ਤਾਂ ਉਹ ਉਸ ਨੂੰ ਉਸ ਦੇ ਸਾਹਮਣੇ ਹੀ ਭੰਡਣੋਂ ਨਾ ਹਟਦੀ। ਇਕ ਦਿਨ ਸੱਜਣ ਨੇ ਕਹਿ ਹੀ ਦਿੱਤਾ ਸੀ, "ਜੇਕਰ ਅੱਜ ਤੋਂ ਬਾਅਦ ਤੂੰ ਆਪਣੀਆਂ ਸਹੇਲੀਆਂ ਜਾਂ ਕਿਸੇ ਹੋਰ ਕੋਲ ਮੇਰੀ ਨਿੰਦਿਆ ਜਾਂ ਭੰਡੀ ਕੀਤੀ ਤਾਂ ਉਹ ਆਪਣਾ ਇਕੱਠਿਆਂ ਦਾ ਆਖਰੀ ਦਿਨ ਹੋਵੇਗਾ।' ਇਕ ਦਿਨ ਫਿਰ ਉਸ ਦੀਆਂ ਸਹੇਲੀਆਂ ਉਹਨੂੰ ਮਿਲਣ ਵਾਸਤੇ ਆਈਆਂ। ਸੱਜਣ ਆਪਣੀ ਪਤਨੀ ਨੂੰ ਲੈ ਕੇ ਉਸ ਦੀਆਂ ਸਹੇਲੀਆਂ ਨੂੰ ਮਿਲਾਉਣ ਲਈ ਗਿਆ ਸੀ। ਸਹੇਲੀਆਂ ਕਹਿਣ ਲੱਗੀਆਂ, "ਤੂੰ ਐਵੀਂ ਆਖੀ ਜਾਨੀ ਐਂ, ਮੇਰਾ ਹਸਬੈਂਡ ਸੋਹਣਾ ਨੀ, ਬਟ ਅਸੀਂ ਤਾਂ ਇਸ ਨੂੰ ਦੇਖ ਕੇ ਹੈਰਾਨ ਹਾਂ ਕਿ ਕਿੰਨੇ ਸੋਹਣੇ ਨੇ ਇਹ।"ਸੱਜਣ ਦੀ ਪਤਨੀ ਉਥੇ ਵੀ ਆਪਣੀ ਜ਼ਬਾਨ ਨੂੰ ਵਸ ਵਿਚ ਨਹੀਂ ਰੱਖ ਸਕੀ ਸੀ। "ਬਕਵਾਸ ਨਾ ਕਰੋ, ਕਿਹੜਾ ਸੋਹਣਾ ਇਹ ਐਵੇਂ ਲਗਦਾ ਜਿਵੇਂ......" ਸੱਜਣ ਆਪਣੇ ਉਸ ਵਾਅਦੇ ਉੱਤੇ ਖੜ੍ਹਿਆ ਸੀ ਜਿਸ ਵਿਚ ਉਸ ਨੇ ਆਖਰੀ ਦਿਨ ਵਾਲੀ ਗੱਲ ਆਖੀ ਸੀ। ਉਹ ਆਪਣੀ ਪਤਨੀ ਨੂੰ ਉਸ ਦੀਆਂ ਸਹੇਲੀਆਂ ਕੋਲ ਛੱਡ ਕੇ ਆਪਣੇ ਸਕੂਟਰ 'ਤੇ ਸਵਾਰ ਹੋ ਕੇ ਘਰ ਆ ਗਿਆ ਸੀ। ਬਾਅਦ ਵਿਚ ਉਸ ਦੀ ਪਤਨੀ ਦੇ ਭਾਈ ਉਸ ਦੀ ਗੈਰ ਹਾਜ਼ਰੀ ਵਿਚ ਉਸ ਦੇ ਘਰ ਆ ਕੇ ਉਸ ਦੇ ਮਾਪਿਆਂ ਨੂੰ ਧਮਕਾ ਗਏ ਸਨ ਤੇ ਕਹਿ ਗਏ ਸਨ, "ਉਹ ਸਾਡੀ ਭੈਣ ਨੂੰ ਜਾ ਕੇ ਲੈ ਆਵੇ ਨਹੀਂ ਤਾਂ ਅਸੀਂ ਉਸ ਨੂੰ ਦੇਖਾਂਗੇ।" ਜਦੋਂ ਸ਼ਾਮੀ ਸੱਜਣ ਨੂੰ ਇਸ ਗੱਲ ਦਾ ਪਤਾ ਲੱਗਿਆ ਸੀ ਤਾਂ ਸੱਜਣ ਆਪਣੇ ਸਹੁਰੇ ਘਰ ਜਾ ਵੱਜਿਆ, ਉਸ ਦੇ ਸਹੁਰੇ ਉਸ ਦੀ ਆਮਦ 'ਤੇ ਬੜੇ ਖੁਸ਼ ਹੋਏ ਸਨ, ਪਰ ਸੱਜਣ ਨੇ ਬਿਨਾਂ ਕਿਤੇ ਬੈਠਣ ਤੋਂ ਸਪਸ਼ਟ ਕਿਹਾ ਸੀ, "ਤੁਹਾਡੇ ਮੁੰਡੇ ਮੇਰੇ ਘਰ ਮੇਰੇ ਮਾਪਿਆਂ ਨੂੰ ਧਮਕਾ ਕੇ ਆਏ ਹਨ, ਕਿ ਮੈਂ ਆਪਣੀ ਘਰਵਾਲੀ ਨੂੰ ਲੈ ਜਾਵਾਂ ਨਹੀਂ ਤਾਂ ਉਹ ਮੈਨੂੰ ਦੇਖਣਗੇ। ਲਓ ਮੈਂ ਤੁਹਾਡੇ ਘਰ ਆਇਆ ਹਾਂ ਮੈਨੂੰ ਦੇਖ ਲਵੋ। ਮੈਂ ਜਰਨ ਲਈ ਵੀ ਤਿਆਰ ਹਾਂ ਤੇ ਮਰਨ ਲਈ ਵੀ ਤਿਆਰ ਹਾਂ ਪਰ ਇਹ ਪੱਥਰ 'ਤੇ ਲਕੀਰ ਹੈ ਕਿ ਮੈਂ ਤੁਹਾਡੀ ਕੁੜੀ ਨਾਲ ਜ਼ਿੰਦਗੀ ਨਹੀਂ ਕੱਟ ਸਕਦਾ। ਤਲਾਕ ਦੇ ਸਾਈਨ ਕਿਤੇ ਵੀ ਹੋ ਸਕਦੇ ਹਨ।"

***ਆਤਮ ਪ੍ਰਕਾਸ਼ ਨੇ ਕਿਹਾ,*** "ਪਿਆਰ ਸਮਰਪਣ ਦੀ ਭਾਵਨਾ ਹੈ, ਜਿਥੇ ਸਮਰਪਣ ਨਹੀਂ, ਉਥੇ ਪਿਆਰ ਥੋਥਾ ਬਾਂਸ ਵਰਗਾ ਹੁੰਦਾ ਹੈ ਜੋ ਖੜਕਦਾ ਤਾਂ ਬਹੁਤ ਹੈ ਪਰ ਉਸ ਦਾ ਵਜ਼ਨ ਤੇ ਉਸ ਦਾ ਜ਼ੋਰ ਅਜਾਈਂ ਹੀ ਚਲਾ ਜਾਂਦਾ ਹੈ।"

***ਬੇਵਫ਼ਾ ਪਤਨੀ :*** ਮੈਨੂੰ 103 ਬੁਖਾਰ ਸੀ,ਮੈਨੂੰ ਨਜ਼ਲਾ ਜ਼ੁਕਾਮ ਸਾਇਨਸ ਦੀ ਬਿਮਾਰੀ ਨੇ 22 ਕੁ ਸਾਲ ਦੀ ਉਮਰ ਤੋਂ ਹੀ ਘੇਰ ਲਿਆ ਸੀ, ਜਦੋਂ ਮੈਨੂੰ ਜ਼ੁਕਾਮ ਘੇਰਦਾ ਹੈ ਤਾਂ ਮੇਰਾ ਸਿਰ, ਸਰੀਰ ਦੁੱਖਦਾ ਤੇ ਬੁਖਾਰ ਵੀ ਹੋ ਜਾਂਦਾ ਹੈ। ਅਚਾਨਕ ਹੀ ਸਵੇਰੇ-ਸਵੇਰੇ ਮੈਨੂੰ ਇਕ ਕੁੜੀ ਦੀ ਬਹੁਤ ਹੀ ਪਿਆਰੀ ਆਵਾਜ਼ ਵਿਚ ਫੋਨ ਆਇਆ। ਸ਼ਾਇਦ ਅਸੀਂ ਇਕ ਵਾਰ ਹੀ ਮਿਲੇ ਸਾਂ। ਉਹ ਮੇਰੇ ਮਿੱਤਰ ਦੀ ਪਤਨੀ ਸੀ, ਸਰਬੋ ਦੀ ਆਵਾਜ਼ ਵਿਚ ਥਰਥਰਾਹਟ ਸੀ। ਉਸ ਦੇ ਭੈਅ ਦੀਆਂ ਤਰੰਗਾਂ ਮੇਰੇ ਦਿਮਾਗ ਨੂੰ ਛੂਹ ਰਹੀਆਂ ਸਨ। ਉਹ ਮੇਰਾ ਤਰਲਾ ਕਰ ਰਹੀ ਸੀ, "ਤੁਸੀਂ ਮੇਰੇ ਘਰ ਹੁਣੇ ਹੀ ਆ ਸਕਦੇ ਹੋ, ਜੇਕਰ ਤੁਸੀਂ ਮੇਰੇ ਘਰ ਅੱਜ ਨਹੀਂ ਆ ਸਕੇ ਤਾਂ ਮੇਰਾ ਘਰ ਤਬਾਹ ਹੋ ਸਕਦਾ ਹੈ। ਤੁਸੀਂ ਮੇਰੇ ਹਸਬੈਂਡ ਦੇ ਦੋਸਤ ਹੋ। ਮੈਂ ਸਮਝਦੀ ਹਾਂ ਕਿ ਤੁਸੀਂ ਮੇਰੀ ਮੁਸੀਬਤ ਹੱਲ ਕਰਨ ਵਾਸਤੇ ਮੇਰੇ ਕੋਲ ਜ਼ਰੂਰ ਪੁੱਜੋਗੇ।"

***ਸਰਬੋ*** ਦੇ ਦੁੱਖ ਨੂੰ, ਉਸ ਦੀ ਮੁਸੀਬਤ ਸੁਣ ਕੇ ਮੈਂ ਆਪਣੇ 103 ਬੁਖਾਰ ਦੀ ਪ੍ਰਵਾਹ ਨਾ ਕਰਦਿਆਂ ਉਸ ਦੇ ਘਰ ਪੁੱਜ ਗਿਆ ਸਾਂ। ਮੇਰਾ ਮਿੱਤਰ ਘਰ ਨਹੀਂ ਸੀ। ਮੈਨੂੰ ਉਸ ਦੇ ਘਰ ਇਕੱਲੇ ਬੈਠੇ ਨੂੰ ਡਰ ਲੱਗ ਰਿਹਾ ਸੀ, ਸਰਬੋ ਵੀ ਕੰਬ ਰਹੀ ਸੀ। ਉਸ ਦੀ ਜ਼ੁਬਾਨ ਤੁਤਲਾ ਰਹੀ ਸੀ। ਮੈਂ ਉਨ੍ਹਾਂ ਦੇ ਘਰ ਦਾ ਮੁੱਖ ਗੇਟ ਖੁੱਲ੍ਹਾ ਹੀ ਰੱਖਣ ਬਾਰੇ ਕਿਹਾ ਸੀ। ਮੈਨੂੰ ਉਹ ਕੰਬਦੀ ਆਵਜ ਵਿਚ ਕਹਿਣ ਲੱਗੀ, "ਮੈਂ ਸਾਡੇ ਇਕ ਗੁਆਂਢੀ ਨਾਲ ਪਿਆਰ ਕਰਦੀ ਹਾਂ, ਬਹੁਤ ਪਿਆਰ, ਇਸ ਗੱਲ ਦਾ ਸ਼ੱਕ ਮੇਰੇ ਪਤੀ ਨੂੰ ਵੀ ਹੈ। ਮੈਂ ਸਾਡੇ ਗੁਆਂਢੀ ਮੁੰਡੇ ਨਾਲ ਅਜਿਹੀਆਂ ਗੱਲਾਂ ਵੀ ਕਰ ਚੁੱਕੀ ਹਾਂ ਜੋ ਮੈਨੂੰ ਇਕ ਪਤਨੀ ਹੋਣ ਦੇ ਨਾਤੇ ਨਹੀਂ ਕਰਨੀਆਂ ਚਾਹੀਦੀਆਂ ਸੀ। ਮੈਨੂੰ ਅੱਜ ਸਵੇਰੇ ਮੇਰੇ ਪਤੀ ਗੱਲਾਂ-ਗੱਲਾਂ ਵਿਚ ਇਹ ਕਹਿ ਗਏ ਹਨ ਕਿ ਮੈਨੂੰ ਸ਼ੱਕ ਹੈ ਕਿ ਆਪਣੇ ਫੋਨ 'ਤੇ ਕੋਈ ਉਲਟੀਆਂ ਸਿੱਧੀਆਂ ਗੱਲਾਂ ਹੁੰਦੀਆਂ ਹਨ, ਇਸ ਲਈ ਮੈਂ ਟੈਲੀਫੋਨ ਐਕਸਚੇਂਜ ਵਿਚ ਇਹ ਲਿਖ ਕੇ ਦੇ ਆਇਆ ਹਾਂ ਕਿ ਮੇਰੇ ਫੋਨ 'ਤੇ ਹੁੰਦੀਆਂ ਗੱਲਾਂ ਰਿਕਾਰਡ ਕੀਤੀਆਂ ਜਾਣ। ਮੈਂ ਸਵੇਰ ਦੀ ਹੀ ਘਬਰਾਈ ਪਈ ਹਾਂ ਕਿਉਂਕਿ ਮੈਂ ਮੇਰੇ ਗੁਆਂਢੀ ਮੁੰਡੇ ਨਾਲ ਬਹੁਤ ਸਾਰੀਆਂ ਗੱਲਾਂ ਫੋਨ 'ਤੇ ਕੀਤੀਆਂ ਹਨ। ਬਹੁਤ ਸਾਰੀਆਂ ਅਜਿਹੀਆਂ ਗੱਲਾਂ ਜੋ ਕਿ ਇੰਤਰਾਜ਼ਯੋਗ ਹਨ। ਜੇ ਤੁਸੀਂ ਟੈਲੀਫੋਨ ਐਕਸਚੇਂਜ ਵਿਚ ਸਾਡੀਆਂ ਗੱਲਾਂ ਦਾ ਬਣਿਆ ਰਿਕਾਰਡ ਸਾਫ਼ ਕਰਵਾ ਦੇਵੋ ਤਾਂ...।'

ਮੈਂ ਉਸ ਨੂੰ ਇਹ ਪੁੱਛਿਆ ਸੀ ਕਿ ਆਪਾਂ ਇਕ ਦੋ ਵਾਰ ਹੀ ਮਿਲੇ ਹਾਂ, ਇਸ ਕੰਮ ਲਈ ਤੂੰ ਮੈਨੂੰ ਹੀ ਕਿਉਂ ਚੁਣਿਆ ਹੈ? ਆਪਣੇ ਮਾਪਿਆਂ ਤੋਂ ਬੇਵਫ਼ਾ ਹੋ ਕੇ ਲਵ ਮੈਰਿਜ ਕਰਨ ਵਾਲੀ ਸਰਬੋ ਹੁਣ ਆਪਣੇ ਪਤੀ ਨਾਲ ਬੇਵਫ਼ਾ ਹੋ ਰਹੀ ਸੀ। ਪਤੀ ਨਾਲ ਜੋ ਕਿ ਉਸ ਨੂੰ ਅੰਤਾਂ ਦਾ ਪਿਆਰ ਕਰਦਾ ਸੀ। ਉਹ ਮੇਰੇ ਸਵਾਲ ਦਾ ਜਵਾਬ ਦੇਣ ਤੋਂ ਝਿੱਜਕ ਰਹੀ ਸੀ। ਮੈਂ ਉਸ ਨੂੰ ਫੇਰ ਪੁੱਛਿਆ, ਕਿ ਤੂੰ ਮੈਨੂੰ ਹੀ ਇਸ ਕੰਮ ਵਾਸਤੇ ਕਿਉਂ ਚੁਣਿਆ ਹੈ? ਉਸ ਨੇ ਕਿਹਾ ਸੀ ਕਿ 'ਮੈਂ ਸਵੇਰ ਦੀ ਸੋਚ ਰਹੀ ਸਾਂ ਕਿ ਇਸ ਕੰਮ ਦੇ ਕਾਬਲ ਤੇ ਸਮਰੱਥ ਵਿਅਕਤੀ ਕੌਣ ਹੋ ਸਕਦਾ ਹੈ ਤਾਂ ਮੇਰੇ ਮਾਇੰਡ ਵਿਚ ਵਾਰ-ਵਾਰ ਤੁਹਾਡਾ ਨਾਂ ਆ ਰਿਹਾ ਸੀ ਕਿਉਂਕਿ ਮੇਰੇ ਪਤੀ ਨੇ ਤੁਹਾਡੇ ਬਾਰੇ ਮੈਨੂੰ ਬਹੁਤ ਕੁਝ ਦੱਸਿਆ ਹੈ।' ਮੈ ਉਸ ਨੂੰ ਕਿਹਾ ਸੀ 'ਮੈਂ ਤੇਰੀ ਮਦਦ ਕਿਉਂ ਕਰਾਂ?' ਇਹ ਸਵਾਲ ਸੁਣ ਕੇ ਉਹ ਮੇਰੇ ਵੱਲ ਸ਼ੱਕ ਭਰੀਆਂ ਨਜ਼ਰਾਂ ਨਾਲ ਵੇਖਣ ਲੱਗ ਪਈ ਸੀ। ਸ਼ਾਇਦ ਸੋਚ ਰਹੀ ਹੋਵੇ ਕਿ ਮੈਂ ਉਸ ਦਾ ਇਹ ਕੰਮ ਕਰਨ ਦੀ ਕੀਮਤ ਵਸੂਲ ਕਰਨੀ ਚਾਹੁੰਦਾ ਹਾਂ। ਉਸ ਨੇ ਕਿਹਾ ਸੀ 'ਤੁਸੀਂ ਜੋ ਚਾਹੁੰਦੇ ਹੋ ਤੇ ਮੈਂ ਦੇਣ ਦੇ ਸਮਰਥ ਹਾਂ ਤੁਸੀਂ ਮੈਥੋਂ ਮੰਗ ਸਕਦੇ ਹੋ, ਜੋ ਮਰਜ਼ੀ।' ਮੈਂ ਉਸ ਨੂੰ ਕਿਹਾ ਸੀ 'ਮੈਂ



ਤੇਰੀ ਮਦਦ ਤਾਂ ਕਰਾਂਗਾ, ਜੇ ਤੂੰ ਮੇਰੀ ਇਕ ਸ਼ਰਤ ਮੰਨੇਗੀ, ਮੇਰੀ ਸ਼ਰਤ ਹੈ ਕਿ ਤੂੰ ਆਪਣੇ ਪਤੀ ਨਾਲ ਹਮੇਸ਼ਾਂ ਵਫ਼ਾ ਕਰੇਂਗੀ, ਜੇ ਤੂੰ ਮੇਰੀ ਮਦਦ ਕਰਨ ਤੋਂ ਬਾਅਦ ਵੀ ਆਪਣੇ ਗੁਆਂਢੀ ਯਾਰ ਨੂੰ ਨਹੀਂ ਭੁੱਲੇਗੀ ਤਾਂ ਜਿਸ ਮੁਸੀਬਤ ਤੋਂ ਬਚਣ ਲਈ ਤੂੰ ਮੈਨੂੰ ਬੁਲਾਇਆ ਹੈ ਇਹ ਮੁਸੀਬਤ ਤੇਰੇ ਉੱਤੇ ਹਮੇਸ਼ਾਂ ਬਣੀ ਰਹੇਗੀ। ਜਿਹੜੀਆਂ ਮੁਸੀਬਤਾਂ ਤੇਰੇ ਉੱਤੇ ਹਮੇਸ਼ਾਂ ਬਣੀਆਂ ਰਹਿਣਗੀਆਂ ਉਨ੍ਹਾਂ ਮੁਸੀਬਤਾਂ ਬਾਬਤ ਮੈਂ ਤੇਰੀ ਮਦਦ ਨਹੀਂ ਕਰ ਸਕਦਾ, ਪਰ ਹਾਂ ਜੇ ਤੂੰ ਆਪਣੇ ਪਤੀ ਨਾਲ ਹਮੇਸ਼ਾਂ ਵਫ਼ਾ ਕਰਨ ਦਾ ਵਾਅਦਾ ਕਰਦੀ ਹੈ ਤਾਂ ਮੈਂ ਤੇਰੀ ਮਦਦ ਕਰਨ ਲਈ ਤਿਆਰ ਹਾਂ ਇਸ ਤੋਂ ਬਿਨਾਂ ਮੈਂ ਤੇਰੀ ਮਦਦ ਨਹੀਂ ਕਰ ਸਕਦਾ। ਕਿਉਂਕਿ ਮੈਂ ਮੇਰੇ ਮਿੱਤਰ ਅਤੇ ਉਸ ਦੇ ਪਰਿਵਾਰ ਦਾ ਹਿਤੈਸ਼ੀ ਹਾਂ, ਤੇਰੀਆਂ ਮਨਮਾਨੀਆਂ ਦਾ ਨਹੀਂ' ਤਾਂ ਉਸ ਨੇ ਕਸਮ ਖਾ ਲਈ ਸੀ। ਮੈਂ ਉਸ ਨੂੰ ਇਥੇ ਇਹ ਵੀ ਕਿਹਾ ਸੀ ਕਿ 'ਤੂੰ ਲਵ ਮੈਰਿਜ ਕਰਵਾਉਣ ਲਈ ਆਪਣੇ ਮਾਪੇ ਛੱਡੇ, ਪਰ ਕੀ ਹੁਣ ਤੂੰ ਆਪਣਾ ਯਾਰ ਹੰਢਾਉਣ ਲਈ ਆਪਣਾ ਪਤੀ ਛੱਡੇਂਗੀ। ਕੋਈ ਵੀ ਇਹ ਕਦੇ ਬਰਦਾਸ਼ਤ ਨਹੀਂ ਕਰੇਗਾ।' ਉਹ ਮੇਰੀਆਂ ਸਾਰੀਆਂ ਮੰਨ ਗਈ ਸੀ। ਮੈਂ ਦੂਜੇ ਦਿਨ ਉਸ ਨੂੰ ਕਹਿ ਆਇਆ ਸੀ ਕਿ ਤੁਹਾਡਾ ਕੰਮ ਬਣ ਗਿਆ ਹੈ। ਅਸਲ ਵਿਚ ਨਾ ਤਾਂ ਮੇਰੇ ਮਿੱਤਰ ਨੇ ਟੈਲੀਫੋਨ ਐਕਸਚੇਂਜ ਵਿਚ ਕੋਈ ਅਰਜ਼ੀ ਦਿੱਤੀ ਸੀ ਨਾ ਹੀ ਐਕਸਚੇਂਜ ਵਿਚ ਜਾ ਕੇ ਮੈਂ ਕੋਈ ਕਾਰਵਾਈ ਕੀਤੀ ਸੀ। ਇਹ ਮੈਨੂੰ ਪਤਾ ਹੀ ਸੀ ਕਿ ਇਸ ਤਰ੍ਹਾਂ ਥੋੜੇ ਕੀਤਿਆਂ ਨਹੀਂ ਹੋ ਸਕਦਾ।

***ਆਤਮ ਪ੍ਰਕਾਸ਼ ਕਹਿੰਦੈ :*** ਜੇਕਰ ਦੋਸਤੀ ਨਿਭਾਉਣੀ ਹੈ ਤਾਂ ਆਪਣੀਆਂ ਲਾਲਸਾਵਾਂ, ਆਪਣੇ ਮਤਲਬਾਂ ਨੂੰ ਭੁਲਾ ਕੇ ਦੋਸਤ ਦੀ ਮਦਦ ਕਰਨੀ ਚਾਹੀਦੀ ਹੈ। ਦੋਸਤ ਨੂੰ ਇਹ ਪਤਾ ਵੀ ਨਾ ਹੋਵੇ ਕਿ ਤੁਸੀਂ ਉਸ ਦੀ ਮਦਦ ਕਦੋਂ ਕਰ ਦਿੱਤੀ ਹੈ ਤੇ ਉਸ ਉੱਤੇ ਆਉਣ ਵਾਲਾ ਵੱਡਾ ਖਤਰਾ ਤੁਸੀਂ ਟਾਲ ਦਿੱਤਾ ਹੈ।

ਉਸ ਤੋਂ ਬਾਅਦ ਮੇਰੇ ਇਸ ਪਰਿਵਾਰ ਨਾਲ ਗੂੜ੍ਹੇ ਸਬੰਧ ਹੋ ਗਏ ਸਨ। ਇਕ ਦਿਨ ਮੈਂ ਅਚਾਨਕ ਹੀ ਉਨ੍ਹਾਂ ਦੇ ਘਰ ਗਿਆ, ਮੇਰੇ ਮਿੱਤਰ ਨੂੰ ਮਿਲਣ ਵਾਸਤੇ, ਪਰ ਮੇਰਾ ਮਿੱਤਰ ਘਰ ਨਹੀਂ ਸੀ। ਮੈਨੂੰ ਚਾਹ ਪੀਣ ਬਹਾਨੇ ਸਰਬੋ ਨੇ ਬਿਠਾ ਲਿਆ। ਚਾਹ ਦੀਆਂ ਚੁਸਕੀਆਂ ਭਰਦੀ ਹੋਈ ਉਹ ਕਹਿਣ ਲੱਗੀ, 'ਮੈਨੂੰ ਮੇਰੇ ਉਸੇ ਗੁਆਂਢੀ ਫਰੈਂਡ ਦੀ ਬਹੁਤ ਯਾਦ ਆਉਂਦੀ ਹੈ। ਮੇਰਾ ਉਸ ਨੂੰ ਪਹਿਲਾਂ ਵਾਂਗ ਹੀ ਘੁੱਟ ਕੇ ਜੱਫੀ ਵਿਚ ਪਾਉਣ ਨੂੰ ਜੀਅ ਕਰਦੈ, ਸੈਕਸ ਕਰਨ ਨੂੰ ਵੀ' ਉਸ ਦੀਆਂ ਅੱਖਾਂ ਵਿਚ ਨਸ਼ਾ, ਮੂੰਹ ਤੇ ਪਿਲੱਤਣ ਅਤੇ ਬੁੱਲਾਂ ਤੇ ਖੁਸ਼ਕੀ ਸਾਫ ਨਜ਼ਰ ਆ ਰਹੀ ਸੀ। ਮੇਰੇ ਅੰਦਰ ਜਿਵੇਂ ਤੂਫ਼ਾਨ ਆਇਆ ਹੋਵੇ, ਮੈਂ ਉਸ ਨੂੰ ਆਪਣੇ ਹਿਰਦੇ ਵਿਚ ਇਕ ਪਵਿੱਤਰ ਥਾਂ ਦਿੱਤੀ ਹੋਈ ਸੀ ਜਿਸ ਨੇ ਕਿ ਮੇਰਾ ਕਹਿਣਾ ਮੰਨ ਕੇ ਆਪਣੇ ਪਰਿਵਾਰ ਦੀ ਤਬਾਹੀ ਬਚਾ ਲਈ ਸੀ, ਪਰ ਅੱਜ ਉਸ ਦੇ ਮੂੰਹੋਂ ਇਹ ਗੱਲ ਸੁਣ ਕੇ ਮੇਰੇ ਦਿਮਾਗ ਵਿਚ ਹਥੌੜੇ ਵਾਂਗ ਕੁਝ ਵੱਜਿਆ ਸੀ। ਮੈਂ ਖੜ੍ਹਾ ਹੋਇਆ ਉਸ ਵੱਲ ਵੇਖੀ ਗਿਆ, ਗੁੱਸਾ ਮੇਰੇ 'ਤੇ ਹਾਵੀ ਸੀ। ਮੈਂ ਉਸ ਦੇ ਮੂੰਹ ਉੱਤੇ ਆਪਣਾ ਪੂਰਾ ਜ਼ੋਰ ਲਗਾ ਕੇ ਇਕ ਚਪੇੜਾ ਜੜ ਦਿੱਤਾ ਸੀ, ਉਸ ਦੇ ਮੂੰਹ 'ਤੇ ਨੀਲ ਪੈ ਗਿਆ। ਮੈਂ ਗੁੱਸੇ ਵਿਚ ਉਨੀਂ ਪੈਰੀਂ ਵਾਪਸ ਮੁੜ ਆਇਆ ਸਾਂ। ਉਸ ਤੋਂ ਬਾਅਦ ਉਸ ਨੇ ਮੈਨੂੰ ਮਨਾਉਣ ਦੀ ਬਹੁਤ ਕੋਸ਼ਿਸ਼ ਕੀਤੀ ਸੀ, ਉਸ ਨੇ ਮੈਨੂੰ ਮਨਾ ਵੀ ਲਿਆ ਸੀ। ਮੈ ਉਹਨਾਂ ਦੇ ਘਰ ਜਾਣ ਲਗ ਤਾਂ ਪਿਆ ਸਾਂ ਪਰ ਸਰਬੋ ਦਾ ਮੇਰੇ ਦਿਲ ਵਿਚ ਪਹਿਲਾਂ ਵਾਲਾ ਸਤਿਕਾਰ ਨਹੀ ਰਿਹਾ ਸੀ, ਸਮੇਂ ਨੇ ਸਾਨੂੰ ਇਕ ਦਿਨ ਫੇਰ ਇਕੱਠੇ ਕੀਤਾ, ਉਹ ਕਹਿਣ ਲਗੀ "ਤੁਹਾਡਾ ਉਸ ਦਿਨ ਦਾ

ਮਾਰਿਆ ਹੋਇਆ ਚਪੇੜ ਮੇਰੇ ਅਜ ਵੀ ਚੀਸ ਪਾਉਦੈ, ਐਨੀ ਮਾੜੀ ਵੀ ਮੈਂ ਉਸ ਦਿਨ ਕੀ ਗੱਲ ਆਖੀ ਸੀ ਜਿਹੜਾ ਤੁਸੀਂ ਮੇਰੇ ਏਨਾ ਵੱਡਾ ਚਪੇੜਾ ਜੜ ਦਿੱਤਾ, ਤੁਹਾਨੂੰ ਪਤਾ ਫੇਰ ਮੈਂ ਕਿੰਨੇ ਹੀ ਬਹਾਨੇ ਲਾਏ ਸੀ, ਜਦੋਂ ਮੇਰੇ ਹਸਬੈਂਡ ਨੇ ਪੁੱਛਿਆ ਸੀ ਕਿ ਇਹ ਮੂੰਹ 'ਤੇ ਨੀਲ ਦਾ ਨਿਸ਼ਾਨ ਕਿਵੇਂ ਪੈ ਗਿਆ।" ਮੈਂ ਅੱਜ ਉਸ ਵਲੋਂ ਕੀਤੀਆਂ ਜਾ ਰਹੀਆਂ ਗੱਲਾਂ ਦਾ ਬੁਰਾ ਨਹੀਂ ਮਨਾ ਰਿਹਾ ਸਾਂ। ਮੇਰੇ ਮਨ ਵਿਚ ਉਸ ਪ੍ਰਤੀ ਪਵਿੱਤਰਤਾ ਦਾ ਅਹਿਸਾਸ ਖਤਮ ਹੋ ਚੁੱਕਿਆ ਸੀ। ਮੈਨੂੰ ਹੁਣ ਉਹ ਇਕ ਆਮ ਔਰਤ ਲੱਗ ਰਹੀ ਸੀ, ਆਮ ਜੇਹੀ। ਉਸ ਨੇ ਮੈਨੂੰ ਫਿਰ ਕਿਹਾ ਸੀ, '**ਕੀ ਫਰਕ ਪੈਂਦਾ, ਮੇਰਾ ਉਹ ਫਰੈਂਡ ਹੈ ਨਾ, ਫਰੈਂਡ ਨਾਲ ਜੇਕਰ ਦੋ ਘੜੀ ਪਿਆਰ ਦੀਆਂ ਗੱਲਾਂ ਕਰ ਲਈਆਂ ਤਾਂ ਕੀ ਪਹਾੜ ਟੁੱਟ ਪੈਂਦਾ, ਪਤੀ ਨਾਲ ਤਾਂ ਸਾਰੀ ਉਮਰ ਗੁਜ਼ਾਰਨੀ ਐਂ।**' ਅੱਜ ਮੈਨੂੰ ਉਸ ਵਲੋਂ ਕੀਤੀਆਂ ਜਾ ਰਹੀਆਂ ਇਹ ਗੱਲਾਂ ਬੜੀਆਂ ਚੰਗੀਆਂ ਲੱਗ ਰਹੀਆਂ ਸਨ। ਮੈਂ ਅੰਦਰੋਂ ਚਾਹ ਰਿਹਾ ਸਾਂ ਕਿ ਇਹ ਅਜਿਹੀਆਂ ਗੱਲਾਂ ਕਰਦੀ ਰਹੇ। ਮੈਂ ਉਸ ਨੂੰ ਪੁੱਛਿਆ, 'ਤੈਨੂੰ ਕੋਈ ਫਰਕ ਨਹੀਂ ਪੈਂਦਾ, ਇਕ, ਦੋ, ਤਿੰਨ ਜਾਂ ਚਾਰ ਜਾਂ ਇਸ ਤੋਂ ਵੀ ਵੱਧ, ਜਿਵੇਂ ਗੈਰ ਸਮਾਜਿਕ ਲੋਕ ਕਹਿੰਦੇ ਹਨ ਕਿ ਚਲਦੇ ਦਰਿਆ ਵਿਚ ਜਿਹੜਾ ਮਰਜ਼ੀ ਨਹਾਈ ਜਾਵੇ, ਦਰਿਆ ਨੂੰ ਕੀ ਫਰਕ ਪੈਂਦਾ, ਇਹੀ ਸੋਚਦੀ ਐਂ ਨਾ ਤੂੰ' ਉਹ ਇਸ ਸਵਾਲ ਦਾ ਜਵਾਬ ਨਹੀਂ ਦੇ ਰਹੀ ਸੀ, ਉਹ ਖਾਮੋਸ਼ ਨਜ਼ਰਾਂ ਨਾਲ ਮੇਰੇ ਵੱਲ ਤਕ ਰਹੀ ਸੀ, ਉਸ ਦੀਆਂ ਖਾਮੋਸ਼ ਨਜ਼ਰਾਂ ਮੈਨੂੰ ਕਿੰਨਾ ਕੁਝ ਕਹਿ ਰਹੀਆਂ ਸਨ। ਉਸ ਅਹਿਸਾਸ ਦਾ ਅਨੁਭਵ ਮੈਂ ਅੱਜ ਵੀ ਕਰਕੇ ਤਰੋਤਾਜ਼ਾ ਹੁੰਦਾ ਹੋਇਆ ਚਿੰਤਾ ਵਿਚ ਡੁੱਬ ਜਾਂਦਾ ਹਾਂ। ਉਹ ਮੇਰੇ ਨਾਲ ਕਾਫ਼ੀ ਖੁੱਲ੍ਹ ਕੇ ਬੋਲ ਰਹੀ ਸੀ। ਬੇਸ਼ੱਕ ਇਸ ਤਰ੍ਹਾਂ ਕਰਨਾ ਮੇਰੇ ਲਈ ਇਖਲਾਕੀ ਕਦਰਾਂ ਕੀਮਤਾਂ ਤੋਂ ਦੂਰ ਦੀ ਗੱਲ ਸੀ ਪਰ ਅੱਜ ਮੈਂ ਉਸ ਨਾਲ ਅਜਿਹੀਆਂ ਗੱਲਾਂ ਕਰਕੇ ਸਕੂਨ ਮਹਿਸੂਸ ਕਰ ਰਿਹਾ ਸਾਂ। ਉਹ ਫਿਰ ਬੋਲੀ, '**ਉਂਜ ਮਾੜੀ ਗੱਲ ਐ, ਪਤਨੀ ਨੂੰ ਪਤੀ ਵਰਤਾ ਹੋਣਾ ਚਾਹੀਦੈ, ਪਤੀ ਨੂੰ ਪਤਨੀ ਵਰਤਾ। ਇਹ ਗੱਲ ਦੋਵਾਂ ਧਿਰਾਂ 'ਤੇ ਢੁਕਦੀ ਹੈ ਪਰ ਕੀ ਪਤੀ ਸਾਰੇ ਹੀ ਪਤਨੀ ਵਰਤਾ ਹੁੰਦੇ ਨੇ ? ਸਾਰੇ ਹੀ ਪਤੀ ਇਹੀ ਸੋਚਦੇ ਨੇ ਕਿ ਮੇਰੀ ਪਤਨੀ ਪਵਿੱਤਰ ਹੋਵੇ, ਬਿਲਕੁਲ ਅਣਲੱਗ ਤਾਂ ਫਿਰ ਕੀ ਪਤੀਆਂ ਨੂੰ ਨਹੀਂ ਚਾਹੀਦਾ ਕਿ ਉਹ ਵੀ ਲਛਮਣ ਜਿਹੇ ਜਤੀ ਹੋਣ। ਪਤਨੀ ਜੇਕਰ ਕਿਸੇ ਨਾਲ ਹੱਸ ਕੇ ਗੱਲ ਕਰ ਲੈਂਦੀ ਹੈ ਤਾਂ ਪਤੀ ਸ਼ੱਕ ਦੇ ਅਧੀਨ ਆ ਕੇ ਘਰ ਵਿਚ ਤੂਫ਼ਾਨ ਖੜ੍ਹਾ ਕਰ ਦਿੰਦੇ ਹਨ। ਜਦੋਂ ਪਤੀ ਬੇਗਾਨੀਆਂ ਨਾਲ ਖੇਹ ਖਾਂਦਾ ਫਿਰਦੈ ਤਾਂ ਉਥੇ ਪਤਨੀ ਹੀ ਜਾਣਦੀ ਹੈ ਕਿ ਉਸ ਦੇ ਦਿਲ 'ਤੇ ਕੀ ਵਾਪਰਦੀ ਹੈ। ਮੈਨੂੰ ਪਤਾ ਕਿ ਮੇਰਾ ਹਸਬੈਂਡ ਕਿਥੇ ਕਿਥੇ ਖੇਹ ਖਾਂਦਾ ਫਿਰਦੈ। ਇਥੇ ਨੇੜੇ ਹੀ ਇਕ ਜਨਾਨੀ ਨਾਲ ਉਸ ਨੇ ਕਿਵੇਂ-ਕਿਵੇਂ ਮੂੰਹ ਕਾਲਾ ਕੀਤੈ, ਕੀ ਮੈਂ ਉਹ ਨਹੀਂ ਜਾਣਦੀ, ਤੁਸੀਂ ਮੇਰੇ ਚਪੇੜਾ ਮਾਰ ਕੇ ਆਪਣੀ ਮਰਦਾਨਗੀ ਦਾ ਮੈਨੂੰ ਅਹਿਸਾਸ ਕਰਵਾਇਆ ਸੀ ਜਿਵੇਂ ਕਿ ਤੁਸੀਂ ਵੀ ਲਛਮਣ ਜਤੀ ਹੀ ਹੋ। ਖਾਓ ਕਸਮ ਕੀ ਤੁਸੀਂ ਲਛਮਣ ਜਤੀ ਹੀ ਹੋ।**' ਮੈਂ ਉਸ ਦੀਆਂ ਇਹ ਭਾਸ਼ਣ ਰੂਪੀ ਗੱਲਾਂ ਸੁਣ ਕੇ ਹੈਰਾਨ ਪ੍ਰੇਸ਼ਾਨ ਸਾਂ, ਮੈਂ ਉਸ ਨੂੰ ਕੀ ਸਿੱਖਿਆ ਦੇਣੀ ਸੀ, ਉਲਟਾ ਉਹ ਮੇਰੇ ਕਿਰਦਾਰ ਉੱਤੇ ਹੀ ਪ੍ਰਸ਼ਨ ਚਿੰਨ੍ਹ ਖੜ੍ਹਾ ਕਰ ਗਈ ਸੀ, ਧੋਬੀਆਂ ਦੀ ਤਰਾਂ ਕਪੜੇ ਵਾਂਗ ਪਟਕਾ ਪਟਕਾ ਕੇ ਮਾਰ ਰਹੀ ਸੀ। ਮੇਰੀ ਹਉਮੈ ਹੁਣ ਮੇਰੇ ਨਾਲ ਬਗਾਵਤ ਕਰ ਰਹੀ ਸੀ। ਉਸ ਨੂੰ ਕਿਹਾ, 'ਹਾਂ, ਮੈਂ ਲਛਮਣ ਜਤੀ ਹਾਂ, ਬਿਲਕੁਲ ਪਤਨੀ ਵਰਤਾ ਪਤੀ। ਮੈਂ ਮੇਰੀ ਪਤਨੀ ਤੋਂ ਇਲਾਵਾ ਕਿਸੇ ਨਾਲ ਵੀ ਸਰੀਰਕ ਸਬੰਧ ਸਥਾਪਤ ਨਹੀਂ ਕੀਤੇ। ਉਂਝ ਪਿਆਰ ਮੈਨੂੰ ਤੇਰੇ ਨਾਲ ਵੀ ਹੈ। ਪਿਆਰ ਮੈਂ ਬਹੁਤ ਸਾਰੀਆਂ



ਕੁੜੀਆਂ ਨੂੰ ਵੀ ਕੀਤੈ ਪਰ ਮੈਂ ਪਤਨੀ ਵਰਤਾ ਹਾਂ ਜਿਹੜਾ ਕਿ ਕੋਈ ਮੰਨਣ ਲਈ ਤਿਆਰ ਨਹੀਂ, ਮੈਨੂੰ ਕੋਈ ਫਰਕ ਨਹੀਂ ਪੈਂਦਾ, ਮੇਰੇ ਅਹਿਸਾਸ ਪਾਕੀਜ਼ਗੀ ਵਿਚ ਮੇਰੇ ਨਾਲ ਹਨ' ਉਹ ਮੈਨੂੰ ਵੇਗ ਭਰੀਆਂ ਗੱਲਾਂ ਕਰਕੇ ਉਕਸਾਹਟ ਵਿਚ ਲਿਆ ਰਹੀ ਸੀ। ਮੈਨੂੰ ਲੱਗ ਰਿਹਾ ਸੀ ਕਿ ਮੈਂ ਅੱਜ ਲਛਮਣ ਜਤੀ ਨਹੀਂ ਰਹਾਂਗਾ। ਉਹ ਕਹਿਣ ਲੱਗੀ ਤਾਂਹੀ ਤਾਂ ਮੈਂ ਕਹਿਨੀ ਆਂ ਕੋਈ ਕੋਈ ਮਰਦ ਤਾਂ ਹੁੰਦਾ ਪਰ ਇਸ ਤਰ੍ਹਾਂ ਵੱਡੀ ਗਿਣਤੀ ਔਰਤਾਂ ਵੀ ਹੁੰਦੀਆਂ ਨੇ, ਪਰ ਬਾਇ ਗੌਡ ਮੈ ਝੂਠ ਨਹੀ ਬੋਲ ਸਕਦੀ, ਮੈਂ ਮੇਰੇ ਗੁਆਂਢੀ ਨੂੰ ਬਹੁਤ ਪਿਆਰ ਕਰਦੀ ਹਾਂ ਜਦੋਂ ਮੈਨੂੰ ਉਹ ਯਾਦ ਆਉਂਦੈ ਤਾਂ ਮੇਰਾ ਸਰੀਰ ਸੁੰਨ ਹੋ ਜਾਂਦੈ। ਰਾਤ ਨੂੰ ਮੈਂ ਮੇਰੇ ਪਤੀ ਦੀ ਬੁੱਕਲ ਵਿਚ ਪਈ ਹੋਈ ਵੀ ਜਦੋਂ ਉਸ ਬਾਰੇ ਸੋਚਦੀ ਹਾਂ ਤਾਂ ਮੇਰਾ ਪਤੀ ਮੇਰੇ ਨਾਲ ਪਿਆ ਮੈਨੂੰ ਛਲੇਡਾ ਜਿਹਾ ਲੱਗਦੈ, ਭਾਵੇਂ ਕਿ ਮੈਂ ਸੈਕਸੂਅਲ ਤੌਰ 'ਤੇ ਮੇਰੇ ਪਤੀ ਨਾਲ ਸੰਤੁਸ਼ਟ ਹਾਂ ਪਰ ਮੈਂ ਫਿਰ ਵੀ ਮੇਰੇ ਉਸ ਗੁਆਂਢੀ ਮੁੰਡੇ ਨੂੰ ਪਿਆਰ ਕਰਦੀ ਹਾਂ, ਕੀ ਫਰਕ ਪੈਂਦੈ'। ਮੇਰੇ ਦਿਮਾਗ ਵਿਚ ਬਹੁਤ ਸਾਰੇ ਖਿਆਲ ਆ ਕੇ ਮੇਰੇ ਦਿਮਾਗ ਨੂੰ ਫਟਣ ਲਈ ਮਜਬੂਰ ਕਰ ਰਹੇ ਸਨ। ਮੈਂ ਉਸ ਨੂੰ ਕਹਿ ਦਿੱਤਾ ਸੀ, 'ਜੇ ਤੈਨੂੰ ਕੋਈ ਫਰਕ ਨਹੀਂ ਪੈਂਦਾ ਤਾਂ ਮੈਂ ਤੈਨੂੰ ਪ੍ਰਪੋਜ਼ ਕਰਦਾ ਹਾਂ ਕਿ ਤੂੰ ਮੇਰੇ ਨਾਲ ਸੈਕਸ ਕਰਨਾ ਪਸੰਦ ਕਰੇਂਗੀ'। ਉਹ ਇਹ ਸੁਣ ਕੇ ਝੱਟ ਪੱਟ ਮੇਰੇ ਵਲ ਲਲਸਾਈਆਂ ਨਜਰਾਂ ਨਾਲ ਤਕਦੀ ਹੋਈ ਕਹਿਣ ਲੱਗੀ, 'ਇਹ ਵੀ ਹੋ ਸਕਦੈ ਪਰ ਅੱਜ ਨਹੀਂ' ਨਾਲ ਹੀ ਉਸ ਨੇ ਮੈਨੂੰ ਇਕ ਸ਼ੇਅਰ ਵੀ ਸੁਣਾਇਆ ਸੀ, '**ਪਾਕੀਜ਼ਗੀ ਕਾ ਢੰਡੋਰਾ ਪੀਟਤੇ ਹੈਂ ਵੋ ਲੋਗ, ਜਵਾਨੀ ਮੇਂ ਜਿਨ ਸੇ ਮੱਛਲੀਆਂ ਪਕੜੀ ਨਹੀਂ ਜਾਤੀ**'।

***ਮੈਨੂੰ ਆਤਮ ਪ੍ਰਕਾਸ਼ ਨੇ ਉਸ ਵੇਲੇ ਕਿਹਾ ਸੀ,*** "ਨਿਕਲ ਗਿਆ ਨਾ ਤੇਰੀ ਪਵਿੱਤਰਤਾ ਦਾ ਜਲੂਸ, ਇਹ ਮੈਨੂੰ ਪਤਾ ਕਿ ਤੂੰ ਕਛਹਿਰੇ ਦਾ ਜਤੀ ਐਂ। ਹੁਣ ਸਰਬੋ ਤੈਨੂੰ ਲਛਮਣ ਜਤੀ ਕਦੇ ਨਹੀਂ ਮੰਨੇਗੀ, ਆਪਣੀ ਇੱਜ਼ਤ ਨੂੰ ਬਚਾ ਕੇ ਰੱਖਣ ਲਈ ਮੈਂ ਤੈਨੂੰ ਕਿੰਨੀ ਵਾਰੀ ਆਖਿਆ ਹੈ। ਸਰਬੋ ਨਾਲ ਅਜਿਹੀਆਂ ਗੱਲਾਂ ਕਰਨ ਤੋਂ ਪਹਿਲਾਂ ਵੀ ਮੈਂ ਤੈਨੂੰ ਵਰਜਿਆ ਸੀ ਪਰ ਤੂੰ ਆਪਣੇ ਅਕਾਰਥ ਸਕੂਨ ਭਰੇ ਅਹਿਸਾਸਾਂ ਦੇ ਕਬਜ਼ੇ ਵਿਚ ਹੋ ਕੇ ਮੇਰੀ ਗੱਲ ਅਣਸੁਣੀ ਕਰ ਦਿੱਤੀ ਸੀ।

ਸ਼ਾਇਦ ਇਸੇ ਕਰਕੇ ਅੱਜ ਮੇਰਾ ਉਨ੍ਹਾਂ ਨਾਲ ਕੋਈ ਮਿਲਵਰਤਣ ਨਹੀਂ ਹੈ। ਕਿਉਂਕਿ ਸਾਡੇ ਅਹਿਸਾਸ ਨਾਪਾਕ ਹੋ ਚੁਕੇ ਸਨ।

***ਇਕ ਹੋਰ ਕਹਾਣੀ ਬੇਵਫ਼ਾ ਪਿਆਰ ਦੀ :*** ਡਾ. ਨਿੰਮਾ ਭਾਦਸੋਂ ਚੁੰਗੀ ਤੋਂ ਜੇਲ੍ਹ ਦੇ ਪਿਛਲੇ ਪਾਸੇ ਆਨੰਦ ਨਗਰ-ਬੀ ਨੂੰ ਜਾਂਦੀ ਹੋਈ ਸੜਕ 'ਤੇ ਪ੍ਰੈਕਟਿਸ ਕਰਦਾ ਹੈ। ਮੇਰੀ ਉਸ ਨਾਲ ਦੋਸਤੀ ਪੈ ਗਈ, ਗੂੜ੍ਹੀ ਦੋਸਤੀ। ਅਸੀਂ ਰਾਤਾਂ ਨੂੰ ਇਕੱਠੇ ਬਹਿ ਕੇ ਖਾਣ-ਪੀਣ ਵੀ ਲੱਗ ਪਏ ਸਾਂ। ਉਹ ਹਰ ਰੋਜ਼ ਰੋਇਆ ਕਰਦਾ ਸੀ। ਮੇਰੀ ਹਿੱਕ ਨਾਲ ਲੱਗ ਕੇ, ਮੈਨੂੰ ਉਹ ਸੁਣਾਇਆ ਕਰਦਾ, ਇਥੇ ਮੇਰੀ ਮਾਸੀ ਰਹਿੰਦੀ ਹੈ। ਮੈਂ ਜਗਰਾਓਂ ਤੋਂ ਪਟਿਆਲਾ ਵਿਖੇ ਕਲੀਨਿਕ ਕਰਨ ਸਮੇਂ ਆਪਣੀ ਮਾਸੀ ਦੇ ਘਰ ਜਾਣ ਲੱਗ ਪਿਆ ਸਾਂ। ਮੇਰੀ ਮਾਸੀ ਦੀ ਜੇਠਾਣੀ ਦੀਆਂ ਕੁੜੀਆਂ ਵਿਚੋਂ ਵੱਡੀ ਕੁੜੀ ਨਾਲ ਮੇਰਾ ਵਿਆਹ ਹੋਣ ਦੀ ਗੱਲ ਚਲ ਪਈ ਸੀ ਪਰ ਕਈ ਘਰੇਲੂ ਕਾਰਨਾਂ ਕਰਕੇ ਮੈਂ ਵਿਆਹ ਕਰਵਾਉਣ ਲਈ ਤਿਆਰ ਨਹੀਂ ਸਾਂ। ਸਮਾਂ ਬੀਤਦਾ ਗਿਆ ਇਕ ਦਿਨ ਮੇਰਾ ਉਨ੍ਹਾਂ ਦੀ ਛੋਟੀ ਕੁੜੀ ਜੋ ਕਿ ਪੜ੍ਹ ਰਹੀ ਸੀ ਨਾਲ ਪਿਆਰ ਹੋ ਗਿਆ। ਉਹ ਮੇਰੇ ਸਾਹਾਂ ਵਿਚ ਜਿਉਣ ਲੱਗ ਪਈ। ਮੇਰੇ ਕੋਲ ਕਾਰ ਸੀ ਤੇ ਕਿਰਾਏ ਉੱਤੇ ਵੱਡੀ ਸਾਰੀ ਕੋਠੀ। ਉਹ ਮੇਰੇ ਘਰ ਆ ਜਾਇਆ ਕਰੇ ਲੰਬਾ ਸਮਾਂ ਮੇਰੀ

ਹਿੱਕ ਨਾਲ ਲਗ ਕੇ ਪਈ ਰਿਹਾ ਕਰੇ। ਸਾਡਾ ਵਿਆਹ ਹੋਣਾ ਤੈਅ ਸੀ। ਕਿਉਂਕਿ ਵੱਡੀ ਕੁੜੀ ਨਾਲ ਤਾਂ ਮੇਰਾ ਰਿਸ਼ਤਾ ਕਰਨ ਲਈ ਉਹ ਤਿਆਰ ਹੀ ਸਨ, ਫੇਰ ਛੋਟੀ ਨਾਲ ਤਾਂ ਹੋ ਹੀ ਜਾਵੇਗਾ ਇਹ ਸੋਚ ਕੇ ਸਾਡੀਆਂ ਮੁਲਾਕਾਤਾਂ ਦਿਨ-ਬ-ਦਿਨ ਵੱਧ ਰਹੀਆਂ ਸਨ। ਮੇਰੀ ਮਾਸੀ ਅਤੇ ਮੇਰੀ ਮਾਸੀ ਦੇ ਪਰਿਵਾਰ ਨੂੰ ਇਸ ਘਟਨਾ ਦਾ ਪਤਾ ਸੀ ਪਰ ਇਕ ਵਿਅਕਤੀ ਨੇ ਸਾਡਾ ਪਿਆਰ ਤੋੜ ਦਿੱਤਾ। ਅਸੀਂ ਫਿਰ ਵੀ ਮਿਲਦੇ ਰਹੇ। ਮੈਂ ਉਸ ਨੂੰ ਉਚ ਪਾਏ ਦੀ ਪੜ੍ਹਾਈ ਕਰਾਉਣ ਵਾਸਤੇ ਹੱਲਾਸ਼ੇਰੀ ਦਿੰਦਾ ਰਹਿੰਦਾ ਸਾਂ। ਮੇਰੇ ਕੋਲ ਇਹ ਗੱਲ ਆ ਗਈ ਸੀ ਕਿ ਜੇਕਰ ਨਿੰਮੇ ਦੇ ਬਾਪੂ ਜੀ ਜਾ ਕੇ ਮੇਰੇ ਪਿਆਰ ਦੇ ਘਰਦਿਆਂ ਨਾਲ ਗੱਲ ਕਰ ਲੈਣ ਤਾਂ ਰਿਸ਼ਤਾ ਹੋ ਸਕਦਾ ਹੈ। ਇਸ ਗੱਲ ਲਈ ਮੈਂ ਜ਼ਿੱਦੀ ਸਾਂ।

***ਆਤਮ ਪ੍ਰਕਾਸ਼ ਕਹਿੰਦੈ :*** ਪਿਆਰ ਵਿਚ ਜ਼ਿੱਦ ਨਹੀਂ ਹੁੰਦੀ। ਜ਼ਿੱਦ ਕਾਲ ਦਾ ਦੂਜਾ ਨਾਂ ਹੈ। ਕਾਲ ਬੁਰੀਆਂ ਤਾਕਤਾਂ ਨੂੰ ਕਿਹਾ ਜਾਂਦਾ ਹੈ। ਜੇਕਰ ਪਿਆਰ ਵਿਚ ਨਿਵ ਕੇ ਵੀ ਪਿਆਰ ਨੂੰ ਹਾਸਲ ਕੀਤਾ ਜਾ ਸਕੇ ਤਾਂ ਵੀ ਇਸ ਸਮਾਜ ਉੱਤੇ ਜਿੱਤ ਮੰਨੀ ਜਾਂਦੀ ਹੈ। ਕਿਉਂਕਿ ਇਸ ਕੁਰੱਖਤ ਸਮਾਜ ਵਿਚ ਪਿਆਰ ਨੂੰ ਪਾਉਣਾ ਰੱਬ ਨੂੰ ਮਿਲਣ ਬਰਾਬਰ ਹੈ।

ਨਿੰਮਾ ਸ਼ਰਾਬ ਪੀਣ ਲੱਗ ਪਿਆ ਸੀ। ਅੰਤਾਂ ਦੀ ਸ਼ਰਾਬ। ਉਸ ਦੀ ਕਲੀਨਿਕ ਵਿਚ ਹਮੇਸ਼ਾਂ ਸ਼ਰਾਬ ਦੀ ਬੋਤਲ ਪਈ ਰਹਿੰਦੀ। ਉਹ ਨੂੰ ਮੈਂ ਬੜਾ ਸਮਝਾਇਆ ਪਰ ਉਹ ਆਪਣੇ ਪਿਆਰ ਨੂੰ ਭੁੱਲਣ ਲਈ ਤਿਆਰ ਨਹੀਂ ਸੀ। ਇਕ ਦਿਨ ਉਸ ਦੇ ਪਿਆਰ ਦੇ ਘਰੇ ਨਿੰਮੇ ਦੀ ਕਾਫ਼ੀ ਚਰਚਾ ਛਿੜ ਪਈ। ਉਸ ਦੇ ਪਿਆਰ ਨੇ ਇਹ ਸਪਸ਼ਟ ਕਹਿ ਦਿੱਤਾ ਸੀ ਕਿ ਮੈਨੂੰ ਨਿੰਮੇ ਨੇ ਹੀ ਹਮੇਸ਼ਾਂ ਤੰਗ ਕੀਤਾ ਹੈ। ਮੈਂ ਕਦੇ ਨਿੰਮੇ ਕੋਲ ਨਹੀਂ ਗਈ। ਸਗੋਂ ਉਹ ਮੈਨੂੰ ਆਉਂਦੀ-ਜਾਂਦੀ ਨੂੰ ਤੰਗ ਕਰਦਾ ਰਹਿੰਦਾ ਸੀ। ਇਹ ਗੱਲ ਡਾ. ਨਿੰਮੇ ਕੋਲ ਵੀ ਪਹੁੰਚ ਚੁੱਕੀ ਸੀ। ਅੱਜ ਉਸ ਨੇ ਬਹੁਤ ਸ਼ਰਾਬ ਪੀਤੀ। ਉਹ ਆਪਣੀ ਮਾਸੀ ਦੇ ਘਰ ਚਲਿਆ ਗਿਆ ਸੀ। ਕੋਠੇ ਉੱਤੇ ਚੜ੍ਹ ਕੇ ਬੋਲਣ ਲੱਗ ਪਿਆ ਸੀ। ਉਹ ਸਿੱਧਾ ਆਪਣੀ ਮਾਸੀ ਦੀ ਜੈਠਾਣੀ ਦੇ ਘਰ ਵੀ ਚਲਿਆ ਗਿਆ ਸੀ। ਉਸ ਨੇ ਆਪਣੇ ਪਿਆਰ ਨੂੰ ਬਹੁਤ ਬੋਲਿਆ, 'ਤੂੰ ਮੈਨੂੰ ਕਹਿਨੀ ਹੈ ਕਿ ਮੈਂ ਤੈਨੂੰ ਤੰਗ ਕਰਦਾ ਸਾਂ ਉਹ ਦਿਨ ਤੈਨੂੰ ਯਾਦ ਨਹੀਂ ਜਦੋਂ ਤੂੰ ਘੰਟਿਆਂਬੱਧੀ ਮੇਰੇ ਮਕਾਨ ਵਿਚ, ਮੇਰੇ ਬਿਸਤਰ ਵਿਚ ਪਈ ਰਹਿੰਦੀ ਸੀ, ਯਾਦ ਕਰ ਜਦੋਂ ਮੈਂ ਤੈਨੂੰ ਨਹੀਂ ਮਿਲਦਾ ਸੀ ਤਾਂ ਤੂੰ ਮੈਨੂੰ ਮਿਲਣ ਲਈ ਕਿੰਨੇ ਤਰਲੇ ਕਰਦੀ ਸੀ। ਤੂੰ ਮੈਨੂੰ ਕਹਿਨੀ ਐ ਕਿ ਮੈਂ ਤੈਨੂੰ ਤੰਗ ਕਰਦਾ ਸੀ।'

***ਆਤਮ ਪ੍ਰਕਾਸ਼ ਕਹਿੰਦੈ :*** ਪਿਆਰ ਵਿਚ ਪਰਦੇ ਹੁੰਦੇ ਹਨ ਕਿਉਂਕਿ ਪਿਆਰ ਪਰਦੇ ਦਾ ਨਾਂ ਹੈ। ਪਿਆਰ ਵਿਚ ਜੇਕਰ ਆਪਣੇ ਯਾਰ ਨੂੰ ਕੁਰੱਖਤ ਬੋਲ ਹੀ ਬੋਲਣੇ ਹਨ ਤਾਂ ਪਿਆਰ ਪਿਆਰ ਨਹੀਂ ਦੁਰਕਾਰ ਬਣਕੇ ਰਹਿ ਜਾਵੇਗਾ। ਪਿਆਰ ਵਿਚ ਤਾਂ ਆਪਣੇ ਯਾਰ ਨੂੰ ਰੱਬ ਕਿਹਾ ਜਾਂਦਾ ਹੈ। ਰੱਬ ਦੇ ਔਗੁਣ ਨਹੀਂ ਵੇਖੇ ਜਾਂਦੇ।

ਉਸ ਤੋਂ ਬਾਅਦ ਨਿੰਮਾ ਸੁਰਖਰੂ ਹੋ ਗਿਆ ਸੀ। ਹੋਮਿਓਪੈਥਿਕ ਡਾਕਟਰ ਹੋਣ ਕਰਕੇ ਉਹ ਅਜਿਹੀਆਂ ਦਵਾਈਆਂ ਖਾਣ ਲੱਗ ਪਿਆ ਸੀ ਜਿਹੜੀਆਂ ਉਸ ਦੀਆਂ ਭਾਵਨਾਵਾਂ ਨੂੰ ਦਬਾਅ ਸਕਣ। ਉਸ ਦੀ ਮਰਦਾਨਗੀ ਨੂੰ ਮੱਠੀ ਪਾ ਸਕਣ। ਅੱਜ ਵੀ ਉਹ ਆਪਣੇ ਬੇਵਫ਼ਾ ਪਿਆਰ ਦੀ ਉਡੀਕ ਵਿਚ ਹੈ। ਉਸ ਨੇ ਵਿਆਹ ਨਹੀਂ ਕਰਵਾਇਆ। ਉਸ ਦੀ ਜਵਾਨੀ ਢਲਦੀ ਜਾ ਰਹੀ ਹੈ। ਉਸ ਦੀ ਭੈਣ, ਉਸ ਦੇ ਡੈਡੀ, ਉਸ ਦੇ ਮੰਮੀ ਉਸ ਲਈ ਚਿੰਤਤ ਹਨ। ਬੇਵਫ਼ਾ ਪਿਆਰ ਨੇ ਇਕ ਕਾਬਲ ਡਾਕਟਰ ਨੂੰ ਤਬਾਹ ਕਰ ਦਿੱਤਾ। ਕਿਉਂਕਿ ਇਸ ਕਾਬਲ ਡਾਕਟਰ ਦੀ ਦਵਾਈ ਨਾਲ ਪਟਿਆਲੇ ਤੋਂ ਇਲਾਵਾ ਪੰਜਾਬ ਵਿਚ ਹੀ



ਨਹੀਂ, ਹਿੰਦੁਸਤਾਨ ਤੋਂ ਲੈ ਕੇ ਬਾਹਰਲੇ ਮੁਲਕਾਂ ਤੱਕ ਦੇ ਮਰੀਜ਼ ਠੀਕ ਹੋਏ ਹਨ।

***ਬਾਪੂ ਕਹਿੰਦਾ ਸੀ,*** "ਪਤੀ ਪਤਨੀ ਦੋ ਰੂਹਾਂ, ਉੱਤੋਂ ਹੋਏ ਹੁਕਮ ਅਨੁਸਾਰ ਮਿਲਦੀਆਂ ਹਨ। ਜੇਕਰ ਕੋਈ ਹੁਕਮ ਸਹੀ ਨਾ ਹੋਵੇ ਤਾਂ ਉਹ ਰੂਹਾਂ ਆਨੇ-ਬਹਾਨੇ ਵਿਛੜ ਜਾਂਦੀਆਂ ਹਨ। ਰੱਬ ਨੇ ਔਰਤ ਦੀ ਮਿੱਟੀ ਆਦਮੀ ਦੇ ਲਾਈ ਐ। ਜਿਸ ਔਰਤ ਦੀ ਮਿੱਟੀ ਜਿਸ ਆਦਮੀ ਦੇ ਨਾਲ ਲੱਗੀ ਹੈ, ਉਨ੍ਹਾਂ ਦੋਵਾਂ ਦਾ ਮਿਲਾਪ ਜਨਮ ਜਨਮਾਤਰਾ ਤੱਕ ਹੁੰਦਾ ਹੈ। ਜੇਕਰ ਮਿਲਾਪ ਮਿੱਟੀ ਦੀ ਸਮਾਨਤਾ ਤੋਂ ਬਿਨਾਂ ਹੋ ਜਾਵੇ ਤਾਂ ਉਹ ਅਪ੍ਰਵਾਨਤ ਹੋ ਜਾਂਦਾ ਹੈ।"

ਮੇਰੇ ਅਤੇ ਕਮਲਜੀਤ ਦੇ ਪਿਆਰ ਨੂੰ ਆਤਮ ਪ੍ਰਕਾਸ਼ ਹਮੇਸ਼ਾਂ ਕਹਿੰਦਾ, ***"ਇਹ ਰੂਹਾਂ ਦਾ ਪਿਆਰ ਹੈ, ਹਕੀਕੀ ਪਿਆਰ।"***

• • •



***ਲੇਖਕ ਆਪਣੀ ਧਰਮ ਪਤਨੀ ਪਰਮਜੀਤ ਕੌਰ ਅਤੇ ਆਪਣੇ ਬੱਚਿਆਂ ਗਗਨਦੀਪ ਅਕੀਦਾ ਅਤੇ ਵਿਵੇਕਵੀਰ ਅਕੀਦਾ ਨਾਲ।***

# ਮੇਰੇ ਪਿੰਡ ਦੀ ਜੂਹ

ਅਲੜ੍ਹਾਂ ਸੁਹਾਣੀਆਂ ਕੁਆਰੀਆਂ ਵਿਚੇ ਸਾਥੀ ਕਈ ਹਨ ਇਥੇ ਅਸ਼ੋਕ ਮੇਰੇ,
ਬੁੱਢੇ ਔਰਤਾਂ ਰਵਾਇਤੀ ਕੱਟੜਤਾ 'ਚ ਰਹਿੰਦੇ ਡੱਟ ਕੇ ਪਿੰਡ ਦੇ ਲੋਕ ਮੇਰੇ।
ਬੱਚੇ ਜਾਣਦੇ ਨਾ ਸਾਡੀ ਜਾਤ ਕਿਹੜੀ ਖੁਸ਼ੀ ਕਿਹੜੀ ਤੇ ਕਿਥੇ ਨੇ ਸ਼ੋਕ ਮੇਰੇ,
ਆਪੇ ਬਣਾਉਂਦੇ ਨੇ ਰੱਬ ਤੇ ਆਪੇ ਪੂੱਜਣ ਰੱਬ ਵਾਂਗ ਹੀ ਵੰਡੇ ਗਏ ਲੋਕ ਮੇਰੇ।

***ਮੇਰੀ ਜਨਮ ਭੂਮੀ***! ਪਿੰਡ ਅਕਾਲਗੜ੍ਹ, ਮੈਂ ਉਥੋਂ ਉਜੜਿਆ। ਉਜੜਨਾ ਮੇਰੀ ਲੋੜ ਨਹੀਂ ਸੀ, ਸ਼ਾਇਦ ਸਮੇਂ ਦੀ ਲੋੜ ਸੀ। ਨਾਵਲ ਛਪਣ ਤੋਂ ਬਾਅਦ ਸਰਬਜੀਤ ਉੱਖਲਾ ਨੇ ਮੈਨੂੰ ਕਿੰਨੀ ਵਾਰੀ ਪਿੰਡ ਛੱਡਣ ਲਈ ਕਿਹਾ ਸੀ। ਪਰ ਜਨਮ ਭੂਮੀ ਦਾ ਮੋਹ ਛੱਡਣਾ ਕਿਤੇ ਸੌਖਾ ਨਹੀਂ ਹੁੰਦਾ ਪਰ ਉਖਲਾ ਮੇਰੀ ਤਰੱਕੀ ਚਾਹੁੰਦਾ ਸੀ।

***ਆਤਮ ਪ੍ਰਕਾਸ਼ ਕਹਿੰਦਾ,*** "ਪਿੰਡ ਦੀ ਜੂਹ ਮਾਂ ਦੀ ਉਸ ਪਵਿੱਤਰ ਗੋਦ ਵਰਗੀ ਹੁੰਦੀ ਹੈ ਜਿਥੇ ਬੱਚਾ ਰੋਂਦਾ ਵੀ ਹੈ, ਆਪਣਾ ਪੇਟ ਵੀ ਭਰਦੈ, ਹੱਸਦਾ ਖੇਡਦਾ ਟਪੂਸੀਆਂ ਮਾਰਦਾ ਹੋਇਆ ਪਿਆਰ ਦੀਆਂ ਪੀਂਘਾਂ ਝੂਟਦਾ ਹੈ।"

ਜੱਕੋ-ਤੱਕੋ ਵਿਚ ਹੋਏ ਵਾਅਦੇ ਅਨੁਸਾਰ ਉੱਖਲਾ ਆਪਣਾ ਸੁਪਰ ਸਕੂਟਰ ਲੈ ਕੇ ਮੇਰੇ ਘਰ ਆ ਵੱਜਿਆ ਸੀ। ਮੇਰੇ ਘਰ ਨੂੰ ਉਹ ਚੰਗੀ ਤਰ੍ਹਾਂ ਜਾਣਦਾ ਸੀ। ਮੈਂ ਪੁਰਾਣਾ ਫਰਿੱਜ ਮੁੱਲ ਲੈ ਕੇ ਆਇਆ ਸਾਂ। ਉਸ ਫਰਿੱਜ ਦੀ ਖੁਸ਼ੀ ਮੈਂ ਵਿਆਹ ਵਰਗੀ ਮਨਾਈ ਸੀ। ਉਖਲਾ ਉਸ ਦੀ ਪਤਨੀ ਰਾਜ ਤੇ ਬੱਚਿਆਂ ਨੂੰ ਮੈਂ ਆਪਣੇ ਘਰ ਵਿਚ ਬੁਲਾ ਕੇ ਉਸ ਪੁਰਾਣੇ ਫਰਿੱਜ ਦੀ ਪਾਰਟੀ ਦਿੱਤੀ ਸੀ। ਅੱਜ ਉਖਲਾ ਮੈਨੂੰ ਉਸ ਪਿੰਡ ਵਿਚੋਂ ਲੈਣ ਵਾਸਤੇ ਆਇਆ ਸੀ, ਜਿਸ ਪਿੰਡ ਦੀਆਂ ਗਲੀਆਂ ਵਿਚ ਮੈਂ ਖੇਡਦਾ, ਕੰਮ ਕਰਦਾ ਬੜਾ ਹੋਇਆ ਸਾਂ, ਜਿਸ ਪਿੰਡ ਦੀਆਂ ਗਲੀਆਂ ਦੇ ਕੱਖਾਂ ਕੰਡਿਆਂ ਨੇ, ਰੂੜ੍ਹੀਆਂ ਤੇ ਲੀਰਾਂ ਨੇ ਮੈਨੂੰ ਪਿੰਡ ਵਿਚ ਹੋਣ ਦਾ ਹਮੇਸ਼ਾ ਅਹਿਸਾਸ ਕਰਾਇਆ ਸੀ।

***ਇਕ ਯਾਦ :*** ਅਸੀਂ ਨਿੱਕੇ-ਨਿੱਕੇ ਹੁੰਦੇ ਸਾਂ। ਉੱਤਮ ਤਰਖਾਣ ਦੀ ਰੇਹੜੀ ਅਸੀਂ ਹਰ ਰੋਜ਼ ਰਾਤ ਨੂੰ ਉਸ ਦੇ ਬਾਰ ਮੂਹਰੇ ਤੋਂ ਚੁੱਕ ਕੇ ਲਿਜਾਂਦੇ ਤੇ ਵੱਢੇ ਹੋਏ ਗੰਨੇ ਦੇ ਵੱਢ ਵਿਚੋਂ ਅਸੀਂ ਪੱਤੀ ਇਕੱਠੀ ਕਰਦੇ ਅਤੇ ਸਾਡੇ ਪਿੰਡ ਦੇ ਖੁੱਲ੍ਹੇ ਮੈਦਾਨ ਵਿਚ ਉਸ ਪੱਤੀ (ਖੋਗੀ) ਦਾ ਢੇਰ ਲਾ ਆਉਂਦੇ। ਇਹ ਹੋਲ਼ੀ ਦੇ ਦਿਨਾਂ ਦੀ ਗੱਲ ਸੀ। ਉੱਤਮ ਤਰਖਾਣ ਸਵੇਰੇ ਉੱਠਦਾ ਆਪਣੀ ਰੇਹੜੀ ਨੂੰ ਆਪਣੀ ਥਾਂ ਤੋਂ ਕਿੱਤੇ ਹੋਰ ਜਗ੍ਹਾ ਖੜ੍ਹੀ ਵੇਖ ਕੇ ਪਿੰਡ ਦੇ ਮੁੰਡਿਆਂ ਨੂੰ ਗਾਲ੍ਹਾਂ ਕੱਢਦਾ ਨਾ ਥੱਕਦਾ। ਇਕ ਦਿਨ ਤਾਂ ਉਹ ਬਹੋਲਾ (ਤੇਸਾ) ਲੈਕੇ ਪਿੰਡ ਦੇ ਮੁੰਡਿਆਂ



ਮਗਰ ਵੀ ਪੈ ਗਿਆ ਸੀ, ਥਾਰੀ ਮਾਂ ਕੀ.....! ਭੈਣ ਕੀ......!! ਉਹਦੇ ਮੂੰਹ ਵਿਚ ਜੋ ਗਾਲ੍ਹ ਆਉਂਦੀ ਉਹ ਕੱਢ ਦਿੰਦਾ। ਮੈਂ ਨਿੱਕਾ ਜਿਹਾ ਹੁੰਦਾ ਸਾਂ, ਉਸ ਰੇਹੜੀ ਨੂੰ ਤੋਰਨ ਵਾਸਤੇ ਜਵਾਨੀ ਵਿਚ ਪੈਰ ਧਰ ਰਿਹਾ ਦੇਵ, ਮੇਰੇ ਚਾਚੇ ਦਾ ਮੁੰਡਾ ਮੁਖਤਿਆਰਾ, ਬਰਾਗੀਆਂ ਦਾ ਬਲਦੇਵ, ਝਿਉਰਾਂ ਦਾ ਰੂਪ, ਝਿਉਰਾਂ ਦਾ ਠੌਕਰ, ਬਰਾਗੀਆਂ ਦਾ ਸੁੱਖਾ, ਬਰਾਗੀਆਂ ਦਾ ਅਰਜਨ, ਹੋਰ ਬਹੁਤ ਸਾਰੇ ਮੁੰਡੇ ਸ਼ਾਮ ਨੂੰ ਜੁੰਡਲੀ ਬਣਾਉਂਦੇ, ਗਿਆਰਾਂ ਕੁ ਵਜੇ ਤੱਕ ਉਹ ਪਿੰਡ ਉੱਤੇ ਨੀਂਦ ਦਾ ਕਬਜ਼ਾ ਹੋਣ ਤੱਕ ਉਡੀਕਦੇ। ਫਿਰ ਉਹ ਉੱਤਮ ਤਰਖਾਣ ਦੀ ਰੇਹੜੀ ਵੱਲ ਵਧਦੇ। ਬਲ੍ਹਦਾਂ ਨਾਲ ਚਲਣ ਵਾਲੀ ਇਸ ਰੇਹੜੀ ਨੂੰ ਸਾਰੇ ਜਣੇ ਹੱਥਾਂ ਨਾਲ ਹੀ ਚਲਾਉਂਦੇ। ਗੰਨੇ ਦੇ ਵੱਢ ਵਿਚ ਪਏ ਹੋਏ ਪੱਤੀ ਦੇ ਢੇਰ ਨੂੰ ਉਹ ਫਟਾ-ਫਟਾ ਲੱਦ ਲੈਂਦੇ ਅਤੇ ਪਿੰਡ ਦੇ ਕੋਲ ਮੈਦਾਨ ਵਿਚ ਲੱਗੀ ਹੋਈ ਪੱਤੀ ਦੀ ਢੇਰੀ ਉੱਤੇ ਉਸ ਨੂੰ ਲਾਹ ਕੇ ਫਿਰ ਪੱਤੀ ਲੈਣ ਤੁਰ ਪੈਂਦੇ। ਰਾਤ ਨੂੰ ਉਹ ਪੰਜ-ਪੰਜ ਗੇੜੇ ਵੀ ਲਾ ਦਿੰਦੇ ਸਨ। ਬੇਸ਼ੱਕ ਉੱਤਮ ਦੀਆਂ ਗਾਲ੍ਹਾਂ ਮੁੰਡਿਆਂ ਨੂੰ ਨਿੱਤ ਪੈਂਦੀਆਂ, ਪਰ ਜਿਸ ਦਿਨ ਹੋਲੀ ਹੁੰਦੀ ਉਸ ਦਿਨ ਸ਼ਾਮ ਨੂੰ ਜਦੋਂ ਉਸ ਪੱਤੀ ਦੇ ਢੇਰ ਨੂੰ ਦਾਗ ਲਾਇਆ ਜਾਂਦਾ ਤਾਂ ਸਾਰਾ ਪਿੰਡ ਇਕੱਤਰ ਹੋ ਜਾਂਦਾ। ਪਿੰਡ ਵਿਚ ਗਿੱਧੇ ਪਾਏ ਜਾਂਦੇ। ਜਦੋਂ ਬਚਨਾ, ਜੇਠੂ ਨਾਈ ਤੇ ਹੋਰ ਬਜ਼ੁਰਗ ਨੌਜਵਾਨ ਮੁੰਡੇ ਇਕੱਤਰ ਹੋ ਕੇ ਹੋਲੀ ਦੇ ਉਸ ਢੇਰ ਨੂੰ ਦਾਗ ਲਾਉਂਦੇ ਤਾਂ ਉਥੇ ਗੀਤ ਗਾਇਆ ਜਾਂਦਾ,

***"ਹੋਲੀ ਨੂੰ ਲੱਗਿਆ ਦਾਗ, ਦਾਦਾ ਸੁੱਤਾ ਪਿਆ"***

ਇਹ ਗੀਤ ਅਸਮਾਨਾਂ ਵਿਚ ਗੂੰਜ ਜਾਂਦਾ। ਦੂਰ ਖੜ੍ਹੀਆਂ ਜਨਾਨੀਆਂ ਗਿੱਧਾ ਪਾ ਕੇ ਇਹ ਗੀਤ ਗਾ ਰਹੀਆਂ ਹੁੰਦੀਆਂ। ਹੋਲੀ ਨੂੰ ਲੱਗਿਆ ਦਾਗ ਦਾਦਾ ਸੁੱਤਾ ਪਿਆ, ਇਸ ਗੀਤ ਵਿਚ ਦਾਦਾ ਲਫ਼ਜ਼ ਮੇਰੇ ਸਮਝ ਵਿਚ ਨਹੀਂ ਆਇਆ ਸੀ, ਪਰ ਹੁਣ ਪਤਾ ਲੱਗਿਆ ਕਿ ਦਾਦਾ ਅਸਲ ਵਿਚ ਪ੍ਰਲਾਦ ਭਗਤ ਨੂੰ ਕਿਹਾ ਗਿਆ ਹੈ, ਜਿਸ ਨੂੰ ਗੋਦ ਵਿਚ ਲੈ ਕੇ ਹੋਲਕਾਂ ਮਾਈ ਨੇ ਅੱਗ ਵਿਚ ਸਾੜਨ ਦੀ ਕੋਸ਼ਿਸ਼ ਕੀਤੀ ਸੀ ਪਰ ਹੋਲਕਾਂ ਸੜ ਗਈ ਸੀ, ਪ੍ਰਲਾਦ ਬਚ ਗਿਆ ਸੀ। ਕਹਿੰਦੇ ਸੱਚ ਦੀ ਝੂਠ ਅਤੇ ਜ਼ੁਲਮ ਉੱਤੇ ਜਿੱਤ ਹੋਈ ਸੀ। ਉਸੇ ਨੂੰ ਹੀ ਸਾਡੇ ਪਿੰਡ ਦੇ ਲੋਕ ਪ੍ਰਲਾਦਾ ਦੀ ਜਗ੍ਹਾ ਦਾਦਾ ਕਿਹਾ ਕਰਦੇ।

***ਬਾਪੂ ਕਹਿੰਦੈ*** : ਹੋਲ਼ੀ ਦਾ ਤਿਉਹਾਰ ਦਰਾਵੜਾਂ ਦਾ ਤਿਉਹਾਰ ਨਹੀਂ ਸਗੋਂ ਆਰੀਅਨਾਂ ਦਾ ਤਿਓਹਾਰ ਹੈ। ਹਰਨਾਕੁਸ਼ ਦਰਾਵੜ ਸੀ, ਵਿਸ਼ਨੂੰ ਆਰੀਅਨ। ਵਿਸ਼ਨੂੰ ਨੇ ਦਰਾਵੜ ਹਰਨਾਕੁਸ਼ ਨੂੰ ਕਤਲ ਕਰਨ ਵਾਸਤੇ ਉਸ ਦੇ ਵਿਰੁੱਧ ਉਸ ਦੇ ਪੁੱਤਰ ਪ੍ਰਲਾਦ ਨੂੰ ਹੀ ਵਰਤਿਆ ਸੀ। ਇਹ ਗੱਲ ਮੈਨੂੰ ਗੁਰੂ ਗੁੰਮਦਾਸ ਨੇ ਦੱਸੀ। ਇਕ ਹੋਲ਼ੀ ਹੀ ਨਹੀ ਸਗੋਂ ਦਿਵਾਲੀ, ਦੁਸਹਿਰਾ, ਸ਼ਰਾਧ, ਕਰੂਏ, ਝੱਕਰੀਆਂ ਆਦਿ ਹੋਰ ਕਈ ਤਿਓਹਾਰ ਆਰੀਅਨਾਂ ਦੇ ਹਨ, ਜਿਹਨਾਂ ਨੂੰ ਸਾਰਾ ਭਾਰਤ ਅਰਬਾਂ ਰੁਪਏ ਤਬਾਹ ਕਰਕੇ ਮਨਾਂਉਦਾ ਹੈ। ਇਸੇ ਤਰਾਂ ਰਾਵਣ ਨੂੰ ਮਾਰਨ ਲਈ ਵਿਭੀਸ਼ਣ, ਬਾਲੀ ਨੂੰ ਮਾਰਨ ਲਈ ਸੁਗਰੀਵ, ਅਰਜਣ ਨਾਲ ਟੱਕਰ ਲੈਣ ਲਈ ਕਰਨ ਨੂੰ ਵਰਤਿਆ ਗਿਆ। ਇਹ ਆਰੀਅਨਾ ਦੀਆਂ ਚਾਲਾਂ ਰਹੀਆਂ, ਤਾਕਤਵਰ ਦ੍ਰਾਵਿੜਾਂ ਨੂੰ ਇਹ ਰਾਖਸਸ਼ ਕਹਿ ਕੇ ਪ੍ਰਚਾਰਦੇ ਤੇ ਧੋਖੇ ਨਾਲ ਮਾਰਦੇ ਰਹੇ।

ਇਸ ਪਿਆਰ ਭਰੇ ਪਿੰਡ ਵਿਚੋਂ ਮੈਨੂੰ ਉਜਾੜਣ ਲਈ ਉਖਲਾ ਅੱਜ ਮੇਰੇ ਘਰ ਆ ਗਿਆ ਸੀ। ਮਜਾਲ ਦੇ ਮਾਲ਼ੀਆਂ ਦਾ ਟਰੱਕ ਰੋਜ਼ਾਨਾ ਪਟਿਆਲੇ ਜਾਂਦਾ ਤੇ ਉਹ ਮੈਨੂੰ ਸਕੂਟਰ ਪਿਛੇ ਬਿਠਾ ਕੇ ਮਜਾਲ ਵਾਲੇ ਮਾਲ਼ੀਆਂ(ਸੈਣੀ) ਦੇ ਟਰੱਕ ਨੂੰ ਮੇਰੇ ਘਰ ਦਾ ਸਮਾਨ

ਲਿਜਾਣ ਲਈ ਕਹਿ ਆਇਆ ਸੀ। ਹੁਣ ਮੈਂ ਹੌਲੀ ਹੌਲੀ ਪਿੰਡ ਛੱਡਣ ਦਾ ਪੱਕਾ ਇਰਾਦਾ ਕਰ ਹੀ ਲਿਆ ਸੀ, ਉਹ ਪਿੰਡ ਜਿਥੇ ਕਿ ਅਸੀਂ ਫਿੰਡ ਖੁੰਡੀ ਖੇਡਦੇ ਸਾਂ, ਜਿਥੇ ਕਿ ਅਸੀਂ ਲੱਲੇ ਵੀ ਖੇਡਦੇ ਸਾਂ। ਲੱਲੇ, ਜਿਵੇਂ ਕਿ ਅੱਜ ਕੱਲ੍ਹ ਕ੍ਰਿਕਟ ਖੇਡਦੇ ਹਨ, ਉਸ ਤਰ੍ਹਾਂ ਦੀ ਖੇਡ ਸਾਡੇ ਪਿੰਡ ਵਿਚ ਬਹੁਤ ਚਿਰ ਤੋਂ ਖੇਡੀ ਜਾਂਦੀ ਸੀ। ਜਿਥੇ ਕਿ ਦਾਈਂ ਦੁੱਕੜੇ, ਕੋਟਲਾ ਛਪਾਕੀ ਵੀ ਖੇਡਦੇ ਸਾਂ, ਜਿਥੇ ਕਿ ਅਸੀਂ ਡੀ ਕੋ ਡੀ ਵੀ ਖੇਡਦੇ ਸਾਂ। ਪਿੰਡ ਦੇ ਨੌਜਵਾਨ ਮੁੰਡੇ ਕਬੱਡੀ ਵੀ ਖੇਡਦੇ ਸਨ। ਭਾਵੇਂ ਕਿ ਇਹ ਖੇਡਾਂ ਮੇਰੇ ਲਈ ਕੁਝ ਕੁ ਵਿਹਲੇ ਸਮੇਂ ਦੀਆਂ ਹੀ ਸਨ। ਪਰ ਅੱਜ ਪਿੰਡ ਛੱਡਣ ਦਾ ਵੇਲਾ ਆ ਗਿਆ ਸੀ।

ਮੈਂ, ਬਿੱਲੂ, ਹੇਮਾ, ਮੁਖਤਿਆਰਾ, ਦੇਵ, ਕਾਲਾ ਆਦਿ ਅਸੀਂ ਇਕੱਠੇ ਹੋ ਕੇ ਆਪਣੇ ਡੰਗਰਾਂ ਲਈ ਜੱਟਾਂ ਜ਼ਿਮੀਦਾਰਾਂ ਦੇ ਖੇਤਾਂ ਵਿਚੋਂ ਕੱਖ ਲੈ ਕੇ ਆਉਂਦੇ ਸਾਂ। ਜਦੋਂ ਚਮਾਸਾ(ਬਰਸਾਤਾਂ ਦੇ ਦਿਨ) ਹੁੰਦਾ ਤਾਂ ਅਸੀਂ ਸਫੇੜੇ ਵਾਲੇ ਬੀੜ 'ਚੋਂ ਵੀ ਕੱਖ ਲੈ ਆਉਂਦੇ ਸਾਂ, ਪਰ ਆਮ ਕਰਕੇ ਜ਼ਿਮੀਦਾਰਾਂ ਦੇ ਖੇਤਾਂ ਵਿਚੋਂ ਹੀ ਕੱਖ ਕੱਢਦੇ। ਪੜ੍ਹਾਈ ਕਰਨੀ, ਪੜ੍ਹਾਈ ਤੋਂ ਬਾਅਦ ਦੋ ਪੰਡਾਂ ਕੱਖਾਂ (ਪੱਠਿਆਂ) ਦੀਆਂ ਲਿਆਉਣ ਦੀ ਮੇਰੀ ਡਿਊਟੀ ਸੀ, ਕਿਉਂਕਿ ਘਰ ਵਿਚ ਰੱਖੇ ਹੋਏ ਡੰਗਰਾਂ ਦਾ ਦੁੱਧ ਪੀਣ ਲਈ ਉਨ੍ਹਾਂ ਨੂੰ ਪੱਠੇ ਪਾਉਣੇ ਵੀ ਜ਼ਰੂਰੀ ਸਨ, ਉਂਜ ਬਾਪੂ ਸਾਡੀਆਂ ਮੱਝਾਂ ਨੂੰ ਸਫੇੜੇ ਵਾਲੇ ਬੀੜ ਵਿਚ ਵੀ ਚਾਰ ਲਿਆਂਦਾ ਸੀ, ਇਹ ਕੰਮ ਉਹ ਆਪਣੇ ਹੱਡ ਪੈਰ ਖੜ ਜਾਣ ਤਕ ਕਰਦਾ ਰਿਹਾ। ਅੱਜ ਮੈਂ ਸਾਰੀਆਂ ਯਾਦਾਂ ਨੂੰ ਆਪਣੇ ਸੀਨੇ ਵਿਚ ਸਮੋ ਕੇ ਆਪਣੀ ਜਨਮ ਭੂਮੀ ਦੀ ਜੂਹ ਛੱਡਣ ਲਈ ਤਿਆਰ ਸਾਂ।

***ਲੋਹੜੀ*** ਦਾ ਤਿਉਹਾਰ ਹੁੰਦਾ, ਅਸੀਂ ਪਿੰਡ ਦੇ ਮੁੰਡੇ-ਕੁੜੀਆਂ ਸਾਰੇ ਪਿੰਡ ਵਿਚੋਂ ਲੋਹੜੀ ਮੰਗਦੇ। ਲੋਹੜੀ ਵਾਲੇ ਦਿਨ ਸ਼ਾਮ ਵਕਤ ਅਸੀਂ ਘਰੋ-ਘਰੀ ਜਾਣਾ ਤੇ ਲੋਹੜੀ ਦੇ ਬਣੇ ਹੋਏ ਗੀਤ ਜਿਵੇਂ ਕਿ

***'ਥੋਡੀ ਕੋਠੀ ਹੇਠਾਂ ਪਾਥੀ, ਥੋਡਾ ਪੁੱਤ ਚੜ੍ਹੇਗਾ ਹਾਥੀ, ਸਾਡੀ ਲੋਹੜੀ ਮਨਾ ਦਿਓ'***

ਬੱਚਿਆਂ ਦੀ ਜੁੰਡਲੀ ਘਰੋ-ਘਰੀ ਜਾ ਕੇ ਲੋਹੜੀ ਮੰਗਦੀ। ਪੂਰੇ ਜ਼ੋਰ-ਸ਼ੋਰ ਨਾਲ ਕਿਹਾ ਜਾਂਦਾ,

***'ਕੋਠੀ ਹੇਠਾਂ ਬੋਰੀ, ਥੋਡੀ ਬਹੂ ਆਉਗੀ ਗੋਰੀ, ਸਾਡੀ ਲੋਹੜੀ ਮਨਾ ਦਿਓ'***

ਕਈ ਵਾਰੀ ਲੋਹੜੀ ਦੇਣ ਲਈ ਸੁਆਣੀਆਂ ਦੇਰੀ ਵੀ ਕਰਦੀਆਂ, ਉਸ ਦੇਰੀ ਦਾ ਵੱਖਰਾ ਗੀਤ ਬਣਿਆ ਹੋਇਆ ਸੀ

***'ਸਾਡੇ ਪੈਰਾਂ ਹੇਠ ਰੋੜ, ਸਾਨੂੰ ਛੇਤੀ ਛੇਤੀ ਤੋਰ'***

ਜੇਕਰ ਕੋਈ ਮਾੜੀ ਨੀਤ ਦੀ ਜ਼ਨਾਨੀ ਉਨ੍ਹਾਂ ਨੂੰ ਲੋਹੜੀ ਦੇਣ ਵਿਚ ਕਿਰਸ ਕਰਦੀ ਤਾਂ ਬੱਚੇ ਇਹ ਵੀ ਕਹਿਣ ਤੋਂ ਨਾ ਡਰਦੇ

***'ਕੋਠੀ ਹੇਠਾਂ ਥਾਲੀ, ਥੋਡੀ ਬਹੂ ਆਏਗੀ ਕਾਲੀ, ਸਾਡੀ ਲੋਹੜੀ ਮਨਾ ਦਿਓ'***

ਅਸੀਂ ਪਿੰਡ ਵਿਚੋਂ ਮੱਕੀ ਦੀਆਂ ਖਿਲਾਂ ਦੇ ਮਿੱਠੇ ਲੱਡੂ, ਤਿੱਲ ਭੁੱਗਾ ਆਦਿ ਵੀ ਲੈਂਦੇ ਤੇ ਦਾਣੇ ਅਤੇ ਪੈਸੇ ਵੀ ਲੈਂਦੇ ਤੇ ਫਿਰ ਸਾਰਾ ਕੁਝ ਵੰਡ ਲੈਂਦੇ। ਦਾਣੇ ਸ੍ਰੀਰਾਮ ਬਾਣੀਏ ਦੀ ਦੁਕਾਨ ਵਿਚ ਵੇਚ ਆਉਂਦੇ। ਅਜਿਹੀਆਂ ਬਚਪਨ ਦੀਆਂ ਖੇਡਾਂ ਵਿਚ ਪਿੰਡ ਦੀ ਜੂਹ ਸਮੇਂ ਤੋਂ ਪਹਿਲਾਂ ਮੇਰੀ ਸੋਚ ਨੂੰ ਜਵਾਨ ਕਰਦੀ ਜਾ ਰਹੀ ਸੀ।

ਸਾਰੇ ਪਿੰਡ ਦੇ ਲੋਕ ਲੋਹੜੀ ਦੀ ਸਾਮ ਨੂੰ ਪਿੰਡ ਦੀ ਖੇਲ਼ ਕੋਲ ਇਕੱਠੇ ਵੀ ਹੁੰਦੇ,



ਉਥੇ ਪਿੰਡ ਵਿਚ ਹੋਏ ਕਿਸੇ ਦੇ ਵਿਆਹ ਦੀ ਤੇ ਕਿਸੇ ਦੇ ਘਰ ਜਨਮੇ ਮੁੰਡੇ ਦੀ ਲੋਹੜੀ ਵੀ ਵੰਡੀ ਜਾਂਦੀ ਸੀ।

***ਰਿਵਾਜ ਜੋ ਹੁਣ ਨਹੀਂ ਰਿਹਾ :*** ਮੁੰਡੇ ਦੀ ਬਰਾਤ ਜਾਂਦੀ, ਬਰਾਤ ਰਾਤ ਰਿਹਾ ਕਰਦੀ ਸੀ, ਕਈ ਕਈ ਰਾਤਾਂ ਵੀ। ਸ਼ਾਮ ਵਕਤ ਹਨ੍ਹੇਰੇ ਹੋਏ ਪਿੰਡ ਦੇ ਮੁੰਡਿਆਂ ਅਤੇ ਬੁੱਢਿਆਂ ਨੇ ਇਕੱਠੇ ਹੋ ਜਾਣਾ। ***ਸਾਡੇ ਪਿੰਡ ਦੀ ਸਾਂਝੀ ਖੇਲ਼ ਜਿਥੇ ਕਿ ਡੰਗਰ ਆਮ ਪਾਣੀ ਪੀਆ ਕਰਦੇ ਸਨ, ਪਰ ਚੂੜ੍ਹੇ ਚਮਾਰਾਂ ਦੇ ਡੰਗਰ ਟੋਭੇ ਵਿਚ ਪਾਣੀ ਪੀਂਦੇ,*** ਸਾਰਿਆਂ ਨੇ ਆਪੋ-ਆਪਣੇ ਸਾਜ਼-ਸਮਾਨ ਲੈ ਕੇ ਵਿਆਹ ਵਾਲੇ ਦੇ ਘਰ ਵੱਲ ਤੁਰ ਪੈਣਾ। ਜੇਠੂ ਨਾਈ, ਸੱਜੂ ਝਿਉਰ, ਦਲੀਪ ਲੰਬਰਦਾਰ, ਬਚਨਾ, ਹੋਰ ਕਈ ਸਾਰੇ ਬੰਦੇ ਵਿਆਹ ਵਾਲਿਆਂ ਦੇ ਘਰ ਜਾ ਕੇ ਨੱਚਦੇ। ਬੋਲੀਆਂ ਪਾਈਆਂ ਜਾਂਦੀਆਂ

***'ਬਾਰੀਂ ਬਰਸੀ ਖੱਟਣ ਗਿਆ ਸੀ, ਖੱਟਕੇ ਲਿਆਂਦਾ ਆਲੂ,***
***ਚਾਚਾ ਨਹਿਰੂ ਨੇ ਕਰਤੀ ਭਾਖੜਾ ਚਾਲੂ।'***

ਇਸ ਤਰ੍ਹਾ ਕੁਝ ਸਭਿਆਚਾਰਕ, ਕੁਝ ਰੁਮਾਂਟਿਕ ਬੋਲੀਆਂ ਪਾ ਕੇ ਵਿਆਹ ਵਾਲਿਆਂ ਦੇ ਘਰ ਮੂਹਰੇ ਖੁਸ਼ੀਆਂ ਨੂੰ ਚਾਰ ਚੰਨ ਲਾਏ ਜਾਂਦੇ। ਜੇਠੂ ਰਾਮ ਬੋਲੀ ਪਾਉਂਦਾ ਪਿਛੋਂ ਸਾਰਿਆਂ ਨੇ ਗਿੱਧਾ ਵਜਾਉਣਾ, ਢੋਲਕੀ ਵਜਾਉਣੀ ਤੇ ਨੱਚਣਾ, ਵਾਰੀ ਸਿਰ ਬੋਲੀ ਪਾਉਣ ਦਾ ਸਮਾਂ ਜੇਕਰ ਕੋਈ ਪੂਰਾ ਨਾ ਕਰਦਾ ਤਾਂ ਦੂਜਾ ਕਹਿੰਦਾ, 'ਅੜ ਗਿਆ ਬੂੜੀਆ' ਵਿਆਹ ਵਾਲੇ ਘਰ ਤੋਂ ਲੱਡੂ ਜਲੇਬੀਆਂ ਲੈ ਕੇ ਸਾਰਿਆਂ ਨੇ ਖੇਲ਼ ਦੇ ਕੋਲ ਆ ਕੇ ਵੰਡ-ਵੰਡ ਕੇ ਖਾਣੇ। ਅੱਜ ਮੈਂ ਉਹੀ ਪਿੰਡ ਛੱਡਣ ਜਾ ਰਿਹਾ ਸਾਂ।

ਟਰੱਕ ਆ ਗਿਆ ਸੀ। ਉਖਲਾ, ਮੈਂ, ਮੇਰੀ ਪਤਨੀ ਬਿਨਾਂ ਕਿਸੇ ਹੀਲ ਹੁੱਜਤ ਤੋਂ ਟਰੱਕ ਵਿਚ ਆਪਣਾ ਸਮਾਨ ਲੱਦਣ ਲੱਗ ਪਏ ਸਾਂ। ਸਾਡੇ ਆਂਢ-ਗੁਆਂਢ ਦੇ ਲੋਕ ਸਾਨੂੰ ਖੜ੍ਹੇ ਵੇਖ ਰਹੇ ਸਨ। ਮੈਂ ਕਿਸੇ ਨੂੰ ਦੱਸਿਆ ਨਹੀਂ ਸੀ ਕਿ ਮੈਂ ਪਿੰਡ ਛੱਡਣਾ ਹੈ। ਮੇਰੀ ਮਾਂ ਰੋਈ ਜਾ ਰਹੀ ਸੀ ਤੇ ਇਹ ਵੀ ਨਾਲ ਕਹਿ ਰਹੀ ਸੀ, "ਮੈਂ ਤੇਰੇ ਘਰੇ ਕਦੇ ਨਹੀਂ ਆਉਣਾ, ਤੂੰ ਪਿੰਡ ਛੱਡ ਕੇ ਨਾ ਜਾਹ, ਪਿੰਡ ਛੱਡਣਾ ਚੰਗਾ ਨਹੀਂ ਹੁੰਦਾ।" ਪਰ ਮੈਂ ਆਪਣੇ ਆਪ ਨਾਲ ਹੀ ਵਾਅਦਾ ਕਰ ਚੁੱਕਾ ਸਾਂ ਕਿ ਹੁਣ ਪਿੰਡ ਵਿਚ ਨਹੀਂ ਰਹਿਣਾ। ਇਹ ਕਿਹੋ ਜਿਹਾ ਵਾਅਦਾ ਸੀ ਜਿਸ ਵਾਅਦੇ ਨਾਲ ਮੈਂ ਆਪਣੀ ਜਨਮ ਭੂਮੀ ਨੂੰ ਹੀ ਤਿਆਗ ਰਿਹਾ ਸਾਂ, ਜਿਸ ਜਨਮ ਭੂਮੀ ਵਿਚ ਮੈਂ ਮੇਰੀ ਮਾਂ ਨਾਲ ਅਨੇਕਾਂ ਹੱਥ ਵਟਾਏ ਸਨ, ਮਾਂ ਦੀਆਂ ਝਿੜਕਾਂ, ਚਪੇੜਾਂ, ਗਾਲ੍ਹਾਂ ਘਿਓ ਦੀਆਂ ਨਾਲਾਂ ਖਾਈਆਂ ਸਨ।

***ਮਾਂ*** ਜਿਸ ਨੇ ਮੈਨੂੰ ਪਿਆਰ ਦਿਤਾ, ਪੜਨ ਲਈ ਜਾਣ ਵੇਲੇ ਉਹ ਮੈਨੂੰ ਬਹਾਦਰ ਬਣਾ ਕੇ ਤੋਰਦੀ, ਜਿਥੇ ਤਕ ਉਸਦਾ ਬਸ ਚਲਦਾ ਉਹ ਮੈਨੂੰ ਕੰਮ ਕਰਨ ਤੋਂ ਰੋਕਦੀ, ਹਮੇਸਾਂ ਕਹਿੰਦੀ ਤੂੰ ਪੜਾਈ ਤੋਂ ਬਿਨਾਂ ਹੋਰ ਕੋਈ ਕੰਮ ਨਹੀ ਕਰਨਾ, ਪਰ ਮਾਂ ਦਾ ਜਿੱਦੀ ਸੁਭਾਅ ਕਈ ਵਾਰੀ ਬਾਪੂ ਨੂੰ ਵੀ ਤੰਗ ਕਰਦਾ ਸੀ, ਜਦੋਂ ਉਹ ਲੜਨ ਲਗਦੀ ਹੈ ਤਾਂ ਸਾਰਿਆਂ ਦੇ ਪੁੱਤ ਪੋਤੇ ਮਾਰ ਦਿੰਦੀ ਹੈ, ਹੁਣ ਉਸ ਦੀ ਉਮਰ 102 ਸਾਲ ਤੋਂ ਉਪਰ ਹੋ ਗਈ ਹੈ ਪਰ ਉਹ ਅਜ ਵੀ ਮਨ ਮਰਜੀ ਦੀ ਮਾਲਕ ਹੈ, ਜੀਅ ਕਰਦੇ ਤਾਂ ਧੀਆਂ ਕੋਲ ਇੱਕਲੀ ਹੀ ਜਾ ਆਉਂਦੀ, ਕਦੇ ਕਿਸੇ ਦੀ ਪਰਵਾਹ ਨਹੀ ਕਰਦੀ... ਮੇਰੀ ਮਾਂ!

***ਇਕ ਦੁੱਖ ਭਰੀ ਯਾਦ :*** ਮੇਰੇ ਬਾਪੂ ਸ੍ਰ. ਖਿਉਣ ਸਿੰਘ ਜੀ ਬਿਮਾਰ ਹੋ ਗਏ ਸਨ। ਅੱਜ ਉਹ ਕਾਫ਼ੀ ਬਿਮਾਰ ਸਨ। ਮੈਂ ਸਰਸੇ ਡੇਰੇ ਜਾਣ ਲਈ ਤਿਆਰ ਸਾਂ। ਮੈਨੂੰ ਉਨ੍ਹਾਂ ਕਿਹਾ ਵੀ

ਸੀ ਕਿ ਤੂੰ ਸਰਸੇ ਨਾ ਜਾ ਮੇਰਾ ਕੋਈ ਪਤਾ ਨਹੀਂ, ਪਰ ਮੈਂ ਸ਼ਰਧਾ ਵਿਚ ਗਲਤਾਨ ਸੇਵਾ ਕਰਨ ਦਾ ਆਦੀ ਬਾਪੂ ਦੀ ਬਿਮਾਰੀ ਨੂੰ ਅਤੇ ਬਾਪੂ ਦੇ ਕਹਿਣ ਨੂੰ ਨਜ਼ਰ-ਅੰਦਾਜ਼ ਕਰਕੇ ਸਰਸੇ ਚਲਿਆ ਗਿਆ ਸਾਂ। ਰਾਤ ਨੂੰ ਮੇਰਾ ਸਰੀਰ ਦੁੱਖ ਰਿਹਾ ਸੀ। ਮੈਂ ਸਰਸੇ ਇਕ ਕਮਰੇ ਵਿਚ ਪਿਆ ਹੋਇਆ ਸਰੀਰ ਦੇ ਦੁੱਖਣ ਕਰਕੇ ਬੇਹਾਲ ਸਾਂ। ਜਦੋਂ ਮੈਂ ਵਾਪਸ ਪਿੰਡ ਪੁੱਜਿਆ ਤਾਂ ਬਾਪੂ ਤੜਫ ਰਹੇ ਸਨ। ਮੈਂ ਬਾਪੂ ਕੋਲ ਬੈਠਿਆ ਸਾਂ। ਬਾਪੂ ਨੇ ਮੇਰੇ ਵੱਲ ਦੇਖਿਆ ਸੀ। ਬਾਪੂ ਨੂੰ ਜਦੋਂ ਮੈ ਨਜ਼ਰ ਆਇਆ ਤਾਂ ਜਿਵੇਂ ਉਸ ਦੀ ਸਾਰੀ ਤੜਫਨਾ ਖਤਮ ਹੋ ਗਈ ਸੀ। ਬਿਲਕੁਲ ਸ਼ਾਂਤ ਹੋ ਗਏ ਸਨ ਜਿਵੇਂ ਕੋਈ ਉਨ੍ਹਾਂ ਨੂੰ ਬਹੁਤ ਹੀ ਕੀਮਤੀ ਚੀਜ਼ ਮਿਲ ਗਈ ਸੀ। ਮੈਂ ਬਾਪੂ ਕੋਲੇ ਸਾਰੀ ਰਾਤ ਬੈਠਾ ਰਿਹਾ। ਬਾਪੂ ਹੁਣ ਅਣਬੋਲ ਸਨ। ਮੈਨੂੰ ਸਾਰਿਆਂ ਆਖਿਆ ਕਿ ਅਜ ਦੁਪਹਿਰੇ ਹੀ ਬਾਪੂ ਨੇ ਸਾਰਿਆਂ ਨੂੰ ਅਸ਼ੀਰਵਾਦ ਦਿਤਾ ਸੀ ਪਰ ਤੈਨੂੰ ਬਹੁਤ ਯਾਦ ਕਰਦੇ ਰਹੇ, ਕਹਿੰਦੇ ਗਾਮਾ ਮੇਰਾ ਲਾਡਲਾ ਪੁੱਤ ਐ ਜੇਕਰ ਮੇਰੇ ਜਾਣ ਤੋਂ ਪਹਿਲਾਂ ਉਹ ਨਾ ਆਇਆ ਉਸ ਦੇ ਵੱਡੇ ਭਰਾ ਉਸ ਨੂੰ ਤਾਹਨੇ ਮਾਰ ਮਾਰ ਸਾਰੀ ਜ਼ਿੰਦਗੀ ਤੜਫਾਉਣਗੇ।

***ਆਤਮ ਪ੍ਰਕਾਸ਼ ਨੇ ਕਿਹਾ ਵੀ ਸੀ :*** ਤੈਨੂੰ ਬਿਮਾਰ ਬਾਪੂ ਨੂੰ ਛੱਡ ਕੇ ਸਰਸੇ ਨਹੀਂ ਜਾਣਾ ਚਾਹੀਦਾ। ਹੁਣ ਉਹ ਅਣਬੋਲ ਹਨ। ਪਤਾ ਨਹੀਂ ਸੀ ਉਨ੍ਹਾਂ ਨੇ ਤੇਰੇ ਨਾਲ ਕੀ-ਕੀ ਗੱਲਾਂ ਕਰਨੀਆਂ ਸਨ, ਆਖਰੀ ਸਮੇਂ ਦੀਆਂ ਅਨਮੋਲ, ਦੁਰਲੱਭ ਅਤੇ ਕੀਮਤੀ ਗੱਲਾਂ। ਕਿਉਂਕਿ ਉਹ ਤੇਰੇ ਦੂਜੇ ਤਿੰਨ ਭਰਾਵਾਂ ਵਿਚੋਂ ਕਿਸੇ ਨੂੰ ਏਨਾ ਪਿਆਰ ਨਹੀਂ ਕਰਦੇ ਸਨ ਜਿੰਨਾ ਕਿ ਤੈਨੂੰ।

ਮੇਰੀਆਂ ਸਾਰੀਆਂ ਹੀ ਭੈਣਾਂ ਘਰੇ ਆ ਗਈਆਂ ਸਨ। ਬੇਬੇ ਇਕ ਪਾਸੇ ਬਾਪੂ ਦੀਆਂ ਲੱਤਾਂ ਦੱਬ ਰਹੀ ਸੀ। ਮੈਨੂੰ ਦੱਸਿਆ ਗਿਆ ਕਿ ਬਾਪੂ ਨੇ ਸਾਰਿਆਂ ਨੂੰ ਅਸ਼ੀਰਵਾਦ ਦੇ ਦਿੱਤਾ ਪਰ ਉਹ ਤੇਰੇ ਬਾਰੇ ਬੜੇ ਚਿੰਤਤ ਰਹੇ। ਆਖਰੀ ਸਮੇਂ ਉਹ ਤੇਰੇ ਨਾਲ ਕੋਈ ਡੂੰਘੀਆਂ ਗੱਲਾਂ ਕਰਨੀਆਂ ਚਾਹੁੰਦੇ ਸਨ। ਸਾਨੂੰ ਉਹ ਗੱਲਾਂ ਦੱਸ ਨਹੀਂ ਰਹੇ ਸਨ। ਤੈਨੂੰ ਉਹ ਘੜੀ ਮੁੜੀ ਯਾਦ ਕਰਦੇ ਰਹੇ। ਤੇਰੀ ਯਾਦ ਉਹ ਆਪਣੇ ਹਿਰਦੇ ਵਿਚ ਲੈ ਕੇ ਲੰਬਾ ਸਮਾਂ ਸੋਚਦੇ ਰਹੇ। ਗਾਮੇ ਤੂੰ ਬੜੀ ਗਲਤੀ ਕੀਤੀ ਐ। ਬਾਪੂ ਦੀਆਂ ਗੱਲਾਂ ਨਹੀਂ ਸੁਣ ਸਕਿਆ। ਮੈਂ ਹੁਣ ਬਾਪੂ ਦੀਆਂ ਲੱਤਾਂ-ਬਾਹਾਂ ਦੱਬਦਾ ਹੋਇਆ ਅੱਖਾਂ ਵਿਚੋਂ ਅਥਰੂ ਵੀ ਕੇਰ ਰਿਹਾ ਸਾਂ। ਰਾਤ ਗੁਜ਼ਰ ਗਈ। ਸਵੇਰ ਹੋ ਗਈ ਸੀ, ਬਾਪੂ ਕੁਝ ਵੀ ਖਾ ਨਹੀਂ ਰਹੇ ਸਨ ਪਰ ਉਨ੍ਹਾਂ ਨੂੰ ਕੋਈ ਤਕਲੀਫ਼ ਵੀ ਨਹੀਂ ਸੀ। ਉਹ ਹੁਣ ਤੜਫ ਵੀ ਨਹੀਂ ਰਹੇ ਸਨ। ਮੈਂ ਆਪਣੇ ਪੱਟ ਉੱਤੇ ਬਾਪੂ ਦਾ ਸਿਰ ਰੱਖ ਕੇ ਸਿਰ ਝੱਸ ਰਿਹਾ ਸਾਂ। ਡਾਕਟਰ ਨੂੰ ਲੈਣ ਲਈ ਲਾਲ ਸਿੰਘ ਗਿਆ ਹੋਇਆ ਸੀ। ਮੈਨੂੰ ਲੱਗਿਆ ਕਿ ਬਾਪੂ ਨੂੰ ਬਹੁਤ ਗਰਮੀ ਆ ਗਈ ਹੈ। ਭੈਣ ਸੁਰਜੀਤ ਕੌਰ, ਭੈਣ ਦੇਬੋ, ਭੈਣ ਮਾਇਆ ਕੋਲ ਬੈਠੇ ਸਨ। ਮੈਨੂੰ ਕਹਿਣ ਲੱਗੀਆਂ ਕਿ ਬਾਪੂ ਨੂੰ ਦੇਖ ਲੈ, ਜਦੋਂ ਬਾਪੂ ਵੱਲ ਮੈਂ ਵੇਖਿਆ ਸੀ ਤਾਂ ਬਾਪੂ ਦੇ ਪ੍ਰਾਣ ਪੰਖੇਰੂ ਉੱਡ ਗਏ ਸਨ। ਬਾਪੂ ਆਪਣਾ ਸਰੀਰ ਛੱਡ ਕੇ ਸਾਡੇ ਵਿਚੋਂ ਚਲੇ ਗਏ ਸਨ। ਮੇਰੇ ਨਾਲ ਉਹ ਆਖਰੀ ਸਮੇਂ ਦੀਆਂ ਕਰਨ ਵਾਲੀਆਂ ਗੱਲਾਂ ਆਪਣੇ ਨਾਲ ਹੀ ਲੈਕੇ ਚਲੇ ਗਏ ਸਨ, ਮੈਨੂੰ ਉਹ ਇਕੱਲਾ ਛੱਡ ਗਏ ਸਨ ਇਸ ਨਰਦਈ ਦੁਨੀਆਂ ਦੇ ਅੰਧੇਰੇ ਬੇਰਹਿਮ ਸਮੇਂ ਵਿਚ। ਮੇਰੀ ਜੇਬ ਵਿਚ ਪੈਸਾ ਵੀ ਕੋਈ ਨਹੀਂ ਸੀ। ਰਿਸ਼ਤੇਦਾਰ ਇਕੱਠੇ ਹੋਣ ਲੱਗ ਪਏ ਸਨ। ਮੈਂ ਮੌਜੀ ਬਾਣੀਏ ਤੋਂ ਕੱਫਨ ਉਧਾਰਾ ਲੈ ਕੇ ਆਇਆ। ਇਸ ਪਿੰਡ ਵਿਚ ਮੈਂ ਵੱਡੇ-ਵੱਡੇ ਦੁੱਖ ਵੀ ਸਹੇ ਅਤੇ ਕਿਤੇ ਖੂੰਜੇ



ਲੱਗੀਆਂ ਹੋਈਆਂ ਖੁਸ਼ੀਆਂ ਨੂੰ ਤਲਾਸ਼ਣ ਦੀ ਵੀ ਕੋਸ਼ਿਸ਼ ਕਰਦਾ ਰਿਹਾ। ਅੱਜ ਮੈਂ ਇਹ ਪਿੰਡ ਛੱਡਣ ਜਾ ਰਿਹਾ ਸਾਂ।

***ਇਕ ਯਾਦ :*** ਸਵੇਰ ਹੁੰਦੀ ਮੈਂ ਬੇਬੇ ਨਾਲ ਆਪਣੇ ਡੰਗਰਾਂ ਦਾ ਗੋਹਾ ਚੁੱਕਣ ਲਈ ਪੂਰਾ ਹੱਥ ਵਟਾਉਂਦਾ ਸਾਂ। ਬੇਬੇ ਗੋਹਾ ਇਕੱਠਾ ਕਰੀ ਜਾਂਦੀ, ਤਸਲੇ ਵਿਚ ਪਾਉਂਦੀ ਮੈਂ ਤਸਲਾ ਸਿਰ 'ਤੇ ਚੁੱਕ ਕੇ ਸਾਡੇ ਪਥਵਾੜੇ ਵਿਚ ਗੋਹਾ ਸੁੱਟ ਆਉਂਦਾ, ਜਿਥੇ ਗੋਹੇ ਦਾ ਢੇਰ ਲੱਗਿਆ ਹੁੰਦਾ। ਐਤਵਾਰ ਵਾਲੇ ਦਿਨ ਬੇਬੇ ਨਾਲ ਮੈਂ ਪਾਥੀਆਂ ਪਥਾਉਣ ਦਾ ਵੀ ਕੰਮ ਕਰਦਾ। ਇਹ ਸਿਲਸਿਲਾ ਪਹਿਲਾਂ ਨੀ ਚਲਦਾ ਸੀ। ਪਹਿਲਾਂ ਇਹ ਕੰਮ ਮੇਰੀਆਂ ਭਰਜਾਈਆਂ ਕਰਦੀਆਂ ਸਨ, ਭਰਜਾਈਆਂ ਤੋਂ ਪਹਿਲਾਂ ਭੈਣਾਂ, ਪਰ ਜਦੋਂ ਤੋਂ ਮੇਰੇ ਭਰਾ ਸਾਥੋਂ ਅੱਡ ਹੋ ਗਏ ਸਨ, ਉਸ ਤੋਂ ਬਾਅਦ ਕਈ ਵਾਰੀ ਮੈਨੂੰ ਰੋਟੀ ਵੀ ਪਕਾਉਣੀ ਪੈਂਦੀ। ਇਸ ਪਿੰਡ ਨੂੰ ਮੈਂ ਅੱਜ ਤਿਲਾਂਜਲੀ ਦੇਣ ਜਾ ਰਿਹਾ ਸਾਂ।

***ਇਕ ਹੋਰ ਯਾਦ :*** ਕਣਕ ਅਤੇ ਜੀਰੀ ਜੱਟਾਂ ਦੇ ਖੇਤਾਂ ਵਿਚੋਂ ਵੱਢਣ ਲਈ ਸਾਡਾ ਲਾਣਾ ਬੜਾ ਮਸ਼ਹੂਰ ਹੁੰਦਾ। ਸਾਡੇ ਲਾਣੇ ਵਿਚ ਮੇਰੀਆਂ ਭੈਣਾਂ ਵੀ ਹੁੰਦੀਆਂ। ਦੋਵੇਂ ਭਰਾ ਪ੍ਰਸਾਦੇ ਦਾ ਮੁੰਡਾ ਪਾਲਾ, ਪ੍ਰਸਾਦਾ, ਪ੍ਰਸਾਦੇ ਦੀ ਘਰਵਾਲੀ ਮੁਖਤਿਆਰੋ, ਠਾਕਰ, ਚੂਹੜਿਆਂ ਦੇ ਵੇਹੜੇ 'ਚੋਂ ਕਈ ਜਣੇ, ਸਾਡੇ ਲਾਣੇ ਵਿਚ ਪੰਜ ਤੋਂ ਵੀਹ ਬੰਦੇ ਆਮ ਹੋ ਜਾਂਦੇ। ਕੜਕਦੀ ਧੁੱਪ ਵਿਚ ਕਣਕ ਵੱਢੀ ਜਾਂਦੀ। ਕਣਕ ਵੱਢਦੇ ਸਮੇਂ ਸਾਡੇ ਮੂੰਹ ਕਾਲੇ ਹੋ ਜਾਂਦੇ। ਸਾਡਾ ਥੁੱਕ ਵੀ ਅੰਦਰੋਂ ਕਾਲਾ ਹੀ ਨਿੱਕਲਦਾ। ਦੁਪਹਿਰ ਤੱਕ ਵੱਢੀ ਹੋਈ ਕਣਕ ਦੇ ਭਰੇ ਬੰਨ੍ਹਣੇ ਹੁੰਦੇ। ਕਿਉਂਕਿ ਜੇਕਰ ਕੋਈ ਹਨ੍ਹੇਰੀ ਦਾ ਚੱਕਰ ਆ ਗਿਆ ਤਾਂ ਸਾਰੀ ਵੱਢੀ ਹੋਈ ਕਣਕ ਦੇ ਲਾਣ ਦੀਆਂ ਢੇਰੀਆਂ ਨੂੰ ਖਿੰਡਾ ਜਾਵੇਗਾ। ਫਿਰ ਭਰੇ ਬੰਨ੍ਹਣੇ ਬੜੇ ਔਖੇ ਹੋਣਗੇ। ਜ਼ਿਮੀਦਾਰਾਂ ਵਲੋਂ ਬਣਾਏ ਹੋਏ ਸੁੱਬ ਪਹਿਲਾਂ ਪਾਣੀ ਵਿਚ ਭਿਉਂ ਲਏ ਜਾਂਦੇ। ਮੇਰੀ ਡਿਊਟੀ ਹੁੰਦੀ ਮੈਂ ਸੁੱਬ ਲਿਆਉਂਦਾ, ਮੈਂ ਅੱਗੇ ਸੁੱਬ ਵਿਛਾਉਂਦਾ ਚਲਦਾ, ਪਿੱਛੇ-ਪਿੱਛੇ ਉਸ ਸੁੱਬ ਵਿਚ ਕਣਕ ਦਾ ਲਾਣ ਪੈਂਦਾ, ਪ੍ਰਸਾਦਾ ਅਤੇ ਦੇਵ ਉਸ ਭਰੀ ਨੂੰ ਬੰਨ੍ਹ ਕੇ ਅਗਲੀ ਭਰੀ ਨੂੰ ਬੰਨ੍ਹਣ ਲਈ ਖੜ੍ਹ ਜਾਂਦੇ। ਸਿਖਰ ਦੁਪਹਿਰੇ ਇਹ ਕੰਮ ਹੁੰਦਾ। ਸਿੰਗਲ ਹੱਡੀ ਦਾ ਮਾੜਕੂ ਜਿਹਾ ਹੋਣ ਕਰਕੇ ਮੈਨੂੰ ਸਾਰੇ ਮਾਖ਼ੌਲ ਕਰਦੇ ਸਨ। ਆਮ ਕਰਕੇ ਜੇਕਰ ਮੇਰਾ ਸੁੱਬ ਵਿਛਾਇਆ ਹੋਇਆ ਵਿੰਗਾ-ਟੇਢਾ ਹੋ ਜਾਂਦਾ ਤਾਂ ਮੇਰੇ ਉੱਤੇ ਤਾਹਨੇ ਕੱਸੇ ਜਾਂਦੇ, 'ਗਾਮੇ ਦੇ ਤਾਂ ਦੁਪਹਿਰੀਆ ਲੜ ਗਿਆ'। ਇਹ ਗੱਲਾਂ ਗੁੱਸੇ ਦੀਆਂ ਨਹੀਂ, ਸਗੋਂ ਇੱਕ ਦੂਜੇ ਨੂੰ ਹਸਾਉਣ ਲਈ ਕੀਤੀਆਂ ਜਾਂਦੀਆਂ ਸਨ। ਸਾਰੇ ਲਾਣ ਦੇ ਭਾਰ ਬੰਨ੍ਹ ਦਿੱਤੇ ਜਾਂਦੇ, ਕਿਉਂਕਿ ਇਨ੍ਹਾਂ ਭਾਰਾਂ ਵਿਚੋਂ ਹੀ ਸਾਡਾ 20ਵਾਂ ਹਿੱਸਾ ਸਾਨੂੰ ਮਿਲਦਾ, ਜਾਨੀ ਕਿ 19 ਭਾਰ ਜਿਮੀਂਦਾਰ ਦੇ ਤੇ 20ਵਾਂ ਵਾਢੀਆਂ ਦਾ। ਉਸ ਤੋਂ ਬਾਅਦ ਅਸੀਂ ਇਕੱਠੇ ਹੋ ਕੇ ਕਿਸੇ ਦਰਖਤ ਦੀ ਛਾਵੇਂ ਬਹਿ ਕੇ ਰੋਟੀ ਖਾਂਦੇ। ਰੋਟੀ ਦੇ ਨਾਲ ਰੋਜ਼ਾਨਾ ਪਾਈਆ-ਅੱਧ ਪਾਈਆ ਕਣਕ ਦੀ ਗਰਦ(ਧੂੜ) ਵੀ ਅੰਦਰ ਨਿਘਾਰ ਜਾਂਦੇ। ਇਹ ਕੰਮ ਦੁਪਹਿਰ ਤੋਂ ਬਾਅਦ ਵੀ ਚਲਦਾ।

ਇਸੇ ਤਰ੍ਹਾਂ ਮੇਰਾ ਬਚਪਨ ਵੀ ਕਣਕ ਅਤੇ ਜੀਰੀ (ਝੋਨਾ) ਦੀ ਵਾਢੀ ਸਮੇਂ ਕੰਮ ਤੋਂ ਵਿਹਲਾ ਨਾ ਰਹਿੰਦਾ। ਦੇਵ, ਲਾਲ, ਉਨ੍ਹਾਂ ਦੀਆਂ ਬਹੂਆਂ ਸਮੇਤ ਲਾਣਾ ਕਣਕ ਵੱਢਦਾ। ਮੇਰੀ ਡਿਊਟੀ ਮੇਰੇ ਭਰਾਵਾਂ ਦੇ ਬੱਚਿਆਂ ਨੂੰ ਖਿਡਾਉਣ ਦੀ ਹੁੰਦੀ ਸੀ। ਧੁੱਪ ਵਿਚ ਮੈਂ ਤੂਤ ਦੀ ਛਾਵੇਂ ਬਹਿ ਕੇ ਦੇਵ ਦੀ ਕੁੜੀ ਕਿਰਨਾ ਨੂੰ ਖਿਡਾਇਆ ਕਰਦਾ ਸਾਂ। ਕਈ ਵਾਰੀ ਕਿਰਨਾ ਬਹੁਤ ਰੋਂਦੀ, ਮੈਂ ਉਸ ਨੂੰ ਗੁੱਸੇ ਨਾਲ ਮਾਰਦਾ ਵੀ। ਭਾਵੇਂ ਕਿ ਉਸ ਨੂੰ ਮਾਰਨ ਦੀ

ਸਜ਼ਾ ਫਿਰ ਮੈਨੂੰ ਵੀ ਮਿਲਦੀ। ਅਜਿਹੀਆਂ ਕੌੜੀਆਂ ਕੁਸੈਲੀਆਂ ਯਾਦਾਂ ਨੂੰ ਆਪਣੇ ਹਿਰਦੇ ਵਿਚ ਸਮੋਈ ਬੈਠੀ ਮੇਰੇ ਪਿੰਡ ਦੀ ਜੂਹ, ਮੈਥੋਂ ਦੂਰ ਹੋਣ ਜਾ ਰਹੀ ਸੀ।

***ਇਹੀ ਕੰਮ*** ਜੀਰੀ ਵੱਢਣ ਵੇਲੇ ਵੀ ਕੀਤਾ ਜਾਂਦਾ। ਸਾਰਾ ਦਿਨ ਜੀਰੀ ਵੱਢੀ ਜਾਂਦੀ। ਫਿਰ ਉਸ ਜੀਰੀ ਦੀਆਂ ਪੂਲ਼ੀਆਂ ਬੰਨ੍ਹੀਆਂ ਜਾਂਦੀਆਂ। ਛੋਟੀਆਂ-ਛੋਟੀਆਂ ਪੂਲ਼ੀਆਂ। ਪੂਲ਼ੀਆਂ ਬੰਨ੍ਹ ਕੇ ਸ਼ਾਮ ਨੂੰ ਇਹ ਵਾਅਦਾ ਕਰ ਲਿਆ ਜਾਂਦਾ ਕਿ ਸਵੇਰੇ ਇਕ ਵਜੇ ਆ ਕੇ ਜੀਰੀ ਝਾੜੀ ਜਾਵੇਗੀ ਕਿਉਂਕਿ ਸ਼ਾਮ ਨੂੰ ਜਾਂਦੇ ਵਕਤ ਸਾਰੇ ਖੇਤ ਦੀਆਂ ਪੂਲ਼ੀਆਂ ਖੇਤ ਦੇ ਵਿਚਾਲੇ ਬਣੇ ਪਿੜ ਦੇ ਚਾਰ-ਚੁਫੇਰੇ ਢੀਂਗਾ ਬਣਾ ਕੇ ਲਗਾ ਦਿੱਤੀਆਂ ਜਾਂਦੀਆਂ। ਸਵੇਰੇ ਇਕ ਵਜੇ ਸਾਰੇ ਇਕੱਠੇ ਹੋ ਕੇ ਆਉਂਦੇ। 6 ਵਜੇ ਨੂੰ ਸਾਰੇ ਕਿਲੇ ਦਾ ਲਾਣ ਝਾੜ ਦਿੱਤਾ ਜਾਂਦਾ। ਜ਼ਿਮੀਦਾਰ ਸਵੇਰੇ ਹੀ ਦੇਖਦਾ ਕਿ ਉਸ ਦੀ ਜ਼ੀਰੀ ਝਾੜਕੇ ਤਿਆਰ ਕਰ ਦਿੱਤੀ ਗਈ ਹੈ। ਟਰਾਲੀ ਵਿਚ ਪਾਉਣ ਤੋਂ ਪਹਿਲਾਂ ਸਾਡਾ ਦਸਵਾਂ ਹਿੱਸਾ ਸਾਨੂੰ ਦੇ ਦਿੱਤਾ ਜਾਂਦਾ। ਕਣਕ ਤੇ ਜੀਰੀ ਦੀ ਵਾਢੀ ਮੇਰੀ ਪਤਨੀ ਪ੍ਰਭਾ ਨੇ ਵੀ ਕੀਤੀ ਸੀ, ਉਹ ਵੀ ਵਿਚਾਰੀ ਕਦੇ ਡੰਗਰਾਂ ਲਈ ਕੱਖ ਲਿਆਇਆ ਕਰੇ ਕਦੇ ਸਫੇੜੇ ਵਾਲੇ ਬੀੜ ਚੋਂ ਲੱਕੜਾਂ। ਉਹ ਆਪਣੀਆਂ ਸਾਥਣਾਂ, ਝਿਓਰਾਂ, ਚਮਾਰਾਂ ਅਤੇ ਚੂੜ੍ਹਿਆਂ ਦੀਆਂ ਔਰਤਾਂ ਨਾਲ ਕੱਖ ਤੇ ਚੁੱਲ੍ਹੇ ਲਈ ਲੱਕੜਾਂ ਲੈਣ ਜਾਇਆ ਕਰਦੀ ਸੀ।

ਜਿਥੇ ਮੈਂ ਅੰਤਾਂ ਦੀ ਮਿਹਨਤ ਕੀਤੀ ਸੀ, ਇਕੱਠੇ ਹੋ ਕੇ ਦਿਨ-ਰਾਤ ਇਕ ਕਰਕੇ ਮਿਹਨਤ ਕਰਦੇ ਹੋਏ ਨੇ ਜਵਾਨੀ ਵਿਚ ਪੈਰ ਧਰਿਆ ਸੀ, ਉਹ ਜਵਾਨੀ ਜਿਹੜੀ ਮੇਰੇ ਮੁਤਾਬਿਕ ਮੇਰੇ ਉੱਤੇ ਆਈ ਹੀ ਨਹੀਂ ਸੀ। ਉਹ ਜਗ੍ਹਾ ਜਿਥੇ ਹਸਦੇ ਖੇਡਦੇ ਸਮਾਂ ਗੁਜ਼ਾਰਿਆ, ਉਹ ਪਿੰਡ ਅੱਜ ਮੈਂ ਛੱਡ ਰਿਹਾ ਸਾਂ। ਸਮਾਨ ਟਰੱਕ ਵਿਚ ਲੱਦਿਆ ਗਿਆ ਸੀ। ਮੇਰਾ ਪਿੰਡ ਦਾ ਘਰ ਵੀ ਚੰਗਾ ਸੀ। ਦੋ ਛੇ-ਛੇ ਖਣ ਦੇ ਮਕਾਨ, ਇਕ ਤਿੰਨ ਖਣ ਦੀ ਬੈਠਕ, ਇਕ ਤਿੰਨ ਖਣ ਦਾ ਡੰਗਰਾਂ ਵਾਲਾ, ਚਾਰ-ਚੁਫੇਰੇ ਚਾਰਦੀਵਾਰੀ, ਲੋਹੇ ਦਾ ਗੇਟ, ਗੇਟ ਦੇ ਬਿਲਕੁਲ ਨਾਲ ਸਿੱਧ ਬਾਬੇ ਦੀ ਸਮਾਧ, ਸਮਾਧ ਦੀ ਪਿੱਠ ਪਿਛੇ ਵੱਡਾ ਸਾਰਾ ਨਿੰਮ, ਜਿਸ ਨੂੰ ਕਿ ਹੁਣ ਅਸੀਂ ਬੁੱਢਾ ਨਿੰਮ ਕਿਹਾ ਕਰਦੇ ਹਾਂ। ਅਸੀਂ ਇਸ ਨਿੰਮ 'ਤੇ 'ਪੀਲ ਪਲੰਗੜਾ' ਖੇਡ ਖੇਡਿਆ ਕਰਦੇ ਸਾਂ। ਪਿੰਡ ਦੀਆਂ ਕੁੜੀਆਂ-ਮੁੰਡੇ ਸਾਡੇ ਇਸ ਵੱਡੇ ਸਾਰੇ ਨਿੰਮ ਉੱਤੇ ਦੁਪਹਿਰ ਨੂੰ ਆਉਂਦੇ, ਮੁੰਡਿਆਂ-ਕੁੜੀਆਂ ਦੀਆਂ ਵੱਜਦੀਆਂ ਕਿਲਕਾਰੀਆਂ ਸਾਰੇ ਪਿੰਡ ਵਿਚ ਸੁਣਦੀਆਂ, ਪਰ ਬਾਪੂ ਦੀ ਇਹ ਸਖ਼ਤ ਹਦਾਇਤ ਸੀ ਕਿ ਕੋਈ ਵੀ ਨਿੰਮ ਦੀ ਇਕ ਟਾਹਣੀ ਨੂੰ ਵੀ ਨਹੀਂ ਤੋੜੇਗਾ। ਅੱਜ ਉਸ ਨਿੰਮ ਦੀ ਛਾਂ ਮੇਰੇ ਲਈ ਪਰਾਈ ਹੋਣ ਜਾ ਰਹੀ ਸੀ। ਜਦੋਂ ਟਰੱਕ ਵਿਚ ਸਮਾਨ ਲੱਦਿਆ ਗਿਆ, ਮੇਰਾ ਭਰਾ ਲਾਲ ਸਿੰਘ ਢੱਕੀਆਂ ਵਲੋਂ ਜੰਗਲ ਪਾਣੀ ਹੋ ਕੇ ਆ ਰਿਹਾ ਸੀ ਤੇ ਮੇਰੇ ਕੋਲ ਰੁਕ ਕੇ ਕਹਿੰਦਾ, "ਤੌਂ ਵੀ ਚਲਿਆ ਭਾਈ, ਚੰਗਾ" ਇਹ ਲਫ਼ਜ਼ ਮੇਰੀ ਹਿੱਕ ਵਿਚ ਤੀਰ ਵਾਂਗੂੰ ਵੱਜੇ ਸਨ, ਮੇਰੇ ਭਰਾ ਨੇ ਮੈਨੂੰ ਰੁਕਣ ਲਈ ਨਹੀਂ ਕਿਹਾ ਸੀ। ਮੈਂ ਅੱਜ ਵੀ ਸੋਚਦਾ ਹਾਂ ਕਿ ਉਹ ਫੋਕੀ ਸੁਲਾਹ ਹੀ ਮਾਰ ਦਿੰਦਾ, ਭਰਾ ਤਾਂ ਭਰਾਵਾਂ ਦੀਆਂ ਬਾਹਵਾਂ ਹੁੰਦੀਆਂ ਨੇ, ਉਸ ਦੇ ਭਰਾ ਦੀ ਬਾਂਹ ਉਸ ਕੋਲੋਂ ਖਿਸਕਦੀ ਜਾ ਰਹੀ ਸੀ। ਉਸ ਨੂੰ ਆਪਣੀ ਖਿਸਕਦੀ ਬਾਂਹ ਦਾ ਕੋਈ ਗਮ ਨਹੀਂ ਸੀ, ਆਹ!

***ਆਤਮ ਪ੍ਰਕਾਸ ਕਹਿੰਦੈ:*** ਜਦੋਂ ਅਸੀਂ ਕਿਸੇ ਦਾ ਕੰਮ ਇਸ ਆਸ ਤੇ ਕਰਦੇ ਹਾਂ ਕਿ ਉਹ ਸਾਡਾ ਕੰਮ ਵੀ ਕਰੇਗਾ ਤਾਂ ਇਹ ਉਸਦੀ ਗਲਤੀ ਨਹੀ, ਸਾਡੀ ਗਲਤੀ ਹੈ। ਆਸ



ਰੱਖਣ ਵਾਲਿਆਂ ਦੀ ਆਸ ਜਦੋਂ ਪੂਰੀ ਨਹੀਂ ਹੁੰਦੀ ਤਾਂ ਉਹਨਾਂ ਨੂੰ ਹੋਣ ਵਾਲੇ ਦੁੱਖ ਦਾ ਕਾਰਨ ਉਹ ਖੁਦ ਹੁੰਦੇ ਹਨ।

***ਮੈਨੂੰ ਵੀ ਅਜ ਦੁੱਖ ਹੋਇਆ ਸੀ।***

ਮੈਂ ਕਈ ਵਾਰੀ ਸੋਚਦਾਂ ਕਿ ਮੈਥੋਂ ਵੱਡਾ ਭਰਾ ਦੇਵ ਸਿੰਘ ਵੀ ਪਟਿਆਲੇ ਚਲਾ ਗਿਆ ਸੀ। ਉਸ ਦਾ ਅਤੇ ਉਸ ਦੇ ਪਰਿਵਾਰ ਦਾ ਪਟਿਆਲੇ ਜੀਅ ਨਹੀਂ ਲੱਗਿਆ ਸੀ। ਸਾਰਾ ਪਰਿਵਾਰ ਮੁੜ ਕੇ ਫਿਰ ਪਿੰਡ ਵਿਚ ਰਹਿਣ ਲਈ ਆ ਗਿਆ ਸੀ। ਚਾਰ-ਪੰਜ ਮਹੀਨੇ ਪਿੰਡ ਵਿਚ ਰਹਿ ਕੇ ਉਹ ਫਿਰ ਸ਼ਹਿਰ ਵਿਚ ਚਲੇ ਗਏ ਸਨ। ਸ਼ਾਇਦ ਮੇਰੇ ਭਰਾ ਲਾਲ ਸਿੰਘ ਨੇ ਵੀ ਇਹੀ ਸੋਚਿਆ ਹੋਵੇ ਕਿ ਚਾਰ ਦਿਨ ਸ਼ਹਿਰ ਵਿਚ ਕਿਰਾਏ ਦੇ ਮਕਾਨ ਵਿਚ ਰਹਿ ਕੇ ਫਿਰ ਇਥੇ ਹੀ ਮੁੜ ਆਵੇਗਾ। ਇਹ ਗੱਲ ਸੋਚ ਕੇ ਮੈਂ ਆਪਣੇ ਭਰਾ ਨੂੰ ਮੁਆਫ਼ ਵੀ ਕਰ ਦਿੱਤਾ। ਮੈਂ, ਮੇਰਾ ਘਰ ਪਿਆਸੀਆਂ ਨਜ਼ਰਾਂ ਨਾਲ ਵੇਖਿਆ ਸੀ। ਦਿਉ ਕੱਦ ਖੜ੍ਹਾ ਨਿੰਮ ਅੱਜ ਮੈਨੂੰ ਬੌਣਾ ਜਿਹਾ ਲੱਗ ਰਿਹਾ ਸੀ। ਪਿੰਡ ਵਿਚ ਵਸਦੇ ਲੋਕ ਜੰਗਲ ਦੀ ਨਿਆਈ ਮੈਨੂੰ ਓਪਰੇ-ਓਪਰੇ ਜਿਹੇ ਲੱਗਣ ਲੱਗ ਪਏ ਸਨ। ਸਾਹਮਣੇ ਖੜ੍ਹੀ ਧਰਮਸ਼ਾਲਾ ਮੈਨੂੰ ਕੁੱਲੀ ਮਾਫਕ ਲੱਗ ਰਹੀ ਸੀ, ਪਰ ਮੇਰੀਆਂ ਨਜ਼ਰਾਂ ਮੇਰੇ ਪਿੰਡ ਦੇ ਇਕ-ਇਕ ਕਣ ਨੂੰ ਬੜਾ ਗਹੁ ਨਾਲ ਤੱਕ ਰਹੀਆਂ ਸਨ। ਇਕ ਹਾਓਂਕਾ ਜਿਹਾ ਵੀ ਨਿਕਲਿਆ ਸੀ। ਮੈ ਟਰੱਕ ਅੱਗੇ ਖੜ੍ਹ ਕੇ ਅਰਦਾਸ ਕੀਤੀ, "ਸੱਚੇ ਪਾਤਸ਼ਾਹ, ਮੈਂ ਮੇਰੇ ਪਿੰਡ ਵਿਚ ਸਦਾ ਆਉਂਦਾ ਜਾਂਦਾ ਰਹਾਂ, ਰਹਿਣ ਲਈ ਨਹੀਂ ਸਿਰਫ਼ ਮਿਲਣ ਲਈ"। ਅਸੀਂ ਰਣਜੀਤ ਨਗਰ ਦੇ ਵਿਚ ਸਾਧੂ ਰਾਮ ਦੇ ਪਿਛਲੇ ਪਾਸੇ ਇਕ ਸਧਾਰਨ ਜਿਹੇ ਮਕਾਨ ਵਿਚ ਕਿਰਾਏ 'ਤੇ ਆ ਗਏ ਸਾਂ। ਮੇਰਾ ਪਹਿਲਾ ਕਿਰਾਇਆ ਸਰਬਜੀਤ ਉਖਲਾ ਨੇ ਮੈਥੋਂ ਪੁੱਛਣ ਤੋਂ ਬਿਨਾਂ ਹੀ ਦੇ ਦਿੱਤਾ ਸੀ।

ਜਦੋਂ ਸਾਉਣ ਦਾ ਮੀਂਹ ਆਇਆ, ਪਟਿਆਲੇ ਦਾ ਇਹ ਸਾਡਾ ਪਹਿਲਾ ਮੀਂਹ ਸੀ ਤਾਂ ਗਾਡਰ ਬਾਲਿਆਂ ਦੀ ਛੱਤ ਵਾਲੇ ਇਸ ਮਕਾਨ ਵਿਚ ਟਪਕਊਆ ਲੱਗ ਗਿਆ ਸੀ। ਸਾਡੇ ਪਿੰਡ ਵਾਲਾ ਵੀ ਕੱਚਾ ਘਰ ਜਦੋਂ ਚੋਇਆ ਕਰਦਾ ਸੀ ਤਾਂ ਬਾਪੂ ਇਕ ਬੁੜੀ ਦੀ ਗੱਲ ਸੁਣਾ ਕੇ ਕਹਿੰਦੇ ਹੁੰਦੇ ਸਨ, "ਸੱਪ ਤੋਂ ਨੀ ਡਰਦੀ, ਸੀਂਹ ਤੋਂ ਨੀ ਡਰਦੀ, ਇਸ ਟਪਕਾਊਏ ਨੇ ਮਾਰੀ।" ਟਪਕਊਏ ਨੇ ਸਾਡੇ ਘਰ ਦਾ ਸਾਰਾ ਸਮਾਨ ਤਹਿਸ-ਨਹਿਸ ਕਰ ਦਿਤਾ ਸੀ। ਸ਼ਹਿਰ ਵਿਚ ਰਹਿ ਰਿਹਾ ਮੇਰਾ ਭਰਾ ਦੇਵ ਸਿੰਘ ਇਕ ਵਾਰ ਮੇਰੇ ਘਰ ਆਕੇ ਮੁੜ ਕੇ ਕਦੇ ਨੀ ਆਇਆ। ਸਰਬਜੀਤ ਉਖਲਾ ਵੀ ਇਸ ਸਮੇਂ ਮੇਰੇ ਕੋਲ ਨਹੀਂ ਸੀ। ਅਚਾਨਕ ਹੀ ਸਾਧੂ ਰਾਮ ਦੇ ਕਾਰਖਾਨੇ ਵਿਚ ਖੜ੍ਹਾ ਇਕ ਵਿਅਕਤੀ ਜਗਮੇਲ ਸਿੰਘ ਮੈਨੂੰ ਮਿਲਿਆ ਤੇ ਉਸ ਨੇ ਮੇਰਾ ਹਾਲ ਸੁਣ ਕੇ ਮੈਨੂੰ ਫੌਜੀ ਦੇ ਮਕਾਨ ਦੀ ਚਾਬੀ ਦੇ ਦਿੱਤੀ। ਉਸ ਤੋਂ ਬਾਅਦ ਮੇਰੇ ਦੋਸਤ ਸੁਰਜੀਤ ਸਿੰਘ ਨੇ ਮੈਨੂੰ ਆਪਣੇ ਘਰ ਵਿਚ ਬਿਨਾਂ ਕਿਸੇ ਕਿਰਾਏ ਤੋਂ ਮਕਾਨ ਦਿਤਾ। ਇਥੇ ਹੀ ਸਾਧੂ ਰਾਮ, ਜਗਮੇਲ ਸਿੰਘ ਮੇਰੇ ਧਰਮ ਦੇ ਭਰਾ ਬਣੇ। ਸਾਧੂ ਰਾਮ ਪੰਡਤਾਂ ਦਾ ਤੇ ਜਗਮੇਲ ਝਿਉਰਾਂ ਦਾ। ਇਥੇ ਹੀ ਰਣਜੀਤ ਨਗਰ ਦੇ ਵਿਕਾਸ ਲਈ ਗ੍ਰਾਂਟ ਲੈਣ ਵਾਸਤੇ ਅਸੀਂ ਸਭਿਆਚਾਰਕ ਮੇਲਾ ਕਰਵਾਇਆ। ਇਹ ਸਭਿਆਚਾਰਕ ਮੇਲੇ ਵਿਚ ਸਾਨੂੰ ਸਿਆਸਤ ਨੇ ਬੁਰੀ ਤਰ੍ਹਾਂ ਵਰਤਿਆ। ਇਥੇ ਹੀ ਸਾਧੂ ਰਾਮ, ਜਗਮੇਲ ਸਿੰਘ, ਜਰਨੈਲ ਸਿੰਘ, ਭਗਵਾਨ ਦਾਸ ਭੋਲਾ, ਮਹਿੰਦਰਪਾਲ ਸ਼ਰਮਾ, ਦਵਿੰਦਰ ਸ਼ਰਮਾ, ਮਨਿੰਦਰ ਸ਼ਰਮਾ, ਰੁਪਿੰਦਰ ਸਿੰਘ, ਪਵਿੱਤਰ ਸਿੰਘ, ਮਿਹਰਬਾਨ ਸਿੰਘ ਆਦਿ ਆਦਿ ਵਿਅਕਤੀਆਂ ਨੇ ਆਪਣੀ ਵਿਲੱਖਣਤਾ ਪ੍ਰਗਟਾਈ।

• • •

# ਇਨਸਾਨੀਅਤ ਤੋਂ ਵੱਡੀ ਸ਼ਰਧਾ

***ਇਕ ਕਹਾਣੀ :*** ਰਾਜੇ ਨੇ ਆਪਣੇ ਪਿੰਜਰੇ ਵਿਚੋਂ ਤੋਤੇ ਨੂੰ ਕੱਢ ਕੇ ਸ਼ਿਕਾਰ ਕਰਨ ਵੇਲੇ ਫੜ ਕੇ ਲਿਆਂਦੀ ਗਈ ਮੈਨਾ ਨੂੰ ਪਿੰਜਰੇ ਵਿਚ ਤੋਤੇ ਦੀ ਥਾਂ ਪਾ ਲਿਆ ਸੀ। ਮੈਨਾ ਬਹੁਤ ਰੋਇਆ ਕਰੇ। ਉਹ ਹਮੇਸ਼ਾਂ ਕਹਿੰਦੀ ਮੈਨੂੰ ਕੋਈ ਪਿੰਜਰੇ ਵਿਚੋਂ ਕੱਢੋ। ਉਸ ਦੇ ਰੋਣ ਦੀ ਆਵਾਜ਼ ਰਾਜੇ ਨੂੰ ਬੜੀ ਚੰਗੀ ਲੱਗਦੀ। ਰਾਜਾ ਕਹਿੰਦਾ 'ਬੜਾ ਸੋਹਣਾ ਗਾਉਂਦੀ ਏ ਇਸ ਨੂੰ ਪਿੰਜਰੇ ਵਿਚੋਂ ਕੱਢਣਾ ਨਹੀਂ' ਪਰ ਉਹ ਪਿੰਜਰੇ ਵਿਚੋਂ ਨਿਕਲਣਾ ਚਾਹੁੰਦੀ ਸੀ। ਹਮੇਸ਼ਾਂ ਰੋਂਦੀ ਰਹਿੰਦੀ। ਇਕ ਦਿਨ ਉਸ ਪਿੰਜਰੇ ਦਾ ਤੋਤਾ ਉਸ ਪਿੰਜਰੇ ਦੇ ਉੱਤੇ ਆ ਕੇ ਬਹਿ ਗਿਆ। ਮੈਨਾ ਨੂੰ ਕਹਿਣ ਲੱਗਾ, 'ਮੈਨਾ ਤੂੰ ਰੋਂਦੀ ਕਿਉਂ ਐਂ, ਤੈਨੂੰ ਵਕਤ ਸਿਰ ਚੂਰੀ ਮਿਲਦੀ ਐ, ਵਧੀਆ ਖਾਣ ਨੂੰ ਮਿਲਦੈ, ਸੋਨੇ ਦੇ ਪਿੰਜਰੇ ਵਿਚ ਤੂੰ ਬੈਠੀ ਐਂ , ਤੈਨੂੰ ਰੋਣਾ ਨਹੀਂ ਚਾਹੀਦਾ।' ਮੈਨਾ ਹੁਣ ਹੋਰ ਤੜਫ ਪਈ ਸੀ। ਤੋਤੇ ਨੂੰ ਕਹਿਣ ਲੱਗੀ, 'ਤੋਤਿਆ ਮਨ ਮੋਤਿਆ ਤੂੰ ਮੇਰੀ ਜਗ੍ਹਾ ਆ ਜਾ ਮੈਨੂੰ ਇਸ ਪਿੰਜਰੇ ਵਿਚੋਂ ਕਢਵਾ ਦੇ' ਪਰ ਤੋਤਾ ਵੀ ਉਸ ਨੂੰ ਗੱਲਾਂ ਵਿਚ ਉਲਝਾਉਣ ਤੋਂ ਇਲਾਵਾ ਹੋਰ ਕੁਝ ਨਾ ਕਰ ਸਕਿਆ। ਆਖਿਰ ਮੈਨਾ ਨੇ ਰਾਹ ਲੱਭ ਲਿਆ। ਰਾਜਾ ਅੱਯਾਸ਼ ਸੀ, ਆਪਣੀ ਪਤਨੀ ਪ੍ਰਤੀ ਵਫਾਦਾਰ ਨਹੀਂ ਸੀ। ਬਾਹਰਲੇ ਮਹਿਲਾਂ ਵਿਚ ਜਿਥੇ ਕਿ ਮੈਨਾ ਨੂੰ ਰੱਖਿਆ ਹੋਇਆ ਸੀ, ਉਥੇ ਰਾਜਾ ਸ਼ਿਕਾਰ ਖੇਡਣ ਤੋਂ ਬਾਅਦ ਰੰਗ-ਰਲੀਆਂ ਮਨਾਇਆ ਕਰਦਾ ਸੀ, ਅਯਾਸ਼ੀਆਂ ਕਰਦਾ ਸੀ, ਜਦੋਂ ਵੀ ਉਸ ਦੀ ਧਰਮ-ਪਤਨੀ ਮਹਾਰਾਣੀ ਉਸ ਮਹਿਲ ਵਿਚ ਰਾਜੇ ਬਾਰੇ ਪੁੱਛਣ ਆਉਂਦੀ ਤਾਂ ਸੰਤਰੀ ਕਹਿ ਦਿੰਦੇ,'ਮਹਾਰਾਜਾ ਸਾਹਿਬ ਸ਼ਿਕਾਰ 'ਤੇ ਗਏ ਹੋਏ ਨੇ' ਮਹਾਰਾਣੀ ਕੁਝ ਸਮਾਂ ਬੈਠਣ ਤੋਂ ਬਾਅਦ ਉਥੋਂ ਨਿਕਲ ਜਾਂਦੀ ਪਰ ਰਾਜਾ ਅੰਦਰ ਹੀ ਹੋਇਆ ਕਰਦਾ ਸੀ। ਮਹਾਰਾਣੀ ਅੱਜ ਵੀ ਆਈ ਸੀ, ਰਾਜੇ ਨੂੰ ਪੁੱਛਣ ਬਾਰੇ। ਸੰਤਰੀਆਂ ਨੇ ਅੱਜ ਵੀ ਕਹਿ ਦਿੱਤਾ ਸੀ ਰਾਜਾ ਹੈ ਨਹੀਂ। ਪਰ ਮੈਨਾ ਬੋਲ ਪਈ, ਅੱਜ ਉਹ ਦੁਖੀ ਹੋ ਕੇ ਬੋਲ ਪਈ ਸੀ, ਉਸ ਨੂੰ ਲੱਗਿਆ ਸੀ ਕਿ ਅੱਜ ਉਸ ਨੂੰ ਬੋਲਣ ਦੀ ਲੋੜ ਹੈ। ਉਸ ਨੇ ਮਹਾਰਾਣੀ ਨੂੰ ਕਿਹਾ, 'ਮਹਾਰਾਣੀ ਸਾਹਿਬਾ, ਮਹਾਰਾਜਾ ਸਾਹਿਬ ਅੰਦਰ ਹੀ ਹਨ, ਸੰਤਰੀ ਝੂਠ ਬੋਲ ਰਹੇ ਹਨ, ਤੁਸੀਂ ਅੰਦਰ ਜਾਓ ਮਹਾਰਾਜਾ ਸਾਹਿਬ ਨੂੰ ਅੰਦਰ ਕਿਸੇ ਹੋਰ ਔਰਤ ਨਾਲ ਪਿਆ ਹੋਇਆ ਵੇਖੋ।' ਰਾਣੀ ਨੇ ਜਦੋਂ ਅੰਦਰ ਜਾ ਕੇ ਵੇਖਿਆ ਸੀ ਤਾਂ ਰਾਜੇ ਦੀ ਚੋਰੀ ਅਤੇ ਝੂਠ ਫੜਿਆ ਗਿਆ ਸੀ। ਜਦੋਂ ਰਾਜੇ ਨੇ ਇਹ ਪੁੱਛਿਆ ਕਿ ਰਾਣੀ ਨੂੰ ਮੇਰੇ ਬਾਬਤ ਕਿਸ ਨੇ ਦੱਸਿਆ ਤਾਂ



ਸਾਰਿਆਂ ਨੇ ਮੈਨਾ ਦਾ ਨਾਂ ਲਿਆ।

***ਮੈਨਾ ! ਆਜ਼ਾਦ ਸੋਚ ਦਾ ਪੰਛੀ ਹੈ।***

***ਤੋਤਾ ! ਗੁਲਾਮ ਸੋਚ ਦਾ ਪੰਛੀ ਹੈ।***

ਜਦੋਂ ਰਾਜੇ ਨੂੰ ਪਤਾ ਲੱਗਿਆ ਤਾਂ ਰਾਜੇ ਨੇ ਮੈਨਾ ਨੂੰ ਪਿੰਜਰੇ ਵਿਚੋਂ ਬਾਹਰ ਕੱਢ ਦਿੱਤਾ। ਮੈਨਾ ਖੁੱਲ੍ਹੇ ਅਸਮਾਨ ਵਿਚ ਉਡਾਰੀ ਮਾਰਕੇ ਆਪਣੇ ਸਰੀਰ ਵਿਚ ਪਈਆਂ ਕੜੱਲਾਂ ਕੱਢ ਰਹੀ ਸੀ। ਅਗੜਾਈਆਂ ਭਰ ਰਹੀ ਸੀ। ਉਸ ਨੇ ਜੰਗਲ ਵਿਚ ਆਲ੍ਹਣਾ ਵੀ ਬਣਾਇਆ। ਆਂਡੇ ਵੀ ਦਿੱਤੇ, ਝੱਖੜ ਆ ਗਿਆ ਸੀ। ਉਸ ਦਾ ਆਲ੍ਹਣਾ ਵੀ ਡੱਕਾ ਡੱਕਾ ਹੋ ਗਿਆ, ਅੰਡੇ ਵੀ ਫੁੱਟ ਗਏ ਸਨ, ਉਸ ਦੇ ਆਪਣੇ ਖੰਭ ਵੀ ਝੜੇ ਸਨ, ਪਰ ਤੋਤਾ ਪਿੰਜਰੇ ਵਿਚ ਬੈਠਾ ਆਨੰਦ ਮਾਣ ਰਿਹਾ ਸੀ। ਉਸ ਨੂੰ ਝੱਖੜ ਦਾ ਕੋਈ ਨੁਕਸਾਨ ਨਹੀਂ ਹੋਇਆ ਸੀ।

***ਅਰਥ :*** ਇਹੀ ਹਾਲ ਇਸ ਸਮਾਜ ਵਿਚ ਆਜ਼ਾਦ ਸੋਚ ਦੇ ਲੋਕਾਂ ਨਾਲ ਹੁੰਦਾ ਹੈ। ਸੰਤ ਰਾਮ ਉਦਾਸੀ ਵਰਗਿਆਂ ਨਾਲ ਹੁੰਦਾ ਹੈ। ਪਾਸ਼ ਵਰਗੇ ਸ਼ਾਇਰਾਂ ਨਾਲ ਹੁੰਦਾ ਹੈ। ਭਗਤ ਸਿੰਘ ਵਰਗੇ ਫਾਂਸੀ ਚੜ੍ਹ ਜਾਂਦੇ ਹਨ। ਸਰਬਜੀਤ ਉਖਲੇ ਵਰਗੇ ਬੇਬਾਕ ਪੱਤਰਕਾਰਾਂ ਨਾਲ ਹੁੰਦਾ ਹੈ, ਪਰ ਉਹ ਆਪਣੀ ਆਜ਼ਾਦ ਸੋਚ ਕਰਕੇ ਆਪਣੇ ਨਾਲ, ਆਪਣੇ ਸਮਾਜ ਨਾਲ ਹੁੰਦੀ ਬੇਇਨਸਾਫ਼ੀ ਨੂੰ ਜਰ ਨਹੀਂ ਸਕਦੇ। ਦੂਜੇ ਪਾਸੇ ਗੁਲਾਮ ਸੋਚ ਦੇ ਲੋਕ ਹਮੇਸ਼ਾਂ ਚੱਕੀ ਦੀ ਕਿੱਲੀ ਕੋਲ ਦਾਣੇ ਦੀ ਤਰ੍ਹਾਂ ਰਹਿੰਦੇ ਹਨ। ਉਹ ਚਮਚੀ ਵੀ ਮਾਰਦੇ ਹਨ,ਉਹਨਾਂ ਨੂੰ ਤੋਤੇ ਵਾਂਗ ਚੂਰੀਆਂ ਖਾਣ ਨੂੰ ਮਿਲਦੀਆਂ ਹਨ, ਗਾਲਾਂ ਝਿੜਕਾਂ ਵੀ ਖਾਣ ਨੂੰ ਮਿਲਦੀਆਂ ਹਨ। ਪਰ ਜਦੋਂ ਮਾੜਾ ਵਕਤ ਉਨ੍ਹਾਂ 'ਤੇ ਆਉਂਦਾ ਹੈ ਤਾਂ ਉਨ੍ਹਾਂ ਦੇ ਮਾੜੇ ਵਕਤ ਅੱਗੇ ਉਨ੍ਹਾਂ ਦੀਆਂ ਚਮਚਾਗਿਰੀਆਂ ਛਿੱਥੀਆਂ ਪੈ ਜਾਂਦੀਆਂ ਹਨ। ਜੇਕਰ ਉਹ ਮਾੜੇ ਵਕਤ ਤੋਂ ਬਚ ਜਾਣ ਤਾਂ ਉਨ੍ਹਾਂ ਦੀਆਂ ਪੁਸ਼ਤਾਂ ਕਹਿਰੇ ਸਮੇਂ ਦੇ ਜਾਲ ਵਿਚ ਫਸ ਜਾਂਦੀਆਂ ਹਨ। ਇਸੇ ਕਰਕੇ ਉਹ ਸਮਾਜ ਵਿਚ ਕੋਈ ਤਬਦੀਲੀ ਨਹੀਂ ਕਰ ਸਕਦੇ। ਤਬਦੀਲੀ ਹਮੇਸ਼ਾਂ ਆਜ਼ਾਦ ਸੋਚ ਹੀ ਕਰਦੀ ਹੈ।

***ਕੌੜਾ ਸੱਚ :*** ਸਮਾਜ ਵਿਚੋਂ ਜ਼ੁਲਮ ਨੂੰ ਮਿਟਾਉਣ ਵਾਲੇ ਲੋਕ ਭਗਤ ਸਿੰਘ ਜਾਂ ਊਧਮ ਸਿੰਘ ਵਰਗੇ ਤਾਂ ਹੋ ਸਕਦੇ ਹਨ ਪਰ ਮਹਾਤਮਾ ਗਾਂਧੀ ਨਹੀਂ।

***ਜੇਲ ਯਾਤਰਾ :*** ਪਟਿਆਲਾ ਤੋਂ ਸਿਉਨਾ ਰੋਡ 'ਤੇ ਪੈਂਦਾ ਰਣਜੀਤ ਨਗਰ, ਰਣਜੀਤ ਨਗਰ ਸੜਕ ਉੱਤੇ ਬਣਿਆ ਹੋਇਆ ਗੁਰਦੁਆਰਾ। ਇਸ ਜਗ੍ਹਾ 'ਤੇ ਪਹਿਲਾਂ ਗੁਰਦੁਆਰਾ ਨਹੀਂ ਸੀ, ਸਗੋਂ ਪਿੰਡ ਸਿਉਨਾ ਦੀ ਪੰਚਾਇਤ ਨੇ ਇਹ ਜਗ੍ਹਾ ਸਕੂਲ ਲਈ ਛਡ ਕੇ ਦੋ ਕਮਰੇ ਬਣਾ ਦਿੱਤੇ ਸਨ। ਰਣਜੀਤ ਨਗਰ ਦਾ ਗੁਰਦੁਆਰਾ ਸੜਕ ਤੋਂ ਥੋੜ੍ਹਾ ਹਟਵਾਂ ਸੀ। ਕੁਝ ਕੁ ਸਵਾਰਥੀ ਅਤੇ ਹਉਮੇਵਾਦੀ 'ਪ੍ਰਧਾਨਾਂ' ਨੇ ਫੈਸਲਾ ਕੀਤਾ ਕਿ ਸੜਕ ਉੱਤੇ ਸਥਿਤ ਸਕੂਲ ਵਾਲੀ ਜਗ੍ਹਾ ਉੱਤੇ ਗੁਰਦੁਆਰਾ ਬਣਾ ਲਿਆ ਜਾਵੇ ਤੇ ਗੁਰਦੁਆਰੇ ਦੀ ਜਗ੍ਹਾ ਸਕੂਲ ਬਣਾ ਲਿਆ ਜਾਵੇ। ਇਹ ਗੱਲ ਕਲੋਨੀ ਦੇ ਕੁਝ ਲੋਕਾਂ ਨੂੰ ਚੰਗੀ ਨਹੀਂ ਲੱਗੀ। ਝਗੜਾ ਸ਼ੁਰੂ ਹੋ ਗਿਆ। ਸਕੂਲ ਦੀ ਜਗ੍ਹਾ ਵਿਚ ਬਣੇ ਹੋਏ ਦੋ ਕਮਰਿਆਂ ਵਿਚ ਗੁਰੂ ਗ੍ਰੰਥ ਸਾਹਿਬ ਰੱਖ ਲਿਆ ਸੀ। ਕੁਝ ਕੁ ਅਮੀਰ ਜਾਗੀਰਦਾਰ ਲੋਕ, ਜਿਹੜੇ ਕਿ ਆਪਣੇ ਆਪ ਨੂੰ ਪੜ੍ਹੇ ਲਿਖੇ ਤੇ ਵੱਡੇ ਅਖਵਾਉਂਦੇ ਸਨ, ਉਨ੍ਹਾਂ ਨੇ ਇਹ ਅੜੀ ਕਰ ਲਈ ਕਿ ਹੁਣ ਸਕੂਲ ਦੀ ਜਗ੍ਹਾ ਵਿਚ ਹੀ ਗੁਰਦੁਆਰਾ ਬਣਾਇਆ ਜਾਵੇਗਾ, ਜਿਸ ਵਿਧਵਾ ਔਰਤ ਨੇ ਜਗ੍ਹਾ ਦੇ ਕੇ

ਪਹਿਲਾਂ ਸਥਾਪਤ ਹੋ ਚੁੱਕਾ ਗੁਰਦੁਆਰਾ ਬਣਾਇਆ ਸੀ ਉਹ ਔਰਤ ਇਸ ਅੜੀ ’ਤੇ ਸੀ ਕਿ ਮੇਰੀ ਜਗ੍ਹਾ ’ਤੇ ਗੁਰਦੁਆਰਾ ਸਾਹਿਬ ਹੀ ਰਹਿਣਾ ਚਾਹੀਦਾ ਹੈ, ਸਕੂਲ ਨਹੀਂ।

***ਆਤਮ ਪ੍ਰਕਾਸ਼ ਨੇ ਕਿਹਾ*** , “ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ, ਦੁਨੀਆਂ ਦਾ ਪ੍ਰਵੀਨ ਅਤੇ ਸੰਪੂਰਨ ਗ੍ਰੰਥ ਹੈ, ਜਿਸ ਨੂੰ ਵਿਸ਼ਵ ਵਿਚ ਅੰਤਾਂ ਦਾ ਸਤਿਕਾਰ ਮਿਲਣਾ ਚਾਹੀਦਾ ਹੈ ਪਰ ਜੇਕਰ ਉਸ ਅੰਦਰ ਲਿਖੀਆਂ ਹੋਈਆਂ ਅਨਮੋਲ ਗੱਲਾਂ ਪੜ੍ਹ ਕੇ ਵਾਚਿਆ ਨਾ ਜਾਵੇ ਤਾਂ ਗੁਰੂ ਦੀਆਂ ਆਖੀਆਂ ਹੋਈਆਂ ਪਾਏਦਾਰ ਗੱਲਾਂ ਕਈ ਵਾਰੀ ਸਮਾਜ ਲਈ ਅਕਾਰਥ ਹੋ ਜਾਂਦੀਆਂ ਹਨ। ਗੁਰੂ ਗ੍ਰੰਥ ਸਾਹਿਬ ਨੂੰ ਪੜ੍ਹਨ ਲਈ ਪੜ੍ਹਾਈ ਦੀ ਲੋੜ ਹੈ। ਪੜ੍ਹਾਈ ਲਈ ਸਕੂਲ ਜ਼ਰੂਰੀ ਹਨ। ਹੁਣ ਸਕੂਲਾਂ ਦੀ ਗਿਣਤੀ ਘਟਦੀ ਜਾ ਰਹੀ ਹੈ ਜਦ ਕਿ ਗੁਰਦੁਆਰਿਆਂ ਦੀ ਗਿਣਤੀ ਵਧਦੀ ਜਾ ਰਹੀ ਹੈ। ”

***ਇਕ ਹੋਰ ਸੱਚ ਜੋ ਕੌੜਾ ਵੀ ਹੈ*** : ਪੰਜਾਬ ਦੇ ਪਿੰਡਾਂ ਵਿਚ, ਸ਼ਹਿਰਾਂ ਵਿਚ, ਇਹ ਆਮ ਦੇਖਣ ਨੂੰ ਮਿਲਦਾ ਹੈ ਕਿ ਇਹ ਰਵੀਦਾਸੀਆਂ ਦਾ ਗੁਰਦੁਆਰਾ ਹੈ, ਇਹ ਰੰਘਰੇਟਿਆਂ ਦਾ ਗੁਰਦੁਆਰਾ ਹੈ। ਇਹ ਜੱਟਾਂ ਦਾ ਗੁਰਦੁਆਰਾ ਹੈ। ਇਹ ਫਲਾਣੀ ਬਰਾਦਰੀ ਦਾ ਗੁਰਦੁਆਰਾ ਹੈ, ਜਾਤ ਬਰਾਦਰੀ ਵਿਚ ਵੰਡੇ ਹੋਏ ਗੁਰਦੁਆਰੇ ਕੀ ਗੁਰੂ ਗ੍ਰੰਥ ਸਾਹਿਬ ਵਿਚ ਦਿੱਤੇ ਹੋਏ ਸੰਦੇਸ਼ ਦੇ ਉਲਟ ਨਹੀਂ ਹਨ? ਆਮ ਦੇਖਣ ਨੂੰ ਮਿਲਦਾ ਹੈ ਕਿ ਮਹਾਨ ਅਤੇ ਇਤਿਹਾਸਕ ਗੁਰਦੁਆਰਿਆਂ ਵਿਚ ਗ੍ਰੰਥੀ ਦੀ ਸੇਵਾ ਕਰਦੇ ਸਿੰਘ ਸਮਾਜ ਵਿਚ ਛੋਟੀਆਂ ਅਤੇ ਨੀਚ ਕਰਾਰ ਦਿੱਤੀਆਂ ਗਈਆਂ ਜਾਤੀਆਂ ਵਿਚੋਂ ਜ਼ਿਆਦਾ ਸ਼ਾਮਲ ਰਹੇ ਹਨ, ਪਰ ਹੁਣ ਸੇਵਾ ਵੀ ਜ਼ਿਆਦਾਤਰ ਜੱਟਾਂ ਦੇ ਮੁੰਡੇ ਸੰਭਾਲਣ ਲੱਗ ਪਏ ਹਨ। ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਨੇ ‘ਏਕ ਨੂਰ ਤੇ ਸਭ ਜਗ ਉਪਜਿਆ, ਕਉਨ ਭਲੇ ਕੋ ਮੰਦੇ’ ਦੇ ਮਹਾਂ ਵਾਕ ਵਿਚ ਸਪਸ਼ਟ ਕੀਤਾ ਹੈ ਕਿ ਜਾਤਾਂ-ਪਾਤਾਂ ਅਤੇ ਧਰਮ, ਇਨਸਾਨ ਦੀ ਸੋਚ ਦੇ ਵਲਵਲੇ ਹਨ। ਕਿਸੇ ਵੀ ਮਹਾਂਪੁਰਖ ਨੇ ਕਦੇ ਕੋਈ ਫਿਰਕਾ ਜਾਂ ਧਰਮ ਨਹੀਂ ਬਣਾਇਆ, ਧਰਮ ਇਨਸਾਨੀਅਤ ਦੇ ਅਸੂਲਾਂ ਨੂੰ ਪਾਲਣ ਦਾ ਇਕ ਸੰਵਿਧਾਨਕ ਨਾਂ ਹੈ, ਰੂਹਾਨੀਅਤ ਵਿਚ ਇਸ ਲਈ ਕੋਈ ਥਾਂ ਨਹੀਂ।

ਰਣਜੀਤ ਨਗਰ ਦੇ 80 ਫੀਸਦੀ ਲੋਕ ਸੜਕ ਦੇ ਉਪਰ ਇਕ ਹਜ਼ਾਰ ਵਰਗ ਗਜ਼ ਵਿਚ ਬਣੇ ਹੋਏ ਸਕੂਲ ਨੂੰ ਸਕੂਲ ਹੀ ਰਹਿਣ ਦੇਣਾ ਚਾਹੁੰਦੇ ਸਨ, ਜਦਕਿ ਦਸ ਫੀਸਦੀ ਹਉਮੈਂ ਦੇ ਮਾਰੇ ਅਮੀਰ ਲੋਕ ਸਕੂਲ ਦੀ ਜਗ੍ਹਾ ਗੁਰਦੁਆਰਾ ਸਾਹਿਬ ਬਣਾਉਣ ਦੀ ਗੱਲ ਕਰ ਰਹੇ ਸਨ। ਦਸ ਫੀਸਦੀ ਲੋਕ ਦੋਵੇਂ ਪਾਸਿਆਂ ਦੀਆਂ ਸੁਣਦੇ ਤੇ ਚੁੱਪ ਕਰ ਛੱਡਦੇ। ਮਾਮਲਾ ਪੁਲਿਸ ਤੱਕ ਪੁੱਜ ਚੁੱਕਿਆ ਸੀ। ਸ੍ਰ. ਪ੍ਰਕਾਸ਼ ਸਿੰਘ ਬਾਦਲ ਦੀ ਅਕਾਲੀ ਸਰਕਾਰ ਸੀ। ਦਸ ਫੀਸਦੀ ਸਕੂਲ ’ਚ ਗੁਰਦੁਆਰਾ ਬਨਾਉਣ ਵਾਲੇ ਸਰਮਾਏਦਾਰ ਲੋਕਾਂ ਦੀ ਅਕਾਲੀ ਸਰਕਾਰ ਦੇ ਵੱਡੇ-ਵੱਡੇ ਨੁਮਾਇੰਦਿਆਂ ਨਾਲ ਸਾਂਢ-ਗਾਂਢ ਸੀ।

***ਆਤਮ ਪ੍ਰਕਾਸ ਕਹਿੰਦੈ,*** “ਅੱਜ ਦਾ ਸਮਾਜ ਰਾਜਨੀਤੀ ਦੇ ਸ਼ਿਕੰਜੇ ਵਿਚ ਆ ਚੁੱਕਿਆ ਹੈ, ਰਾਜਨੀਤੀ ਦੀ ਤਾਕਤ ਰੱਬ ਦੀ ਤਾਕਤ ਤੋਂ ਵੀ ਉਪਰ ਕਹਾਉਣ ਲੱਗ ਪਈ ਹੈ। ਗੁਰੂਆਂ, ਪੀਰਾਂ, ਬਜ਼ੁਰਗਾਂ ਦੀਆਂ ਚੰਗੀਆਂ ਸਮਾਜ ਸੁਧਾਰਕ ਗੱਲਾਂ ਰਾਜਨੀਤਕ ਲੋਕ ਜਲਸਿਆਂ, ਸਮਾਗਮਾਂ ਵਿਚ ਤਾਂ ਕਰਦੇ ਹਨ, ਪਰ ਅਸਲ ਜ਼ਿੰਦਗੀ ਵਿਚ ਉਹ ਪੱਖਬਾਜ਼ੀ ਕਰਦੇ ਹੋਏ ਇਨ੍ਹਾਂ ਸਭ ਚੰਗੀਆਂ ਗੱਲਾਂ ਨੂੰ ਤਹਿਸ-ਨਹਿਸ ਕਰ ਦਿੰਦੇ ਹਨ। ਬੇਗੁਨਾਹ ਜੇਲ੍ਹਾਂ ਵਿਚ ਬੈਠੇ ਹਨ। ਗੁਨਾਹਗਾਰ ਗੁਨਾਹ ਕਰਦੇ ਹੋਏ ਸਮਾਜ ਨੂੰ ਤੜਫਾਉਣ ਲਈ ਖੁੱਲ੍ਹੇ



ਘੁੰਮਦੇ ਫਿਰ ਰਹੇ ਹਨ। ਰਾਜਨੀਤੀ ਵਿਚ ਲੋਕ ਸੱਚ ਦੀ ਨਹੀਂ ਸਗੋਂ ਪੱਖ ਦੀ ਗੱਲ ਕਰਦੇ ਹਨ।”

***ਜਥੇਦਾਰ ਅਕਾਲ ਤਖਤ ਭਾਈ ਰਣਜੀਤ ਸਿੰਘ !*** ਰਣਜੀਤ ਨਗਰ ਦੇ ਸਕੂਲ ਦੀ ਜਗ੍ਹਾ ਸਕੂਲ ਹੀ ਬਣਿਆ ਰਹਿਣ ਦੇ ਹੱਕ ਵਿਚ ਕੁਝ ਵਿਆਕਤੀ ਉਸ ਸਮੇਂ ਦੇ ਅਕਾਲ ਤਖ਼ਤ ਦੇ ਜਥੇਦਾਰ ਭਾਈ ਰਣਜੀਤ ਸਿੰਘ ਕੋਲ ਅੰਮ੍ਰਿਤਸਰ ਸ੍ਰੀ ਹਰਿਮੰਦਰ ਸਾਹਿਬ ਗਏ। ਉਨ੍ਹਾਂ ਵਿਚ ਮੈਂ ਵੀ ਸ਼ਾਮਲ ਸੀ। ਮੈਂ ਜਾ ਕੇ ਭਾਈ ਰਣਜੀਤ ਸਿੰਘ ਨੂੰ ਗੱਲ ਸਮਝਾਉਣ ਦੀ ਕੋਸ਼ਿਸ਼ ਕੀਤੀ ਸੀ। ਉਂਜ ਭਾਈ ਰਣਜੀਤ ਸਿੰਘ ਦੇ ਅੱਗੇ ਉਨ੍ਹਾਂ ਦੇ ਸ਼ੇਰ ਵਰਗੇ ਮੂੰਹ ਨੂੰ ਤੱਕਦੇ ਹੋਏ ਕਿਸੇ ਆਮ ਵਿਅਕਤੀ ਦੀ ਕੀ ਮਜਾਲ ਕਿ ਉਹ ਬੋਲ ਸਕੇ। ਮੈਂ ਸਾਰਾ ਜ਼ੋਰ ਤਾਣ ਲਗਾ ਕੇ ਊਰਜਾ ਇਕੱਠੀ ਕਰਨ ਤੋਂ ਬਾਅਦ ਜਥੇਦਾਰ ਭਾਈ ਰਣਜੀਤ ਸਿੰਘ ਨੂੰ ਕਿਹਾ ਸੀ,

“ਰਣਜੀਤ ਨਗਰ ਪਟਿਆਲਾ ਵਿਚ ਪਹਿਲਾਂ ਹੀ ਗੁਰਦੁਆਰਾ ਸਾਹਿਬ ਦੀ ਬਿਲਡਿੰਗ ਬਣੀ ਹੋਈ ਹੈ। ਗੁੰਬਦ ਬਣੇ ਹੋਏ ਹਨ। ਚੰਗੀ ਖੁੱਲ੍ਹੀ ਜਗ੍ਹਾ ਵਿਚ ਬਣੇ ਹੋਏ ਇਸ ਗੁਰਦੁਆਰਾ ਸਾਹਿਬ ਵਿਚ ਲੋਕੀ ਸ਼ਰਧਾ ਰੱਖਦੇ ਹਨ, ਗੁਰਦੁਆਰਾ ਸਾਹਿਬ ਜਿਸ ਜ਼ਮੀਨ ਵਿਚ ਬਣਿਆ ਹੋਇਆ ਹੈ ਉਹ ਜ਼ਮੀਨ ਇਕ ਵਿਧਵਾ ਔਰਤ ਨੇ ਆਪਣੇ ਪਤੀ ਦੇ ਨਾਂ ’ਤੇ ਦਾਨ ਕੀਤੀ ਸੀ। ਅਸੀਂ ਇਹ ਨਹੀਂ ਚਾਹੁੰਦੇ ਕਿ ਗੁਰਦੁਆਰਾ ਉਥੇ ਨਾ ਬਣੇ। ਅਸੀਂ ਚਾਹੁੰਦੇ ਹਾਂ, ਭਾਵੇਂ ਸਕੂਲ ਦੀ ਜਗ੍ਹਾ ਵਿਚ ਤੇ ਭਾਵੇਂ ਗੁਰਦੁਆਰਾ ਸਾਹਿਬ ਦੀ ਜਗ੍ਹਾ ਵਿਚ, ਸਕੂਲ ਜ਼ਰੂਰ ਬਣਨਾ ਚਾਹੀਦਾ ਹੈ, ਪਰ ਹੁਣ ਉਥੇ ਗੁਰਮਰਿਆਦਾ ਦਾ ਘਾਣ ਵੀ ਹੋ ਰਿਹਾ ਹੈ। ਸਵੇਰੇ ਚਾਰ ਵਜੇ ਤੋਂ ਲੈ ਕੇ ਮਹਿਜ਼ 100 ਗਜ਼ ਦੀ ਦੂਰੀ ’ਤੇ ਬਣੇ ਹੋਏ ਦੋਵੇਂ ਗੁਰਦੁਆਰਿਆਂ ਵਿਚ ਉਚੀ ਆਵਾਜ਼ ਨਾਲ ਸਪੀਕਰ ਚੱਲਦੇ ਹਨ। ਬਾਣੀ ਦਾ ਪਾਠ ਸੁਣਨ ਵਾਲੇ ਲੋਕ ਰੌਲੇ ਵਿਚ ਕੋਈ ਵੀ ਸ਼ਬਦ ਚੰਗੀ ਤਰ੍ਹਾਂ ਨਹੀਂ ਸੁਣ ਸਕਦੇ। ਦੋਵੇਂ ਧਿਰਾਂ ਹਉਮੈ ਨੂੰ ਪੱਠੇ ਪਾ ਰਹੀਆਂ ਹਨ। ਇਸ ਕਰਕੇ ਆਪ ਜੀ ਉਥੇ ਸਿੰਘਾਂ ਸਾਹਿਬਾਨ ਨੂੰ ਭੇਜ ਕੇ ਦੋਵੇਂ ਧਿਰਾਂ ਨੂੰ ਇਕੱਠੇ ਕਰਕੇ ਕੋਈ ਕਹਾਣੀ ਤਣ ਪੱਤਣ ਲਾਓ ਜੀ।” ਭਾਈ ਰਣਜੀਤ ਸਿੰਘ ਨੇ ਸਾਰੀਆਂ ਗੱਲਾਂ ਬੜੇ ਧਿਆਨ ਨਾਲ ਸੁਣਨ ਤੋਂ ਬਾਅਦ ਕਿਹਾ ਸੀ,

“ਜ਼ਿਲ੍ਹੇ ਪਟਿਆਲੇ ਦੀ ਗੱਲ ਐ, ਉਥੇ ਬਾਪੂ ਜੀ ਹੈਗੇ ਨੇ, ਜਥੇਦਾਰ ਗੁਰਚਰਨ ਸਿੰਘ ਟੌਹੜਾ, ਉਨ੍ਹਾਂ ਕੋਲ ਜਾਓ ਨਾ ਤੁਸੀਂ”

ਅਸੀਂ ਕਿਹਾ ਸੀ “ਬਾਪੂ ਜੀ ਕੋਲ ਵੀ ਅਸੀਂ ਗਏ ਸਾਂ,ਪਰ ਉਨ੍ਹਾਂ ਨੇ ਅਜੇ ਤੱਕ ਵੀ ਕੋਈ ਕਹਾਣੀ ਤਣ ਪੱਤਣ ਨਹੀਂ ਲਾਈ। ਉਸ ਜਗ੍ਹਾ ਉੱਤੇ ਕਦੇ ਵੀ ਕੋਈ ਮਾੜਾ ਭਾਣਾ ਵਾਪਰ ਸਕਦਾ ਹੈ। ਇਕ ਪਾਸੇ 80 ਫੀਸਦੀ ਲੋਕ ਹਨ, ਜਿਨ੍ਹਾਂ ਵਿਚ ਜ਼ਿਆਦਾ ਲੋਕ ਗਰੀਬ ਹਨ, ਜੋ ਲੋਕ ਆਪਣੇ ਬੱਚਿਆਂ ਨੂੰ ਗਰੀਬੀ ਕਾਰਨ ਮਾਡਲ ਸਕੂਲਾਂ ਵਿਚ ਨਹੀਂ ਪੜ੍ਹਾ ਸਕਦੇ, ਉਨ੍ਹਾਂ ਲਈ ਸਕੂਲ ਦੀ ਜ਼ਰੂਰਤ ਹੈ।” ਭਾਈ ਰਣਜੀਤ ਸਿੰਘ ਨੇ ਕਿਹਾ ਸੀ “ਮੈਂ ਕਰਦਾਂ ਜੀ ਕੋਈ ਗੱਲ, ਪਰ ਤੁਸੀਂ ਬਾਪੂ ਜੀ ਕੋਲ ਜਾਓ” ਅਸੀਂ ਖਾਲੀ ਹੱਥੀਂ, ਜਾਣੀ ਆਪਣੀ ਆਤਮਾ ਨੂੰ ਮੁੱਢੋਂ ਹੀ ਲੁਟਾ ਕੇ ਆ ਗਏ ਸਾਂ।

***ਆਤਮ ਪ੍ਰਕਾਸ਼ ਨੇ ਕਿਹਾ,*** “ਰਾਜਨੀਤਕ ਲੋਕ, ਲੋਕਾਂ ਦਾ ਕਤਲੇਆਮ, ਲੋਕਾਂ ਵਿਚ ਝਗੜੇ, ਲੋਕਾਂ ਵਿਚ ਪਾਰਟੀਬਾਜ਼ੀਆਂ ਕਰਾਉਣ ਲਈ ਅਹਿਮ ਜ਼ਿੰਮੇਵਾਰ ਹਨ। ਜੇ ਰਾਜਨੀਤਕ ਲੋਕ ਚਾਹੁਣ ਤੇ ਇਨਸਾਫ਼ ਕਰਨ ਤਾਂ ਮਾਮਲੇ ਪਹਿਲਾਂ ਦੀ ਤਰ੍ਹਾਂ ਪੰਚਾਇਤਾਂ ਵਿਚ ਹੀ

ਨਿੱਬੜ ਸਕਦੇ ਹਨ, ਪਰ ਰਾਜਨੀਤਕ ਲੋਕ ਪੱਖਬਾਜ਼ੀ ਵਿਚ ਵੋਟਾਂ ਲੈਣ ਦੇ ਲਾਲਚ ਨਾਲ ਲੋਕਾਂ ਵਿਚ ਮੁੱਦੇ ਪੈਦਾ ਕਰਕੇ ਆਪਣੀ ਅਹਿਮੀਅਤ ਹਮੇਸ਼ਾਂ ਜਤਾਉਂਦੇ ਰਹਿੰਦੇ ਹਨ।"

ਉਸ ਤੋਂ ਬਾਅਦ ਰਣਜੀਤ ਨਗਰ ਦੇ ਲੋਕ ਜਥੇਦਾਰ ਗੁਰਚਰਨ ਸਿੰਘ ਟੌਹੜਾ ਕੋਲ ਵੀ ਗਏ ਸਨ। ਜਥੇ: ਟੌਹੜਾ ਨੇ ਵੀ ਕਿਸੇ ਪੱਲੇ ਕੁਝ ਨਾ ਪਾਉਂਦੇ ਹੋਏ ਇਹੀ ਕਿਹਾ ਸੀ,

"ਜਿੱਥੇ ਗੁਰਦੁਆਰਾ ਸਾਹਿਬ ਬਣ ਚੁੱਕੇ ਹਨ, ਗੁਰੂ ਗ੍ਰੰਥ ਸਾਹਿਬ ਰੱਖੇ ਜਾ ਚੁੱਕੇ ਹਨ, ਉਸ ਲਈ ਮੈਂ ਕੁਝ ਨਹੀਂ ਕਰ ਸਕਦਾ। ਤੁਸੀਂ ਹੋਰ ਜਗ੍ਹਾ ਸਕੂਲ ਲਈ ਮੁੱਲ ਲੈ ਲਵੋ, ਉਸ ਲਈ ਮੈਂ ਤੁਹਾਡੀ ਮਦਦ ਕਰਨ ਲਈ ਤਿਆਰ ਹਾਂ।' ਰਣਜੀਤ ਨਗਰ ਦੇ 80 ਫੀਸਦੀ ਲੋਕ 10 ਫੀਸਦੀ ਲੋਕਾਂ ਤੋਂ ਹਾਰ ਚੁੱਕੇ ਸਨ, ਲੋਕਾਂ ਨੇ ਕਈ ਵਾਰੀ ਸਕੂਲ ਦੀ ਜਗ੍ਹਾ ਵਿਚੋਂ ਗੁਰੂ ਗ੍ਰੰਥ ਸਾਹਿਬ ਸਤਿਕਾਰ ਸਹਿਤ ਪੁਰਾਣੇ ਗੁਰਦੁਆਰਾ ਸਾਹਿਬ ਵਿਚ ਲੈ ਜਾਣ ਦੀ ਯੋਜਨਾ ਬਣਾਈ ਸੀ ਪਰ ਉਸ ਯੋਜਨਾ ਵਿਚ ਮੈਂ ਹਮੇਸ਼ਾਂ ਅੜਿੱਕਾ ਬਣਦਾ ਸਾਂ। ਮੈਂ ਇਕ ਤਰਕੀਬ ਸੋਚੀ, ਇਕ ਪੋਸਟਰ ਛਪਾਇਆ ਜਾਵੇ ਜਿਸ ਵਿਚ ਸਾਰੀ ਕਹਾਣੀ ਬਿਆਨ ਕੇ ਇਨ੍ਹਾਂ ਭੜਕਾਉ ਲੀਡਰਾਂ ਦੇ ਪਰਦੇਫਾਸ਼ ਕੀਤੇ ਜਾਣ।

***ਪੋਸਟਰ*** ਛਪਵਾਇਆ ਗਿਆ। ਰਾਤ ਦਾ ਇਕ ਵਜੇ ਦਾ ਟਾਈਮ ਸੀ। ਦਿੱਤੇ ਹੋਏ ਪ੍ਰੋਗਰਾਮ ਅਨੁਸਾਰ ਮੇਹਰਬਾਨ ਸਿੰਘ, ਰੁਪਿੰਦਰ ਸਿੰਘ, ਪਵਿੱਤਰ ਸਿੰਘ ਅਤੇ ਮੈਂ, ਸਾਡੇ ਘਰ ਦੇ ਕੋਲ ਇਕੱਠੇ ਹੋ ਗਏ ਸਾਂ। ਅਸੀਂ ਦੋ ਪਾਰਟੀਆਂ ਬਣਾ ਲਈਆਂ। ਅੱਧੇ-ਅੱਧੇ ਪੋਸਟਰ ਵੰਡ ਲਏ ਸਨ। ਰਾਤ ਨੂੰ ਅਸੀਂ ਸਾਰੇ ਰਣਜੀਤ ਨਗਰ ਦੇ ਹਰ ਘਰ ਵਿਚ ਇਕ-ਇਕ ਪੋਸਟਰ ਸੁੱਟਣ ਵਿਚ ਕਾਮਯਾਬ ਹੋ ਗਏ ਸਾਂ। ਸਾਡੇ ਅੰਦਰ ਡਰ ਵੀ ਸੀ। ਪੋਸਟਰ ਅਸੀਂ ਗੁਪਤ ਸੁੱਟ ਰਹੇ ਸਾਂ। ਪੋਸਟਰ ਦੇ ਹੇਠਾਂ ਪੋਸਟਰ ਜਾਰੀ ਕਰਨ ਵਾਲੇ ਦਾ ਨਾਂ ਸਿਰਫ਼ ਏਨਾ ਲਿਖਿਆ ਗਿਆ ਸੀ 'ਰਣਜੀਤ ਨਗਰ ਦੇ ਹਿਤੈਸ਼ੀ'। ਸਵੇਰੀਂ ਪੋਸਟਰ ਲੋਕਾਂ ਨੇ ਪੜ੍ਹਿਆ ਸੀ। ਸਾਰੇ ਰਣਜੀਤ ਨਗਰ ਵਿਚ ਚਰਚਾ ਸ਼ੁਰੂ ਹੋ ਗਈ ਸੀ।

***ਆਤਮ ਪ੍ਰਕਾਸ਼ ਕਹਿੰਦਾ,*** "ਰਾਤ ਨੂੰ ਹੁਸੀਨ ਸੁਪਨੇ ਲੈਂਦੇ ਇਨਸਾਨ ਨੂੰ ਜਗਾਇਆ ਜਾ ਸਕਦਾ ਹੈ, ਪਰ ਧਾਰਮਿਕ ਤੌਰ 'ਤੇ ਅੰਨ੍ਹੇ ਹੋ ਚੁੱਕੇ ਇਨਸਾਨ ਨੂੰ ਜਗਾਉਣਾ ਮੁਸ਼ਕਿਲ ਹੀ ਨਹੀਂ ਸਗੋਂ ਨਾਮੁਮਕਿਨ ਹੈ। ਸ਼ਰਧਾ ਦੀ ਪੱਟੀ ਇਨਸਾਨ ਨੂੰ ਅਜਿਹੀ ਗਹਿਰੀ ਨੀਂਦ ਵਿਚ ਪਹੁੰਚਾ ਦਿੰਦੀ ਹੈ ਕਿ ਉਸ ਨੂੰ ਆਪਣੇ ਧਰਮ ਜਾਂ ਫਿਰਕੇ ਤੋਂ ਬਿਨਾਂ ਕੋਈ ਹੋਰ ਚੰਗਾ ਹੀ ਨਹੀਂ ਲਗਦਾ।" ਅਸੀਂ ਚਰਚਾ ਕਰਾਉਣ ਵਿਚ ਤਾਂ ਕਾਮਯਾਬ ਹੋਏ ਸਾਂ, ਪਰ ਪੱਖਵਾਦੀ ਲੋਕਾਂ ਨੂੰ ਸਹੀ ਰਸਤੇ ਨਹੀਂ ਪਾ ਸਕੇ।

ਦੇਰ ਸ਼ਾਮ ਮੇਰੇ ਘਰੇ ਕੁਝ ਲੋਕ ਆ ਕੇ ਕਹਿੰਦੇ, ਤੁਸੀਂ ਸਾਡੇ ਨਾਲ ਚੱਲੋ ਅਸੀਂ ਗੁਰੂ ਗ੍ਰੰਥ ਸਾਹਿਬ ਨੂੰ ਸ਼ਰਧਾ ਨਾਲ ਸਕੂਲ ਵਿਚੋਂ ਗੁਰਦੁਆਰਾ ਸਾਹਿਬ ਵਿਚ ਲੈ ਕੇ ਜਾਣਾ ਹੈ, ਪਰ ਮੈਂ ਇਹ ਗੱਲ ਸਵੀਕਾਰ ਨਹੀਂ ਕੀਤੀ ਸੀ। ਮੈਂ ਉਨ੍ਹਾਂ ਨਾਲ ਗਿਆ ਵੀ ਨਹੀਂ ਸੀ। ਮੈਂ ਉਨ੍ਹਾਂ ਨੂੰ ਬਹੁਤ ਰੋਕਿਆ ਸੀ। ਜਦੋਂ ਉਹ ਮਿਸ਼ਨ ਤੇ ਗਏ, ਅੱਗੇ ਅਮੀਰ ਲੋਕ ਵੀ ਬੰਦੂਕਾਂ, ਕ੍ਰਿਪਾਨਾਂ ਤਾਣੀ ਖੜ੍ਹੇ ਸਨ। ਲੜਾਈ ਨਾ ਹੋ ਜਾਵੇ, 80 ਫੀਸਦੀ ਲੋਕ ਵਾਪਸ ਮੁੜ ਆਏ। ਪਰ ਸਵੇਰੇ ਹੀ ਪੁਲਿਸ ਆਦਮ-ਬੋ, ਆਦਮ-ਬੋ ਕਰਦੀ ਰਣਜੀਤ ਨਗਰ ਵਿਚ ਆ ਚੁੱਕੀ ਸੀ। ਬੰਦਿਆਂ ਨੂੰ ਫੜ ਕੇ ਗੱਡੀ ਵਿਚ ਤੁੰਨਿਆ ਜਾ ਰਿਹਾ ਸੀ। ਮੇਰੇ ਘਰ ਦਾ ਪਤਾ ਗਿੱਲਾਂ ਦੇ ਮੁੰਡੇ ਗੁਰਪ੍ਰੀਤ ਨੇ ਦੱਸਿਆ। ਪੁਲਿਸ ਨੇ ਮੈਨੂੰ ਵੀ ਗੱਡੀ ਵਿਚ ਫੜ ਕੇ ਸੁੱਟ ਲਿਆ ਸੀ। ਮੈਨੂੰ ਦਸਿਆ ਕਿ ਮੇਰਾ ਨਾਂ ਰਿਪੋਰਟ ਵਿਚ ਇਕ ਚਮਾਰ ਅਮਰੀਕ ਨੇ ਲਿਖਾਇਆ ਸੀ,



ਸਦਰ ਥਾਣੇ ਦੀ ਹਵਾਲਾਤ ਵਿਚ ਮੇਰੀ ਜ਼ਿੰਦਗੀ ਦੀ ਉਹ ਪਹਿਲੀ ਰਾਤ ਸੀ।

***ਆਤਮ ਪ੍ਰਕਾਸ਼ ਕਹਿੰਦਾ,*** "ਹਵਾਲਾਤ ਵਿਚ ਬੰਦਾ ਜ਼ੀਰੋ ਹੋ ਜਾਂਦਾ ਹੈ। ਸਾਰੀਆਂ ਸੋਚਾਂ ਬੰਦ, ਜ਼ਿੰਦਗੀ ਦੀਆਂ ਸਾਰੀਆਂ ਉਲਝਣਾਂ ਖਤਮ, ਬੇਵਸ, ਹੱਥ ਹੁੰਦੇ ਹੋਏ ਵੀ ਨਿਹੱਥਾ, ਪੈਰ ਹੁੰਦੇ ਹੋਏ ਵੀ ਪੱਥਰ। ਦਿਮਾਗ ਹੁੰਦੇ ਹੋਏ ਵੀ ਬੇ ਸੋਚ। ਅੱਖਾਂ ਹੁੰਦੇ ਹੋਏ ਵੀ ਅੰਨਾ। ਬਲ ਹੁੰਦੇ ਹੋਏ ਵੀ ਨਿਤਾਣਾ, ਮਾਣ ਹੁੰਦੇ ਹੋਏ ਵੀ ਨਿਮਾਣਾ, ਦਿਲ ਧੜਕਦਾ ਹੈ, ਤਰਖਾਣ ਦੀ ਧੌਂਕਣੀ ਵਾਂਗ, ਸਾਹ ਅੰਦਰ-ਬਾਹਰ ਹੁੰਦਾ ਹੈ, ਬਸ।

ਰਾਤ ਨੂੰ ਰਣਜੀਤ ਨਗਰ ਵਾਸੀਆਂ ਨਾਲ ਮੈਂ ਵੀ ਹਵਾਲਾਤ ਵਿਚ ਸਾਂ। ਤੰਗ ਜਿਹੀ ਹਵਾਲਾਤ ਵਿਚ ਮੱਛਰਾਂ ਦੇ ਡੰਗ ਨਾਲ ਬੇਹਾਲ ਹੋਇਆਂ ਦੀ ਰਾਤ ਲੰਘ ਗਈ। ਸਾਨੂੰ ਪਤਾ ਲੱਗਿਆ ਕਿ ਪੁਲਿਸ ਨੇ ਸਾਡੇ ਉਪਰ ਝਗੜਾ ਕਰਨ, ਗੁਰਦੁਆਰੇ ਦੀ ਇਮਾਰਤ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਨੁਕਸਾਨ ਪਹੁੰਚਾਉਣ ਦਾ ਦੋਸ਼ ਲਗਾ ਕੇ 107-151 ਦੀ ਧਾਰਾ ਅਧੀਨ ਕਾਗਜ਼ੀ ਕਾਰਵਾਈ ਕੀਤੀ ਹੈ। ਸਾਡੇ ਖਿਲਾਫ਼ ਰਣਜੀਤ ਨਗਰ ਦੇ ਹੀ ਪ੍ਰਧਾਨ ਗੁਰਮੀਤ ਸਿੰਘ ਉਰਫ਼ ਕਾਕਾ ਜੀ ਬੈਂ ਅਤੇ ਕੁਝ ਹੋਰ ਹਿੱਕਾਂ ਤਾਣੀ ਖਲੋਤੇ ਸਨ। 107-151 ਦਾ ਕਲੰਦਰਾ ਤਿਆਰ ਹੋ ਗਿਆ। ਸਾਨੂੰ ਸਾਰਿਆਂ ਨੂੰ ਉਸ ਸਮੇਂ ਦੀ ਐਸ. ਡੀ. ਐਮ. ਸ੍ਰੀਮਤੀ ਰਿਆੜ ਕੋਲ ਪੇਸ਼ ਕੀਤਾ ਗਿਆ, ਰਿਆੜ ਵਿਚ ਅਕਾਲੀ ਮੰਤਰੀ ਬੋਲ ਰਹੇ ਸਨ। ਐਸ. ਡੀ. ਐਮ. ਕੋਲ ਪਹਿਲਾਂ ਹੀ ਸਾਡੇ ਖਿਲਾਫ਼ ਵੱਡੀਆਂ ਸਿਫਾਰਸ਼ਾਂ ਪਹੁੰਚੀਆਂ ਹੋਈਆਂ ਸਨ। ਇਸ ਦਾ ਝਲਕਾਰਾ ਉਸ ਦੀ ਬੋਲੀ ਤੋਂ ਸਾਫ਼ ਦਿਖਾਈ ਦੇ ਰਿਹਾ ਸੀ, "ਮੈਂ ਤੁਹਾਨੂੰ ਆਖਿਆ ਸੀ ਨਾ ਗੁਰਦੁਆਰੇ ਵਿਚ ਜਾ ਕੇ ਕਿ ਤੁਸੀਂ ਸਕੂਲ ਬਣਾਉਣ ਦੀ ਗੱਲ ਛੱਡ ਦਿਓ। ਸਿਉਨੇ ਪਿੰਡ ਦੇ ਸਕੂਲ ਵਿਚ ਬੱਚਿਆਂ ਨੂੰ ਪੜ੍ਹਾ ਲਓ।"

***ਆਤਮ ਪ੍ਰਕਾਸ਼*** ਨੇ ਕਿਹਾ ਸੀ, "ਧਾਰਮਿਕ ਲੀਡਰ, ਅਫ਼ਸਰਸ਼ਾਹੀ, ਰਾਜਨੀਤਕ ਲੋਕ ਜੇਕਰ ਪੱਖਬਾਜ਼ੀ ਵਿਚ ਵਿਦਿਆ ਦੇ ਹੀ ਖਿਲਾਫ਼ ਹੋ ਜਾਣ ਤਾਂ ਸਮਾਜ ਦੀ ਤਰੱਕੀ ਕਰਨਾ ਨਾਮੁਮਕਿਨ ਹੈ।"

***ਤਾਂ ਹੀ ਤਾਂ*** ਹੁਣ ਇਕ ਸਰਵੇ ਅਨੁਸਾਰ 57 ਫੀਸਦੀ ਬੱਚੇ ਅੱਠਵੀ ਤਕ ਹੀ ਦਲਿਤਾਂ ਦੇ ਪੁਜਦੇ ਹਨ, 40 ਫੀਸਦੀ ਬੱਚੇ ਦਸਵੀਂ ਤਕ, ਹੈਰਾਨੀ ਦੀ ਹੀ ਗੱਲ ਹੈ ਕਿ 2.3 ਫੀਸਦੀ ਬੱਚੇ ਗਰੈਜੂਏਟ ਬਣ ਪਾਉਂਦੇ ਹਨ।

ਮੈਜਿਸਟ੍ਰੇਟ ਦੀ ਬੇਇਨਸਾਫ਼ੀ ਨੇ ਸਾਡੀਆਂ ਅੱਖਾਂ ਤੋਂ ਪੱਟੀ ਲਾਹ ਦਿੱਤੀ। ਉਸ ਨੇ ਉਪਰੋਂ ਜ਼ੋਰ ਪਿਆ ਹੋਣ ਕਰਕੇ ਸਾਡੀਆਂ ਮੌਕੇ 'ਤੇ ਜ਼ਮਾਨਤਾਂ ਮਨਜ਼ੂਰ ਨਹੀਂ ਕੀਤੀਆਂ, ਸਾਨੂੰ ਜੇਲ੍ਹ ਭੇਜ ਦਿੱਤਾ। ਸਰਮਾਏਦਾਰਾਂ ਅਤੇ ਜਗੀਰਦਾਰਾਂ ਦੀ ਹਉਮੈਵਾਦੀ ਜੁੰਡਲੀ ਦੀਆਂ ਮਨਆਈਆਂ ਹੋ ਰਹੀਆਂ ਸਨ। ਜਿਸ ਗੱਡੀ ਵਿਚ ਸਾਨੂੰ ਥਾਣਾ ਤੋਂ ਮੈਜਿਸਟ੍ਰੇਟ ਕੋਲ ਅਤੇ ਉਸ ਤੋਂ ਅੱਗੇ ਜੇਲ੍ਹ ਭੇਜਿਆ ਗਿਆ, ਇਸ ਜੁੰਡਲੀ ਦੀ ਜਿਪਸੀ ਸਾਡੇ ਪਿਛੇ ਪਿਛੇ ਰਹੀ। ਇਨ੍ਹਾਂ ਦੇ ਸਿਆਸੀ ਜ਼ੋਰ ਅੱਗੇ ਅਸੀਂ ਬੇਵਸ ਸਾਂ। ਪੁਲਿਸ ਅਤੇ ਮੈਜਿਸਟ੍ਰੇਟ ਸਾਡੀ ਗੱਲ ਸੁਣਨ ਅਤੇ ਸਾਨੂੰ ਇਨਸਾਫ਼ ਦੇਣ ਦੀ ਬਜਾਏ ਇਨ੍ਹਾਂ ਦੇ ਹੱਥ ਠੋਕੇ ਬਣੇ ਹੋਏ ਸਨ। ਮੇਰੀ ਇਹ ਪਹਿਲੀ ਜੇਲ੍ਹ ਯਾਤਰਾ ਸੀ। ਮੇਰੀ ਪਤਨੀ ਘਰ ਵਿਚ ਰੋ ਰੋ ਕੇ ਬੇਹਾਲ ਸੀ। ਮੇਰੀਆਂ ਸਾਰੀਆਂ ਭੈਣਾਂ ਘਰ ਵਿਚ ਆ ਕੇ ਮੇਰੇ ਦੋਵੇਂ ਮਾਸੂਮ ਜਿਹੇ ਬੱਚਿਆਂ ਨੂੰ ਗੋਦੀ ਵਿਚ ਲੈ ਕੇ ਪਿਆਰ ਦੇ ਰਹੀਆਂ ਸਨ। ਜੇਲ੍ਹ ਵਿਚ ਮੈਂ ਗਿਆ ਸਾਂ ਪਰ ਹਨ੍ਹੇਰ ਮੇਰੇ ਘਰ ਵਿਚ ਪੈ ਗਿਆ ਸੀ ਕਿਉਂਕਿ ਮੇਰੇ ਘਰਦਿਆਂ ਨੇ ਮੈਨੂੰ ਬੋਲਦਿਆਂ, ਗੱਲਾਂ ਕਰਦਿਆਂ ਕ੍ਰਾਂਤੀਕਾਰੀ ਗੱਲਾਂ

ਕਰਦਿਆਂ ਨੂੰ ਸੁਣਿਆ ਸੀ ਪਰ ਉਨ੍ਹਾਂ ਨੂੰ ਇਹ ਨਹੀਂ ਪਤਾ ਸੀ ਕਿ ਇਹ ਕ੍ਰਾਂਤੀਕਾਰੀ ਗੱਲਾਂ ਬੰਦੇ ਨੂੰ ਜੇਲ੍ਹ ਵੀ ਦਿਖਾਉਂਦੀਆਂ ਹਨ।

ਮੇਰੀ ਧਰਮ ਪਤਨੀ ਪਰਮਜੀਤ (ਪ੍ਰਭਾ) ਨੇ ਕਦੇ ਮੈਨੂੰ ਖ਼ੂੰਖਾਰ ਪਤਨੀਆਂ ਵਾਲੇ ਰੰਗ ਨਹੀਂ ਵਿਖਾਏ। ਉਹ ਮੇਰੀ ਗੱਲ ਨੂੰ ਕਦੇ ਰੋਕਦੀ-ਟੋਕਦੀ ਵੀ ਨਹੀਂ। ਅੱਜ ਉਹੀ ਮੇਰੀ ਪਤਨੀ ਬੇਹਾਲ ਸੀ। ਉਹ ਮੈਨੂੰ ਜੇਲ੍ਹ ਵਿਚ ਵੀ ਮਿਲਣ ਆਈ ਸੀ। ਜੇਲ ਚੋਂ ਅਸੀਂ ਗੱਡੀ ਵਿਚ ਬੈਠੇ ਪੇਸ਼ੀ ਲਈ ਜਾ ਰਹੇ ਸਾਂ। ਇਸ ਤੋਂ ਪਹਿਲਾਂ ਉਸ ਦਾ ਮੈਨੂੰ ਜੇਲ੍ਹ ਵਿਚ ਮਿਲਣ ਨਾ ਆਉਣ ਕਰਕੇ ਮੈਨੂੰ ਉਸ 'ਤੇ ਗੁੱਸਾ ਵੀ ਸੀ। ਜ਼ਮਾਨਤ ਲਈ ਗੱਡੀ ਵਿਚ ਬੈਠ ਕੇ ਜਾ ਰਹੇ ਨੇ ਮੈਂ ਉਸ ਦੀਆਂ ਅੱਖਾਂ ਵਿਚ ਅੱਥਰੂ ਸਾਫ਼ ਦੇਖੇ ਸਨ। ਕਿਉਂਕਿ ਅਜ ਅਸੀਂ ਇਕ-ਦੂਜੇ ਤੋਂ ਵਿਛੜ ਕੇ ਰਹਿਣ ਨੂੰ ਨਰਕ ਬਰਾਬਰ ਸਮਝਦੇ ਹਾਂ। ਸਾਡੀ ਇਹ ਮੰਗ ਜਾਇਜ਼ ਵੀ ਹੈ ਕਿ ਸਾਡੀ ਮੌਤ ਵੀ ਇਕੱਠਿਆਂ ਦੀ ਹੀ ਆਵੇ।

***ਪ੍ਰਵੇਸ਼ ਸ਼ਰਮਾ ਕਹਿੰਦੈ :*** ਤੁਹਾਡੀ ਪਤਨੀ ਤੁਹਾਡਾ ਹਰੇਕ ਕੰਮ ਕਰਦੀ ਹੈ ਕੀ ਫਿਰ ਤੁਹਾਨੂੰ ਉਸ ਦਾ ਇਕ ਧੰਨਵਾਦ ਵੀ ਨਹੀਂ ਕਰਨਾ ਚਾਹੀਦਾ?

***ਆਤਮ ਪ੍ਰਕਾਸ਼ ਕਹਿੰਦੈ :*** ਸੰਤ ਸਤਿਨਾਮ ਸਿੰਘ ਕੋਲ ਇਕ ਪਤਨੀ ਨੇ ਪਤੀ ਦੀ ਸ਼ਿਕਾਇਤ ਕੀਤੀ ਕਿ ਉਹ ਮੈਨੂੰ ਨਿੱਤ ਮਾਰਦਾ ਤੰਗ ਕਰਦਾ ਹੈ ਤਾਂ ਸੰਤ ਸਤਿਨਾਮ ਸਿੰਘ ਨੇ ਉਸ ਦੇ ਪਤੀ ਨੂੰ ਕਿਹਾ, ਕਿ ਭਾਈ ਤੂੰ ਪ੍ਰੇਮ ਕਰਿਆ ਕਰ, ਪਤੀ ਨੇ ਸੰਤ ਜੀ ਨੂੰ ਇਕ ਸਵਾਲ ਪੁੱਛਿਆ ਕਿ ਪ੍ਰੇਮ ਦੀ ਕੋਈ ਹੱਦ ਵੀ ਹੈ ਤਾਂ ਸੰਤ ਜੀ ਕਹਿਣ ਲੱਗੇ ਪ੍ਰੇਮ ਦੀ ਕੋਈ ਹੱਦ ਨਹੀਂ। ਪ੍ਰੇਮ ਹੱਦਾਂ ਵਿਚ ਨਹੀਂ ਆਉਂਦਾ।

ਚਾਰ ਦਿਨਾਂ ਬਾਅਦ ਸਾਡੀ ਜ਼ਮਾਨਤ ਹੋ ਗਈ ਸੀ। 80 ਫੀਸਦੀ ਲੋਕ ਚੂਹਿਆਂ ਵਾਂਗ ਆਪਣੀਆਂ ਖੁੱਡਾਂ ਵਿਚ ਦਬ ਕੇ ਰਹਿ ਗਏ ਸਨ। ਸਾਡੀਆਂ 107-151 ਦੀਆਂ ਕੋਹੜ ਭਰੀਆਂ ਪੇਸ਼ੀਆਂ ਦੋ ਸਾਲ ਲਗਾਤਾਰ ਚਲਦੀਆਂ ਰਹੀਆਂ। ਰਣਜੀਤ ਨਗਰ ਸਿਉਨਾ ਰੋਡ 'ਤੇ ਮਹਿਜ਼ 100 ਗਜ਼ ਦੀ ਦੂਰੀ 'ਤੇ ਪਾਠੀ ਅੱਜ ਵੀ ਆਹਮੋ-ਸਾਹਮਣੇ ਸਵੇਰੇ ਸ਼ਾਮ ਸਪੀਕਰਾਂ ਦੇ ਉੱਤੇ ਉਚੀ-ਉਚੀ ਗੁਰਬਾਣੀ ਦਾ ਪਾਠ ਕਰਦੇ ਹਨ, ਜਿਸ ਨਾਲ ਗੁਰਬਾਣੀ ਦਾ ਪ੍ਰਚਾਰ ਘੱਟ ਹੋ ਰਿਹਾ ਹੈ, ਸਗੋਂ ਅਵਾਜ ਪ੍ਰਦੂਸ਼ਣ ਜਿਆਦਾ ਪ੍ਰੇਸ਼ਾਨ ਕਰਦਾ ਹੈ। ਇੱਥੇ ਸਰਕਾਰੀ ਸਕੂਲ ਦਾ ਨਾਮੋ-ਨਿਸ਼ਾਨ ਵੀ ਨਹੀਂ ਰਿਹਾ। ਗਰੀਬ ਬੱਚਿਆਂ ਨੂੰ ਪੜ੍ਹਨ ਲਈ ਲੰਮੀ ਦੂਰੀ ਤਹਿ ਕਰਕੇ ਸਿਉਨੇ ਪਿੰਡ ਜਾਣਾ ਪੈਂਦਾ ਹੈ ਜਦਕਿ ਅਮੀਰਾਂ ਦੇ ਬੱਚੇ ਮਾਡਰਨ ਸਕੂਲਾਂ ਵਿਚ ਪੜ੍ਹਦੇ ਹਨ। ਫਿਰ ਇਥੋਂ ਗਰੀਬੀ ਕਿਵੇਂ ਦੂਰ ਹੋ ਸਕਦੀ ਹੈ? ਗਰੀਬੀ ਦੂਰ ਨਹੀ ਹੋ ਸਕਦੀ ਕਿਉਂਕਿ ਸਰਮਾਏਦਾਰ, ਸਿਆਸੀ ਲੋਕ, ਅਫਸਰਸਾਹੀ ਅਤੇ ਧਾਰਮਿਕ ਲੋਕ ਚਾਹੁੰਦੇ ਹੀ ਨਹੀਂ ਕਿ ਗਰੀਬੀ ਦੂਰ ਹੋਵੇ, ਗਰੀਬੀ ਦੂਰ ਹੋ ਗਈ ਤਾਂ ਉਹਨਾਂ ਦੀ ਅਹਿਮੀਅਤ ਖਤਮ ਹੋ ਜਾਵੇਗੀ।

• • •



## "ਵਾਰ-ਡੌਂਗ"

"ਹਰੀਜਨ ਭਰਾਵਾਂ ਲਈ ਬੇਨਤੀ ਹੈ, ਕਿ ਉਹ ਭਾਈ ਮੰਦਰ ਵਿਚ ਜਾ ਕੇ ਮੱਥਾ ਨਾ ਟੇਕਣ, ਬਾਬਾ ਬਾਲ ਜਤੀ ਦੇ ਮੰਦਰ ਦੇ ਅੰਦਰ ਜਾ ਕੇ ਮੱਥਾ ਟੇਕਣ ਦੀ ਹਰੀਜਨ ਭਰਾਵਾਂ ਨੂੰ ਸਖ਼ਤ ਮਨਾਹੀ ਹੈ, ਜਿਹੜੇ ਵੀ ਹਰੀਜਨ ਭਰਾ ਹਨ, ਇਕ ਸੇਵਾਦਾਰ ਬਾਹਰ ਜੰਗਲੇ ਕੋਲ ਖੜ੍ਹਾ ਹੈ, ਉਸ ਕੋਲ ਆਪਣੀ ਸ਼ਰਧਾ ਅਨੁਸਾਰ ਮੱਥਾ ਟੇਕਣ ਦੀ ਸਮੱਗਰੀ ਜਾਂ ਦਾਨ ਪੁੰਨ ਦੇ ਸਕਦੇ ਹਨ, ਜੇਕਰ ਕੋਈ ਹਰੀਜਨ ਭਰਾ ਬਾਬਾ ਬਾਲ ਜਤੀ ਦੇ ਮੰਦਰ ਵਿਚ ਅੰਦਰ ਜਾ ਕੇ ਮੱਥਾ ਟੇਕਦਾ ਹੈ, ਉਸ ਦਾ ਕੋਈ ਨੁਕਸਾਨ ਵੀ ਹੋ ਸਕਦਾ ਹੈ। ਇਸ ਕਰਕੇ ਇਨ੍ਹਾਂ ਬਚਨਾਂ 'ਤੇ ਅਮਲ ਕਰਨਾ ਜ਼ਰੂਰੀ ਹੈ ਭਾ......ਈ......ਈ..."।

***ਬਾਪੂ ਕਹਿੰਦੈ :*** ਹਰੀਜਨ ਸਾਨੂੰ ਬਾਪੂ ਗਾਂਧੀ ਨੇ ਬਣਾਇਆ ਸੀ। ਬਾਪੂ ਗਾਂਧੀ ਬੜੀ ਮਹਾਨ ਆਤਮਾ ਸੀ। ਸਾਨੂੰ ਹਰੀਜਨ ਦਾ ਰੂਪ ਦਿੱਤਾ, ਹਰੀਜਨ ਜਾਨੀ ਰੱਬ ਦੇ ਜੀਵ, ਪਰ ਜਦੋਂ ਬਾਪੂ ਨੇ ਹਰੀਜਨ ਲਫ਼ਜ਼ ਦੀ ਹੋਂਦ ਨੂੰ ਦਰਸਾਉਂਦੀ ਕਹਾਣੀ ਸੁਣੀ ਤਾਂ ਉਹ ਬਾਪੂ ਗਾਂਧੀ ਨੂੰ ਗਾਲ੍ਹਾਂ ਕੱਢਦਾ ਨਹੀਂ ਥੱਕਦਾ ਸੀ।

***ਮਾਸਟਰ ਸ਼ੇਰ ਸਿੰਘ ਮਾਹਮਦਪੁਰ*** ਨੇ ਇਕ ਦਿਨ ਮਹਿਫ਼ਲ ਵਿਚ ਬਹਿ ਕੇ ਗੱਲ ਸੁਣਾਈ, ਅਖੇ ਹਿੰਦੋਸਤਾਨ ਵਿਚ ਵੱਡੇ-ਵੱਡੇ ਮੰਦਰ ਹਨ, ਮੱਠ। ਇਨ੍ਹਾਂ ਮੰਦਰਾਂ ਦੇ ਨਾਂ 'ਤੇ ਬਹੁਤ ਸਾਰੀ ਜ਼ਮੀਨ ਹੈ। ਇਥੇ ਆਮ ਲੋਕ ਰੈਣ ਬਸੇਰਾ ਕਰਦੇ ਹਨ। ਇਕ ਧਾਰਮਿਕ ਪ੍ਰੰਪਰਾ ਅਧੀਨ ਕੁਝ ਅੰਧ-ਵਿਸ਼ਵਾਸੀ ਜਾਂ ਗਰੀਬ ਲੋਕ ਆਪਣੀਆਂ ਧੀਆਂ ਇਨ੍ਹਾਂ ਮੰਦਰਾਂ ਮੱਠਾਂ ਦੇ ਦੇਵਤਿਆਂ ਨੂੰ ਪੇਸ਼ ਕਰ ਜਾਂਦੇ ਹਨ। ਇਨ੍ਹਾਂ ਨੂੰ ਧਾਰਮਿਕ ਬੋਲੀ ਵਿਚ ਦੇਵਵਾਸੀਆਂ ਵੀ ਕਿਹਾ ਜਾਂਦਾ ਹੈ। ਪੱਥਰਾਂ ਦੇ ਦੇਵਤਿਆਂ ਨਾਲ ਵਿਆਹੀਆਂ ਇਨ੍ਹਾਂ ਕੁੜੀਆਂ ਨਾਲ ਉਥੋਂ ਦੇ ਪੁਜਾਰੀ ਜਾਂ ਅਜਿਹੇ ਹੋਰ ਵੱਡੇ ਲੋਕ ਅੱਯਾਸ਼ੀ ਕਰਦੇ ਹਨ। ਇਨ੍ਹਾਂ ਅਖੌਤੀ ਧਾਰਮਿਕ ਬੰਦਿਆਂ ਦੀ ਅੱਯਾਸੀ ਅਤੇ ਬਦਕਾਰੀ ਵਿਚੋਂ ਨਜਾਇਜ਼ ਔਲਾਦ ਪੈਦਾ ਹੁੰਦੀ ਹੈ ਜਿਸ ਨੂੰ ਬਾਪ ਦਾ ਨਾਂ ਨਹੀਂ ਦਿੱਤਾ ਜਾਂਦਾ। ਇਸ ਨਾਜਾਇਜ਼ ਔਲਾਦ ਨੂੰ ਹੀ 'ਹਰੀਜਨ' ਭਾਵ ਰੱਬ ਦਾ ਜੀਵ ਕਹਿ ਦਿੱਤਾ ਜਾਂਦਾ ਸੀ।

***ਇਕ ਸੱਚ*** : ਇਸ ਸੰਸਾਰ ਵਿਚ ਮਹਾਂਪੁਰਸ਼ ਬਣ ਕੇ ਉਭਰੇ ਕੁਝ ਮਹਾਨ ਆਤਮਾਵਾਂ ਨੇ ਸ਼ੂਦਰਾਂ ਨੂੰ ਇੱਜ਼ਤ ਦੇਣ ਦੇ ਮਨਸ਼ੇ ਨਾਲ ਵੱਖੋ-ਵੱਖਰੇ ਨਾਮ ਦਿੱਤੇ। ਕਿਤੇ ਹਰੀਜਨ, ਕਿਤੇ ਰੰਘਰੇਟੇ, ਮਹਾਸ਼ੇ, ਕਬੀਰ ਪੰਥੀ ਆਦਿ ਆਦਿ।

***ਆਤਮ ਪ੍ਰਕਾਸ਼ ਕਹਿੰਦੈ :*** ਇਕ ਜ਼ਹਿਰ ਨੂੰ ਜੇਕਰ ਅੰਮ੍ਰਿਤ ਦਾ ਨਾਂ ਦੇ ਦਿੱਤਾ ਜਾਵੇ ਤਾਂ ਕੀ ਉਸ ਜ਼ਹਿਰ ਦਾ ਅਸਰ ਖਤਮ ਹੋ ਜਾਵੇਗਾ? ਇਕ ਤਲਵਾਰ ਨੂੰ ਜੇਕਰ ਫੁੱਲ ਕਹਿ ਦਿੱਤਾ ਜਾਵੇ ਤਾਂ ਕੀ ਉਹ ਕੱਟਣਾ ਬੰਦ ਕਰ ਦੇਵੇਗੀ? ਚੂੜ੍ਹੇ-ਚਮਾਰ ਨਹੀਂ ਤਾਂ ਹਰੀਜਨ ਰੰਘਰੇਟੇ ਕਿਹਾ ਜਾਣ ਲੱਗ ਪਿਆ ਪਰ ਕੀ ਸਮਾਜ ਦੀਆਂ ਉਨ੍ਹਾਂ ਕਰੂਰ ਨਜ਼ਰਾਂ ਕੋਲੋਂ ਰੰਘਰੇਟੇ ਜਾਂ ਹਰੀਜਨ ਲਫ਼ਜ਼ ਨੂੰ ਘ੍ਰਿਣਾ ਨਾਲ ਨਹੀਂ ਵੇਖਿਆ ਜਾਂਦਾ। ਲਫ਼ਜ਼ੀ ਹੇਰ-ਫੇਰ ਨਾਲ ਦਲਿਤਾਂ ਨੂੰ ਭਰਮਾਉਣਾ ਸਿਆਸਤ ਦਾ ਕੰਮ ਹੈ। ਆਰਥਿਕਤਾ ਜਦੋਂ ਤੱਕ ਉੱਪਰ ਨਹੀਂ ਚੁੱਕੀ ਜਾਂਦੀ, ਉਦੋਂ ਤੱਕ ਕਿਸੇ ਨੂੰ ਵੀ ਲਫ਼ਜ਼ੀ ਫੇਰਬਦਲ ਕਰਕੇ ਸਮਾਜ ਵਿਚ ਉੱਚਾ ਬਣਾਉਣਾ ਨਾ ਮੁਮਕਿਨ ਹੈ। ਹੁਣ ਰੌਲਾ ਹਰੀਜਨ ਰੰਘਰੇਟੇ ਤੋਂ ਵੀ ਅੱਗੇ ਤੁਰ ਪਿਆ ਹੈ। ਹੁਣ ਰਿਜ਼ਰਵ ਅਤੇ ਜਨਰਲ ਦੀ ਗੱਲ ਹੋਣ ਲੱਗ ਪਈ ਹੈ। ਬੇਸ਼ੱਕ ਗੁਰੂ ਸਾਹਿਬ ਨੇ ਰੰਘਰੇਟਾ ਗੁਰੂ ਕਾ ਬੇਟਾ ਕਹਿ ਕੇ ਸਿੱਖ ਨੂੰ ਆਪਣੀ ਹਿੱਕ ਨਾਲ ਤਾਂ ਲਾ ਲਿਆ ਸੀ ਪਰ ਅੱਜ ਦੇ ਬਹੁ ਗਿਣਤੀ ਸਿੱਖਾਂ ਵਿਚ ਰੰਘਰੇਟਾ ਗੁਰੂ ਕਾ ਬੇਟਾ ਸਮਾਜਿਕ ਤੌਰ 'ਤੇ ਨੀਵਾਂ ਹੀ ਹੈ। "ਗੱਲਾਂ ਵੱਡੀਆਂ ਅਮਲ ਥੋਥੇ"

ਸੇਵਾਦਾਰ ਖੜ੍ਹਾ ਉਕਤ ਇਬਾਰਤ ਵਾਰ-ਵਾਰ ਸ਼ਰਧਾਪੂਰਵਕ ਬੋਲ ਰਿਹਾ ਸੀ 'ਕੋਈ ਹਰੀਜਨ ਮੰਦਰ ਵਿਚ ਵੜ ਕੇ ਮੱਥਾ ਨਾ ਟੇਕੇਓ ਭਾ...ਈ...' ਦਲਿਤ ਭਰਾ ਜਿਹੜੇ ਵੀ ਪਿੰਡ ਦੇ ਜਾਂ ਹੋਰ ਇਲਾਕੇ ਦੇ ਸਨ ਉਹ ਇਕ ਪਾਸੇ ਬਾਹਰ ਲਾਈਨ ਵਿਚ ਲੱਗੇ ਹੋਏ ਸ਼ਰਧਾ ਅਨੁਸਾਰ ਆਪਣਾ ਤਿੱਲ-ਫੁੱਲ ਭੇਟ ਕਰਨ ਲਈ ਜੰਗਲੇ ਕੋਲ ਖੜ੍ਹੇ ਹੋਏ ਇਕ ਸੇਵਾਦਾਰ ਨੂੰ ਫੜਾ ਰਹੇ ਸਨ। ਸ਼ਰਧਾ ਵਿਚ ਲਬੋ-ਲਬ ਭਰੇ ਹੋਏ ਸਾਰੇ ਲੋਕੀ ਇਸ ਗੱਲ ਉੱਤੇ ਅਮਲ ਕਰ ਰਹੇ ਸਨ ਕਿਸੇ ਵੀ ਦਲਿਤ ਦੀ ਹਿੰਮਤ ਨਹੀਂ ਪੈ ਰਹੀ ਸੀ ਕਿ ਉਹ ਬਾਬਾ ਬਾਲ ਜਤੀ ਦੇ ਮੰਦਰ ਦੇ ਬਾਹਰ ਖੜ੍ਹਕੇ ਵੀ ਬਾਬਾ ਜੀ ਦੀ ਮੂਰਤੀ ਦੇ ਦਰਸ਼ਨ ਕਰ ਸਕੇ।

23 ਸਾਲ ਮੈਂ ਸ਼ੂਗਰ ਮਿੱਲ ਰੱਖੜਾ ਦੇ ਵਿਚ ਮੁਲਾਜ਼ਮਤ ਕੀਤੀ। ਮੈਨੂੰ ਨਹੀਂ ਪਤਾ ਲੱਗ ਸਕਿਆ ਕਿ ਰੱਖੜਾ ਪਿੰਡ ਵਿਚ ਹੀ ਬਾਬਾ ਬਾਲ ਜਤੀ ਦੇ ਮੰਦਰ ਵਿਚ ਦਲਿਤਾਂ ਨੂੰ ਜਾਣ ਦੀ ਸਖ਼ਤ ਮਨਾਹੀ ਹੈ। ਜਦੋਂ ਮੈਂ ਪੱਤਰਕਾਰਤਾ ਦੇ ਖੇਤਰ ਵਿਚ ਸ਼ਮੂਲੀਅਤ ਕੀਤੀ ਉਸ ਤੋਂ ਬਾਅਦ ਮੈਂ ਸਮਾਜ ਵਿਚ ਹੋ ਰਹੀਆਂ ਸਮਾਜਿਕ ਵਿਤਕਰੇ ਵਾਲੀਆਂ ਘਟਨਾਵਾਂ ਉੱਤੇ ਵੀ ਨਜ਼ਰ ਰੱਖਣ ਲੱਗ ਪਿਆ।

***ਆਲ ਇੰਡੀਆ ਰੇਡੀਓ ਦੇ ਸਟਾਫ਼ ਰਿਪੋਰਟਰ ਸ੍ਰੀ ਪ੍ਰਵੇਸ਼ ਸ਼ਰਮਾ ਕਹਿੰਦੇ ਹਨ***, 'ਪੱਤਰਕਾਰ ਇਨਸਾਨ ਹੀ ਹੁੰਦੇ ਹਨ, ਇਨਸਾਨ, ਇਨਸਾਨਾਂ ਵਰਗੇ ਇਨਸਾਨ, ਪਰ ਪਤਾ ਨਹੀਂ ਕਿਉਂ ਇਨ੍ਹਾਂ ਨੂੰ ਵਾਚ-ਡੌਗ ਦੀ ਉਪਾਧੀ ਦਿੱਤੀ ਹੋਈ ਹੈ।

***ਇਕ ਸੱਚ*** : ਵਾਚ-ਡੌਗ! ਹਰ ਸਮੇਂ ਸਮਾਜ ਵਿਚ ਵਾਪਰ ਰਹੀਆਂ ਘਟਨਾਵਾਂ 'ਤੇ ਨਜ਼ਰ ਰੱਖਣੀ, ਕਿਹੜੀ ਘਟਨਾ ਸੰਵਿਧਾਨ ਦੇ ਕਾਇਦਿਆਂ ਤੋਂ ਉਲਟ ਹੈ, ਕਿਹੜੀ ਘਟਨਾ ਕਾਨੂੰਨ ਦੀਆਂ ਧੱਜੀਆਂ ਉਡਾਉਂਦੀ ਹੈ, ਕਿਹੜੀ ਘਟਨਾ ਗੈਰ ਸਮਾਜਿਕ ਹੈ, ਕਿਹੜੀ ਘਟਨਾ ਮਨੁੱਖੀ ਅਧਿਕਾਰਾਂ ਦਾ ਹਨਨ ਕਰਦੀ ਹੈ, ਕਿਹੜੀ ਘਟਨਾ ਵਿਚ ਕੁਝ ਅਚੰਭੇਦਾਰ ਨਵਾਂ ਹੋਇਆ ਹੈ। ਕਿਹੜੀ ਘਟਨਾ ਵਿਚ ਸਰਕਾਰੀ ਜਾਂ ਗੈਰ ਸਰਕਾਰੀ ਸੰਸਥਾਵਾਂ ਨੇ ਵਿਲੱਖਣ ਪ੍ਰਾਪਤੀ ਕੀਤੀ ਹੈ। ਇਸ ਉੱਤੇ ਪੱਤਰਕਾਰ ਵਲੋਂ ਸਮੇਂ-ਦਰ-ਸਮੇਂ ਨਜ਼ਰਸਾਨੀ ਕਰਨੀ ਜ਼ਰੂਰੀ ਹੁੰਦੀ ਹੈ।

***ਇਕ ਘਟਨਾ :*** ਪਟਿਆਲਾ ਵਿਚ ਸਥਿਤ ਗੋਪਾਲ ਸਵੀਟਸ ਦੀ ਉੱਪਰਲੀ ਮੰਜ਼ਿਲ



ਉੱਤੇ ਬਣੇ ਹੋਏ ਹਾਲ ਵਿਚ ਕਾਂਗਰਸੀ (ਸ਼ਹਿਰੀ) ਪ੍ਰਧਾਨ ਸ੍ਰੀ ਵੇਦ ਪ੍ਰਕਾਸ਼ ਗੁਪਤਾ ਵਲੋਂ ਪ੍ਰੈੱਸ ਕਾਨਫਰੰਸ ਰੱਖੀ ਗਈ। ਪ੍ਰੈੱਸ ਕਾਨਫਰੰਸ ਇਕ ਮਹਾਤਮਾ ਦੀ ਸੀ, ਜੋ ਸ਼ਹਿਰ ਦੇ ਵੱਖ-ਵੱਖ ਇਲਾਕਿਆਂ ਵਿਚ ਸਤਸੰਗ ਕਰਦੇ ਹੋਏ ਸੰਗਤਾਂ ਨੂੰ ਰੂਹਾਨੀ ਉਪਾਧੀਆਂ ਦੀ ਜਾਣਕਾਰੀ ਦੇ ਰਹੇ ਸਨ। ਸ੍ਰੀ ਗੁਪਤਾ ਨੇ ਉਸ ਮਹਾਤਮਾ ਦੀ ਪ੍ਰੈਸ ਕਾਨਫਰੰਸ ਵਿਚ ਸਾਰੇ ਪੱਤਰਕਾਰਾਂ ਨੂੰ ਸੱਦ ਪਾਈ। ਪ੍ਰੈਸ ਕਾਨਫਰੰਸ ਸ਼ੁਰੂ ਹੋਣ ਤੋਂ ਪਹਿਲਾਂ ਆਪਣੇ ਸੁਭਾਅ ਮੁਤਾਬਿਕ ਸ੍ਰੀ ਵੇਦ ਪ੍ਰਕਾਸ਼ ਗੁਪਤਾ ਪੱਤਰਕਾਰਾਂ ਨੂੰ ਸ਼ਾਇਰੋ-ਸ਼ਾਇਰੀ ਨਾਲ ਨਿਹਾਲ ਵੀ ਕਰ ਰਹੇ ਸਨ, ਉਪਰੰਤ ਬਾਬਾ ਜੀ ਦੀ ਪ੍ਰੈਸ ਕਾਨਫਰੰਸ ਦੀ ਕਾਰਵਾਈ ਵੀ ਸ਼ੁਰੂ ਹੋ ਗਈ। ਪੱਤਰਕਾਰ ਕੋਈ ਸਵਾਲ ਕਰਦੇ, ਬਾਬਾ ਜੀ ਨੇ ਪਹਿਲਾਂ ਹੀ ਆਪਣਾ ਸਵਾਲ ਪੱਤਰਕਾਰਾਂ ਉੱਤੇ ਕੀਤਾ।

***"ਆਪ ਕੋ ਪਤਾ ਹੈ ਕਿ ਪੱਤਰਕਾਰੋਂ ਕਾ ਗੁਰੂ ਕੌਣ ਹੈ?"***

ਸਾਰੇ ਪੱਤਰਕਾਰ ਅਚੰਭਤ ਜਿਹੇ ਹੋ ਗਏ ਸਨ। ਗੰਭੀਰ ਪੱਤਰਕਾਰਾਂ ਨੂੰ ਇਹ ਗੱਲ ਇੰਜ ਜਾਪੀ ਜਿਵੇਂ ਕਿ ਬਾਬਾ ਜੀ ਨੇ ਆਪਣਾ ਪ੍ਰਭਾਵ ਮਹਿਫ਼ਲ ਵਿਚ ਸਥਾਪਤ ਕਰਨ ਲਈ ਪੱਤਰਕਾਰਾਂ ਉੱਤੇ ਇਸ ਪ੍ਰਸ਼ਨ ਦਾ ਬਾਣ ਸੁੱਟਿਆ ਸੀ ਤਾਂ ਜੋ ਪੱਤਰਕਾਰ ਸੰਮੋਹਨ ਕਿਰਿਆ ਵਿਚ ਬਾਬਾ ਜੀ ਦੀ ਹਰ ਇਕ ਗੱਲ ਨੂੰ ਖਿੜੇ ਮੱਥੇ ਸੁਣਦੇ ਤੇ ਸਵੀਕਾਰਦੇ ਵੀ ਰਹਿਣ। ਪੱਤਰਕਾਰ ਇਹ ਪ੍ਰਸ਼ਨ ਸੁਣ ਕੇ ਚੁੱਪ ਹੀ ਰਹੇ। ਬਾਬਾ ਜੀ ਨੇ ਫਿਰ ਪੁੱਛਿਆ,

"ਮੁਝੇ ਲਗਤਾ ਹੈ ਕਿ ਆਪ ਕੋ ਆਪਣੇ ਗੁਰੂ ਕਾ ਹੀ ਪਤਾ ਨਹੀਂ, ਮੈਂ ਬਤਾਊਂ, ਆਪ ਕੇ ਗੁਰੂ ਨਾਰਦ ਮੁਨੀ ਜੀ ਹੈਂ, ਨਾਰਦ ਮੁਨੀ ਜੀ ਭੀ ਤੋ ਸੂਚਨਾ ਦੇਣੇ ਕਾ ਕਾਮ ਹੀ ਕਰਤੇ ਹੈਂ।"

ਕਈ ਪੱਤਰਕਾਰ ਇਹ ਗੱਲ ਸੁਣ ਕੇ ਬਾਬਾ ਜੀ ਵੱਲ ਸ਼ਰਧਾ ਭਰੀਆਂ ਨਜ਼ਰਾਂ ਨਾਲ ਵੇਖਣ ਲੱਗ ਪਏ, ਕਈ ਪੱਤਰਕਾਰ ਸਿਰਫ਼ ਖਬਰ ਦੇ ਹੀ ਇੱਛੁਕ ਸਨ, ਇਹ ਗੱਲ ਉਨ੍ਹਾਂ ਨੂੰ ਬਾਬਾ ਜੀ ਦੀ ਵਾਧੂ ਜਿਹੀ ਜਾਪ ਰਹੀ ਸੀ। ਉਸ ਤੋਂ ਬਾਅਦ ਬਾਬਾ ਜੀ ਨੇ ਆਪਣੀ ਪ੍ਰੈਸ ਕਾਨਫਰੰਸ ਦੀ ਕਾਰਵਾਈ ਸ਼ੁਰੂ ਕਰ ਦਿੱਤੀ। ਸਾਰੀਆਂ ਗੱਲਾਂ ਦੇ ਵਿਚੋਂ ਬਾਬਾ ਜੀ ਨੇ ਇਕ ਗੱਲ ਆਖੀ,

"ਰਾਮ ਮੰਦਿਰ ਤੋ ਬਨ ਕੇ ਰਹੇਗਾ, ਵੋਹ ਵੀ ਅਯੁੱਧਿਆ ਮੇਂ, ਆਪ ਕੋ ਪਤਾ ਹੈ ਹਮਾਰਾ ਸੰਪਰਕ ਪੰਜਾਬ ਕੇ ਜਾਨੇ-ਮਾਨੇ ਸਿੱਖ ਲੀਡਰੋਂ ਸੇ ਹੋ ਚੁੱਕਾ ਹੈ, ਜਥੇਦਾਰ ਮਨਜੀਤ ਸਿੰਘ, ਚੰਡੀਗੜ੍ਹ ਕੇ ਏਕ ਗੁਰਦੁਆਰੇ ਕਾ ਮੁੱਖਯ ਗ੍ਰੰਥੀ, ਔਰ ਬਹੁਤ ਸਾਰੇ ਸਿੱਖ ਲੀਡਰ ਹੈਂ ਜੋ ਕਿ ਹਮੇਂ ਮੰਦਰ ਬਨਾਨੇ ਕੇ ਲੀਏ ਆਪਨੀ ਤਨ, ਮਨ ਔਰ ਧਨ ਸੇ ਮਦਦ ਕਰਨੇ ਕੇ ਲੀਏ ਤਿਆਰ ਹੈਂ।"

***ਆਤਮ ਪ੍ਰਕਾਸ਼ ਕਹਿੰਦੈ :*** ਬਾਬੇ, ਧਰਮ ਗੁਰੂ, ਅਖੌਤੀ ਸੰਤ, ਗੈਰ ਸਮਾਜਿਕ ਸਿਆਸੀ ਲੋਕ, ਆਦਿ ਹੀ ਜਾਤਾਂ ਮਜ਼ਹਬਾਂ ਦੇ ਨਾਂ ਤੇ ਇਨਸਾਨੀਅਤ ਦਾ ਕਤਲ ਕਰਾਉਣ ਲਈ ਜਿਮੇਵਾਰ ਹਨ ਜਾਂ ਫਿਰ ਸਮਾਜ ਦੇ ਠੇਕੇਦਾਰ।

ਪ੍ਰੈਸ ਕਾਨਫਰੰਸ ਖਤਮ ਹੋ ਚੁੱਕੀ ਸੀ। ਸਾਰੇ ਪੱਤਰਕਾਰ ਖਾਣੇ ਵੱਲ ਹੋ ਰਹੇ ਸਨ। ਵੇਦ ਪ੍ਰਕਾਸ਼ ਗੁਪਤਾ ਸਾਰਿਆਂ ਨੂੰ ਖਾਣਾ ਖਾਣ ਲਈ ਪ੍ਰੇਰਿਤ ਕਰ ਰਹੇ ਸਨ, ਪਰ ਮੇਰਾ ਮਨ ਉਕਤ ਵਾਕਿਆ ਨੂੰ ਵਾਚ-ਡੌਗ ਬਣ ਕੇ ਵੇਖਣ ਲੱਗ ਪਿਆ ਸੀ। ਜਦੋਂ ਸਾਰੇ ਹੀ ਖਾਣਾ ਖਾ ਰਹੇ ਸਨ ਤਾਂ ਮੈਂ ਬਾਬਾ ਜੀ ਕੋਲ ਜਾ ਕੇ ਸ਼ਰਧਾਪੂਰਵਕ ਬੈਠ ਗਿਆ। ਬਾਬਾ ਜੀ ਦੀ ਸ਼ਰਧਾ ਅਨੁਸਾਰ ਪ੍ਰਸ਼ੰਸਾ ਕਰਨ ਤੋਂ ਬਾਅਦ ਮੈਂ ਬਾਬਾ ਜੀ ਨੂੰ ਪੁੱਛ ਲਿਆ,

"ਬਾਬਾ ਜੀ ਰਾਮ ਮੰਦਰ ਬਣਾਉਣ ਲਈ ਜੋ ਤੁਸੀਂ ਸਿੱਖ ਲੀਡਰਾਂ ਵਲੋਂ ਮਦਦ ਦੇਣ ਦੀ ਗੱਲ ਆਖੀ ਹੈ ਉਸ ਵਿਚ ਕੀ ਸੱਚਾਈ ਹੈ"। ਬਾਬਾ ਜੀ ਜਿਵੇਂ ਫਟ ਹੀ ਪਏ ਸਨ, ਉਨ੍ਹਾਂ ਵਾਰ-ਵਾਰ ਮੈਨੂੰ ਇਹ ਗੱਲ ਜਿਤਾਈ ਕਿ ਬਹੁਤ ਸਾਰੇ ਸਿੱਖ ਲੀਡਰ ਰਾਮ ਮੰਦਰ ਬਣਾਉਣ ਲਈ ਉਸ ਦੇ ਨਾਲ ਖੜ੍ਹੇ ਹਨ। ਮੈਂ ਗੱਲ ਪੱਕੀ ਕਰਕੇ ਰਿਕਾਰਡਿੰਗ ਕਰਨ ਤੋਂ ਬਾਅਦ ਖਾਣਾ ਖਾਣ ਲੱਗ ਪਿਆ। ਮੈਨੂੰ ਇਹ ਗੱਲ ਵਾਰ-ਵਾਰ ਖਟਕ ਰਹੀ ਸੀ, ਕਿ ਕਾਂਗਰਸੀ ਪ੍ਰਧਾਨ ਰਾਮ ਮੰਦਰ ਬਣਾਉਣ ਦੀ ਮੁਹਿੰਮ ਨੂੰ ਲੈ ਕੇ ਪੰਜਾਬ ਵਿਚ ਫਿਰ ਰਹੇ ਇਸ ਮਹਾਤਮਾ ਦੀ ਪ੍ਰੈਸ ਕਾਨਫਰੰਸ ਕਿਉਂ ਕਰਾ ਰਹੇ ਹਨ, ਕਾਂਗਰਸ ਦੇ ਏਜੰਡੇ ਵਿਚ ਤਾਂ ਰਾਮ ਮੰਦਰ ਬਣਾਉਣ ਦੀ ਨੀਤੀ ਸਪਸ਼ਟ ਰੂਪ ਵਿਚ ਹੈ ਹੀ ਨਹੀਂ। ਮੈਂ ਇਹ ਖ਼ਬਰ ਦੇਸ਼ ਸੇਵਕ ਨੂੰ ਭੇਜ ਦਿੱਤੀ। ਮੈਨੂੰ ਦੇਸ਼ ਸੇਵਕ ਦੇ ਸਬ-ਐਡੀਟਰ ਪ੍ਰੀਤ ਕਮਲ (ਅੱਜ ਕੱਲ ਸਪੋਕਸਮੈਨ ਵਿਚ) ਦਾ ਫੋਨ ਆਇਆ। ਪ੍ਰੀਤ ਕਮਲ ਨੇ ਮੈਥੋਂ ਇਸ ਘਟਨਾ ਦੀ ਹੋਰ ਜਾਣਕਾਰੀ ਲਈ। ਜਦੋਂ ਸਵੇਰੇ ਉਸ ਪ੍ਰੈਸ ਕਾਨਫਰੰਸ ਬਾਬਤ ਮੈਂ ਅਖ਼ਬਾਰਾਂ ਦੀਆਂ ਖ਼ਬਰਾਂ ਵੇਖੀਆਂ ਤਾਂ ਹੋਰ ਅਖ਼ਬਾਰਾਂ ਵਿਚ ਸਿੰਗਲ ਕਾਲਮ ਖ਼ਬਰ ਛਪੀ ਹੋਈ ਸੀ, ਜਦਕਿ ਦੇਸ਼ ਸੇਵਕ ਵਿਚ ਫਰੰਟ ਪੇਜ਼ 'ਤੇ ਸੁਰਖੀ (ਮੁੱਖ ਖ਼ਬਰ) ਛਪੀ ਹੋਈ ਸੀ, ਮੈਨੂੰ ਕਈ ਪੱਤਰਕਾਰਾਂ ਨੇ ਕਿਹਾ ਕਿ ਵੇਦ ਪ੍ਰਕਾਸ਼ ਗੁਪਤਾ ਤੁਹਾਡੇ 'ਤੇ ਕਾਫ਼ੀ ਖ਼ਫਾ ਹਨ। ਪਰ ਬਾਬਾ ਜੀ ਵਲੋਂ ਮੈਨੂੰ ਬੜੇ ਹੀ ਪ੍ਰੇਮ ਭਰੀ ਆਵਾਜ਼ ਵਿਚ ਇਕ ਫੋਨ ਆਇਆ, ਜਿਸ ਵਿਚ ਉਸਨੇ ਮੈਨੂੰ ਬਾਕੀ ਸਭ ਗੱਲਾਂ ਕਰਨ ਤੋਂ ਬਾਅਦ ਇਹ ਵੀ ਆਖਿਆ, "ਨਾਰਦ ਮੁਨੀ ਵੀ ਆਪ ਕੇ ਜੈਸੇ ਹੀ ਕਰਤੇ ਹੈਂ ਗੁਰੂ ਹੈ ਨਾ ਆਪ ਕੇ, ਆਪ ਵੀ ਫਿਰ ਐਸੇ ਹੀ ਕਰੋਗੇ ਨਾ।" ਬਾਬਿਆਂ ਦੀ ਨਿਮਰਤਾ ਸੋਨੇ ਵਿਚ ਸੁਹਾਗੇ ਦਾ ਕੰਮ ਕਰਦੀ ਹੈ।

ਰੱਖੜਾ ਮਿੱਲ ਵਿਚ ਗੰਨਾ ਦਫ਼ਤਰ ਦੇ ਸਾਹਮਣੇ ਦਰਬਾਰਾ ਖਾਨ ਚਾਹ ਦੀ ਰੇਹੜੀ ਲਾ ਕੇ ਬੜੀ ਕਮਾਲ ਦੀ ਚਾਹ ਪਿਲਾਉਂਦਾ ਸੀ। ਮੇਰੀਆਂ ਕਈ ਵਾਰੀ ਉਸ ਨਾਲ ਡੂੰਘੀਆਂ ਗੱਲਾਂ ਹੁੰਦੀਆਂ। ਸਾਰੇ ਮੁਲਾਜ਼ਮ ਤੇ ਅਧਿਕਾਰੀ ਉਸ ਕੋਲੋਂ ਚਾਹ ਪੀਂਦੇ ਪਰ ਉਸ ਦੇ ਨਾਲ ਬਹੁਤੀਆਂ ਗੱਲਾਂ ਖੁੱਲ੍ਹ ਕੇ ਨਾ ਕਰਦੇ, ਦਰਬਾਰਾ ਖਾਨ ਵੀ ਗਾਲ੍ਹੜੀ ਨਹੀਂ ਸੀ। ਜਦੋਂ ਵੀ ਮੈਂ ਚਾਹ ਪੀਣੀ ਉਹਦੇ ਨਾਲ ਕਈ ਗੱਲਾਂ ਹੋਰ ਵੀ ਕਰ ਲੈਣੀਆਂ। ਉਸ ਨੇ ਕਦੇ ਮੈਥੋਂ ਪੈਸੇ ਵੀ ਨਹੀਂ ਮੰਗੇ ਸਨ, ਮੈਂ ਉਸ ਦੇ ਪੈਸੇ ਕਦੇ ਰੱਖੇ ਵੀ ਨਹੀਂ ਸਨ। ਗੱਲਾਂ-ਗੱਲਾਂ ਵਿਚ ਉਸ ਨੇ ਬਾਬਾ ਬਾਲ ਜਤੀ ਦੇ ਮੰਦਰ ਦੀ ਗੱਲ ਵੀ ਕਰ ਦਿੱਤੀ, 'ਇਥੇ ਮੰਦਰ ਵਿਚ ਜਾਣ ਤੋਂ ਮੁਸਲਮਾਨਾਂ ਨੂੰ ਤੇ ਹਰੀਜਨਾਂ ਨੂੰ ਪਤਾ ਨੀ ਕਿਉਂ ਰੋਕਦੇ ਨੇ।' ਇਹ ਇਕ ਲਾਈਨ ਸੀ ਜਿਹੜੀ ਕਿ ਮੇਰੇ ਦਿਮਾਗ ਵਿਚ ਠਾਹ ਦੇਕੇ ਵੱਜੀ। ਪੰਜਾਬ ਜਿਹੇ ਅਗਾਂਹਵਧੂ ਸੂਬੇ ਵਿਚ ਅਜਿਹੇ ਮੰਦਰ ਵੀ ਹਨ ਜਿਥੇ ਅੱਜ ਵੀ ਦਲਿਤਾਂ ਨੂੰ ਜਾਣ ਦੀ ਮਨਾਹੀ ਹੈ, ਉਹ ਵੀ ਜ਼ਿਲ੍ਹੇ ਪਟਿਆਲੇ ਵਿਚ, ਉਹ ਵੀ ਉਸ ਪਿੰਡ ਵਿਚ ਜਿਹੜਾ ਪਿੰਡ ਇੰਟਰਨੈਸ਼ਨਲ ਪੱਧਰ 'ਤੇ ਧਾਲੀਵਾਲ ਪਰਿਵਾਰ ਕਰਕੇ ਮਸ਼ਹੂਰ ਵੀ ਹੈ। ਸੁਰਜੀਤ ਸਿੰਘ ਰੱਖੜਾ ਇਸ ਪਿੰਡ ਦਾ ਸਿਆਸੀ ਲੀਡਰ ਵੀ ਹੈ ਫਿਰ ਵੀ ਇਥੇ ਅਜਿਹਾ ਮੰਦਰ ਹੈ। ਮੈਂ ਉਸ ਦਿਨ ਦਰਬਾਰਾ ਖਾਨ ਨੂੰ ਕੋਈ ਬਹੁਤੀ ਗੱਲ ਨਹੀਂ ਪੁੱਛੀ। ਅਗਲੀ ਮੀਟਿੰਗ ਵਿਚ ਮੈਂ ਦਫ਼ਤਰ ਵਿਚ ਆਉਣ ਸਮੇਂ ਰੱਖੜੇ ਪਿੰਡ ਦੇ ਸਰਵੇਅਰਾਂ ਨੂੰ ਪੁੱਛ ਲਿਆ। ਉਨ੍ਹਾਂ ਹੋਰ ਵੀ ਹੈਰਾਨੀਜਨਕ ਗੱਲ ਆਖੀ ਕਿ ਇਥੇ ਹੀ ਪਿੰਡ ਮਡੌੜ ਵਿਚ ਵੀ ਬਾਬਾ ਭੋਲਾ ਰਾਮ ਜੀ ਦੇ ਮੰਦਰ ਵਿਚ ਦਲਿਤਾਂ ਨੂੰ ਮੱਥਾ ਟੇਕਣ ਦੀ ਸਖ਼ਤ ਮਨਾਹੀ ਹੈ। ਮੈਂ ਸਾਰੀ ਪੜਤਾਲ ਕਰਨ ਤੋਂ ਬਾਅਦ ਇਹ ਵਿਚਾਰ



ਅੰਗਰੇਜ਼ੀ ਟ੍ਰਿਬਿਊਨ ਦੇ ਪੱਤਰਕਾਰ ਜੰਗਵੀਰ ਨਾਲ ਸਾਂਝੇ ਕੀਤੇ। ਪੂਰੀ ਪੜਤਾਲ ਕਰਨ ਤੋਂ ਬਾਅਦ ਅਸੀਂ ਇਹ ਖ਼ਬਰ ਛਾਪ ਦਿੱਤੀ। ਸਾਰੇ ਪ੍ਰਸ਼ਾਸਨ ਨੂੰ ਹੱਥਾਂ ਪੈਰਾਂ ਦੀ ਪੈ ਗਈ।

***ਇਕ ਵਿਚਾਰ :*** ਕਲਮ ਦੋ ਧਾਰੀ ਤਲਵਾਰ ਹੈ, ਫੁੱਲ ਵੀ ਹੈ ਤੇ ਫਲ਼ ਵੀ।

ਰਿਪੋਰਟ ਛੱਪਣ ਤੋਂ ਬਾਅਦ ਇਕ ਦਿਨ ਮੇਰਾ ਸੁਰਜੀਤ ਸਿੰਘ ਰੱਖੜਾ ਨਾਲ ਸੰਪਰਕ ਹੋਇਆ। ਮੇਰੇ ਨਾਲ ਉਹ ਪਹਿਲਾਂ ਵਾਂਗ ਖਿੜੇ ਮੱਥੇ ਨਹੀਂ ਮਿਲੇ। ਮੈਨੂੰ ਕਹਿੰਦੇ, 'ਕੋਈ ਚੱਜ ਦੀਆਂ ਖ਼ਬਰਾਂ ਲਾ ਲਿਆ ਕਰੋ, ਮੈਨੂੰ ਪੁੱਛ ਲੈਣਾ ਸੀ ਜੇ ਬਾਬਾ ਬਾਲ ਜਤੀ ਦੇ ਮੰਦਰ ਦੀ ਖ਼ਬਰ ਲਾਉਣੀ ਸੀ, ਨਾਲੇ ਉਹ ਤਾਂ ਰਾਮਗੜ੍ਹੀਆਂ ਦਾ ਮੰਦਰ ਹੈ, ਰਵਾਇਤ ਚਲੀ ਆ ਰਹੀ ਆ।' ਮੈਂ ਰੱਖੜਾ ਸਾਹਿਬ ਨੂੰ ਬਹੁਤ ਪ੍ਰੇਮ ਕਰਦਾ, ਮੈਨੂੰ ਉਸ ਦੀਆਂ ਗੱਲਾਂ ਤੋਂ ਹੈਰਾਨੀ ਵੀ ਹੋ ਰਹੀ ਸੀ ਤੇ ਭੈਅ ਵੀ ਆ ਰਿਹਾ ਸੀ। ਮੈਂ ਵਾਰ-ਵਾਰ ਸੋਚ ਰਿਹਾ ਸਾਂ ਕਿ ਰੱਖੜਾ ਸਾਹਿਬ ਨੇ ਅੱਜ ਮੈਨੂੰ ਅਜਿਹੀਆਂ ਗੱਲਾਂ ਕਿਉਂ ਆਖੀਆਂ, ਕਿਉਂਕਿ ਮੈਂ ਰੱਖੜਾ ਮਿੱਲ ਵਿਚ ਉਸ ਸਮੇਂ ਮੁਲਾਜ਼ਮ ਵੀ ਸੀ, ਮੈਨੂੰ ਆਪਣੀ ਨੌਕਰੀ ਦਾ ਖਤਰਾ ਵੀ ਬਣ ਗਿਆ ਸੀ। ਬਾਅਦ ਵਿਚ ਮੈਨੂੰ ਪਤਾ ਲੱਗਿਆ ਕਿ ਮੇਰੇ ਖਿਲਾਫ਼ ਸੁਰਜੀਤ ਸਿੰਘ ਰੱਖੜਾ ਨਾਲ ਰਹਿੰਦੇ ਕੁਝ ਚਮਚਾ ਕਿਸਮ ਦੇ ਲੋਕਾਂ ਨੇ ਉਸ ਨੂੰ ਬੁਰੀ ਤਰ੍ਹਾਂ ਭੜਕਾਇਆ ਹੋਇਆ ਸੀ। ਉਸ ਸਮੇਂ ਮੇਰੇ ਸਾਹਮਣੇ ਹਵਾ ਵਿਚ ਉਡਦੀ ਹੋਈ ਗੱਲ ਬਿਲਕੁਲ ਹੀ ਪੱਕੀ ਹੋ ਗਈ ਕਿ ***ਲੀਡਰ ਕੰਨਾਂ ਦੇ ਕੱਚੇ ਹੁੰਦੇ ਹਨ*** ।

***ਬਾਪੂ ਕਹਿੰਦੇ,*** "ਇਕ ਕੁਇੰਟਲ ਦੁੱਧ ਨੂੰ ਫਾੜਣ ਲਈ ਕੁਝ ਬੂੰਦਾਂ ਤੇਜ਼ਾਬ ਕਾਫ਼ੀ ਹੈ।

ਉਹ ਸੀ ਫੁੱਲਾਂ ਦੀ ਮਹਿਕ ਵਰਗਾ,
ਉਹ ਸੀ ਫਕੀਰਾਂ ਦੀ ਸੋਚ ਵਰਗਾ।
ਉਹ ਸੀ ਮਾਂ ਦੀ ਮਮਤਾ ਵਰਗਾ,
ਉਹ ਸੀ ਕਲਮ ਦੀ ਨੋਕ ਵਰਗਾ।
ਉਹ ਮਸੀਹਾ ਸੀ ਰੱਬ ਦੇ ਯਾਰ ਵਰਗਾ,
ਬਾਪੂ ਕਰਤਾਰ ਸੀ ਬਸ ਕਰਤਾਰ ਵਰਗਾ।
ਉਹਦੀ ਯਾਦ ਸਦਾ ਹੀ ਆਉਂਦੀ ਰਹਿਣੀ,
ਰਹੂ ਚਮਕਦਾ ਚੰਨ ਚਮਕਾਰ ਵਰਗਾ।

ਉਕਤ ਕਵਿਤਾ ਮੈਂ ਚੜ੍ਹਦੀਕਲਾ ਵਿਚ ਸਬ-ਐਡੀਟਰ ਹੁੰਦੇ ਹੋਏ, ਮੇਰੇ ਵਲੋਂ ਸ਼ੁਰੂ ਕੀਤੇ ਗਏ ਵਿਸ਼ੇਸ਼ ਕਾਲਮ 'ਮੇਰੀ ਰਾਇ' ਵਿਚ ਸੁਰਜੀਤ ਸਿੰਘ ਰੱਖੜਾ ਦੇ ਬਾਪੂ ਸੂਬੇਦਾਰ ਕਰਤਾਰ ਸਿੰਘ ਦੀ ਬਰਸੀ ਨੂੰ ਸਮਰਪਿਤ ਲਿਖੀ ਸੀ, ਸ੍ਰ. ਰੱਖੜਾ ਨੇ ਜਾਂ ਉਸ ਦੇ ਪਰਿਵਾਰ ਨੇ ਉਸ ਕਵਿਤਾ ਬਾਬਤ ਕਦੇ ਵੀ ਮੇਰੇ ਨਾਲ ਗੱਲ ਨਹੀਂ ਕੀਤੀ। ਬੇਸ਼ੱਕ ਮੈਨੂੰ ਇਹ ਪਤਾ ਲੱਗ ਗਿਆ ਸੀ ਕਿ ਰੱਖੜਾ ਪਰਿਵਾਰ ਨੇ ਇਹ ਕਵਿਤਾ ਵਾਰ-ਵਾਰ ਪੜ੍ਹੀ ਸੀ। ਉਨ੍ਹਾਂ ਨੂੰ ਇਹ ਕਵਿਤਾ ਚੰਗੀ ਨਹੀਂ ਲੱਗੀ, ਜਾਂ ਫਿਰ ਆਪਣੇ ਬਾਪੂ ਜੀ ਦੀ ਤਾਰੀਫ਼ ਚੰਗੀ ਲੱਗੀ ਹੋਵੇਗੀ ਜਾਂ ਨਹੀਂ, ਇਹ ਮੈਨੂੰ ਅਜੇ ਤੱਕ ਵੀ ਪਤਾ ਨਹੀਂ ਲੱਗਿਆ।

***ਇਕ ਹੋਰ :*** ਅਮੀਰਾਂ ਦੀ, ਸਰਮਾਏਦਾਰਾਂ ਦੀ, ਅਧਿਕਾਰੀਆਂ ਦੀ ਇਹ ਸੋਚ ਰਹਿੰਦੀ ਹੈ ਕਿ ਆਪਣੇ ਤੋਂ ਛੋਟੇ ਮੁਲਾਜ਼ਮ ਦਾ ਜਾਂ ਗਰੀਬ ਦਾ ਕੀਤਾ ਹੋਇਆ ਕੰਮ ਸਰਾਹਿਆ ਨਾ ਜਾਵੇ।

ਧਾਲੀਵਾਲ ਪਰਿਵਾਰ, ਦਾਨੀਆਂ ਦਾ ਪਰਿਵਾਰ, ਦਰਿਆ ਦਿਲਾਂ ਦਾ ਪਰਿਵਾਰ

ਬਣ ਕੇ ਸਮਾਜਿਕ, ਸਿਆਸਤ ਅਤੇ ਆਰਥਿਕ ਖਿੱਤਿਆਂ ਵਿਚ ਉਭਰਿਆ ਹੈ। ਮੈਂ ਹਮੇਸ਼ਾਂ ਇਨ੍ਹਾਂ ਦੇ ਇਨ੍ਹਾਂ ਕਰਮਾਂ ਕਰਕੇ ਇਨ੍ਹਾਂ ਨੂੰ ਨਤ-ਮਸਤਕ ਹੁੰਦਾ ਰਹਿੰਦਾ। ਹਮੇਸ਼ਾਂ ਮੇਰਾ ਦਿਲ ਕਰਦਾ ਕਿ ਇਨ੍ਹਾਂ ਦੀ ਹਰ ਪੱਖੋਂ ਮਦਦ ਕੀਤੀ ਜਾਵੇ। ਸਾਡਾ ਸਾਰਾ ਪਿੰਡ ਮੇਰੇ ਸਮੇਤ ਕਾਂਗਰਸੀ ਸੀ ਜਦੋਂ ਮੈਂਬਰ ਪਾਰਲੀਮੈਂਟ ਦੀ ਚੋਣ ਲੜਨ ਲਈ, ਸੁਰਜੀਤ ਸਿੰਘ ਰੱਖੜਾ ਮੈਦਾਨ ਵਿਚ ਸਨ ਤਾਂ ਮੇਰੇ ਪਿੰਡ ਵਿਚ ਪਹਿਲੀ ਵਾਰ ਸੁਰਜੀਤ ਸਿੰਘ ਰੱਖੜਾ (ਅਕਾਲੀਆਂ) ਦੀ ਸਟੇਜ ਮੇਰੇ ਕਾਰਨ ਲੱਗੀ ਸੀ।

***ਸੱਚੋ ਸੱਚ :*** ਕਿਸੇ ਮਹਾਨ ਵਿਅਕਤੀ ਦੀ ਜ਼ਿੰਦਗੀ ਨੂੰ ਗਹਿਰਾਈ ਨਾਲ ਨਾ ਪਰਖੋ ਕਿਉਂਕਿ ਅਖਿਰ ਉਹ ਵੀ ਇਨਸਾਨ ਹੀ ਹੈ।

ਮੈਂ ਸਵੇਰੇ ਹੀ ਰੱਖੜੇ ਆਮ ਵਾਂਗ ਪੁੱਜਿਆ। ਜਗਾਧਰੀ ਦਾ ਇਕ ਬਜ਼ੁਰਗ ਵਿਚਾਰੇ ਜਿਹੇ ਹਾਵ ਭਾਵਾਂ ਨਾਲ ਸ੍ਰ. ਰੱਖੜਾ ਦੇ ਕਰੀਬੀਆਂ ਨਾਲ ਸੰਪਰਕ ਕਰ ਰਿਹਾ ਸੀ। ਉਹ ਵੀ ਇਹੀ ਚਰਚਾ ਸੁਣ ਕੇ ਆਇਆ ਸੀ ਕਿ ਰੱਖੜਾ ਪਰਿਵਾਰ ਦਾਨੀਆਂ ਦਾ ਪਰਿਵਾਰ ਹੈ। ਉਸ ਬਜੁਰਗ ਵਲੋਂ ਕਿਹਾ ਜਾ ਰਿਹਾ ਸੀ ਕਿ ਉਸ ਦੀਆਂ ਚਾਰ ਕੁਆਰੀਆਂ ਕੁੜੀਆਂ ਹਨ। ਉਸ ਦੀਆਂ ਦੋ ਕੁੜੀਆਂ ਦਾ ਕੁਝ ਦਿਨਾਂ ਵਿਚ ਵਿਆਹ ਹੈ। ਰੱਖੜਾ ਪਰਿਵਾਰ ਵਲੋਂ ਉਸ ਦੀ ਕੁਝ ਮਦਦ ਹੋ ਜਾਂਦੀ ਤਾਂ..., ਉਹ ਕੋਠੀ 'ਚੋਂ ਬਾਹਰ ਆਏ ਇਕ ਸਰਦਾਰ ਜੀ ਅੱਗੇ ਹੱਥ ਬੰਨ੍ਹ ਅਰਜ਼ ਕਰਨ ਲੱਗ ਪਿਆ। ਸਰਦਾਰ ਜੀ ਨੇ ਕੋਲ ਖੜ੍ਹੇ ਇਕ ਮੁੰਡੇ ਨੂੰ ਕਿਹਾ ਇਸ ਨੂੰ ਬੇਬੇ ਨਾਲ ਮਿਲਵਾ ਦਿਓ। ਮੁਡੇ ਨੇ ਉਸ ਬਜ਼ੁਰਗ ਨੂੰ ਬੇਬੇ ਨਾਲ ਮਿਲਾਇਆ। ਕੁਝ ਸਮੇਂ ਬਾਅਦ ਇਕ ਔਰਤ ਇਕ ਕੰਬਲ, ਕੰਬਲ ਉੱਤੇ 50 ਰੁਪਏ ਰੱਖ ਕੇ, ਉਸ ਬਜ਼ੁਰਗ ਨੂੰ ਦੇਣ ਵਾਸਤੇ ਆਈ। ਬਜ਼ੁਰਗ ਨੇ ਉਹ ਕੰਬਲ ਅਤੇ 50 ਰੁਪਏ ਫੜ ਲਏ। ਉਹ ਸਾਹਮਣੇ ਏਨੀ ਵੱਡੀ ਮਹਿਲਨੁਮਾ ਕੋਠੀ ਨੂੰ ਤੱਕ ਰਿਹਾ ਸੀ ਨਾਲ ਹੀ 50 ਰੁਪਏ ਰੱਖੇ ਹੋਏ ਕੰਬਲ ਵੱਲ। ਉਸ ਦੀ ਬੁੜਬੁੜਾਹਟ ਮੈ ਬੜੇ ਧਿਆਨ ਨਾਲ ਸੁਣੀ, 'ਮੈਂ ਸੋਚਿਆ ਸੀ ਮੈਨੂੰ ਇਕ ਦੋ ਪੀਪੇ ਘੀ ਜਾਂ ਹੋਰ ਮਦਦ ਹੋ ਜਾਵੇਗੀ ਪਰ ਮੇਰਾ ਤਾਂ ਕਿਰਾਇਆ ਵੀ .....'

***ਇਕ ਯਾਦ :*** ਮੇਰੇ ਸੀਨੀਅਰ, ਜਗਦੀਪ ਸਿੰਘ ਬਰਾੜ, ਮਿੱਲ ਫੇਲ੍ਹ ਹੋ ਰਹੀ ਸੀ ਸਰਕਾਰ ਦੀਆਂ ਨੀਤੀਆਂ ਕਾਫ਼ੀ ਚਿੰਤਾਜਨਕ ਸਾਬਤ ਹੋ ਰਹੀਆਂ ਸਨ। ਬਰਾੜ ਨੇ ਮੇਰੇ ਨਾਲ ਗੱਲ ਕੀਤੀ, ਮੈਂ ਵੀ ਪੱਤਰਕਾਰੀ ਕਰਨੀ ਚਾਹੁੰਦਾ ਹਾਂ, ਉਹ ਦੇਸ਼ ਸੇਵਕ ਦੇ ਪਟਿਆਲਾ ਸਥਿਤ ਸਬ-ਆਫ਼ਿਸ ਸ਼ਾਮ ਨੂੰ ਡਿਊਟੀ ਤੋਂ ਬਾਅਦ ਆਉਣ ਲੱਗ ਪਏ। ਸ਼ਮੀਲ ਡਿਪਟੀ ਐਡੀਟਰ ਦੇਸ਼ ਸੇਵਕ ਨੂੰ ਕਹਿ ਕੇ ਮੈਂ ਸ੍ਰੀ ਬਰਾੜ ਨੂੰ ਪੱਤਰਕਾਰਤਾ ਦੀ ਅਥਾਰਟੀ ਦਿਵਾ ਦਿੱਤੀ ਸੀ। ਗੁਰਦੁਆਰਾ ਦੂਖਨਿਵਾਰਨ ਸਾਹਿਬ ਨੇੜੇ ਸਥਿਤ ਚੱਢਾ ਸ਼ਾਪਿੰਗ ਕੰਪਲੈਕਸ ਦੀ ਪਹਿਲੀ ਮੰਜ਼ਿਲ 'ਤੇ ਸ਼ੂਗਰ ਮਿੱਲ ਰੱਖੜਾ ਦੀ ਸਬ-ਡਵੀਜ਼ਨ ਦਾ ਦਫ਼ਤਰ ਸੀ ਨਾਲ ਹੀ ਦੇਸ਼ ਸੇਵਕ ਦਾ ਸਬ-ਆਫ਼ਿਸ। ਬਰਾੜ ਸਾਹਿਬ ਫੀਲਡ ਵਿਚੋਂ ਖ਼ਬਰਾਂ ਲਿਆਉਂਦੇ। ਉਨ੍ਹਾਂ ਦੀ ਅੱਖ ਖ਼ਬਰ ਵੇਖਣ ਲੱਗ ਪਈ ਸੀ। ਉਨ੍ਹਾਂ ਦੀ ਨੱਕ ਖ਼ਬਰਾਂ ਸੁੰਘਣ ਲੱਗ ਪਈ ਸੀ। ਮੈਂ ਉਨ੍ਹਾਂ ਨੂੰ ਪਹਿਲਾਂ ਵੀ ਕਈ ਵਾਰੀ ਆਖਿਆ ਸੀ ਤੁਹਾਡੀ ਐਜੂਕੇਸ਼ਨ, ਤੁਹਾਡੀ ਕਾਬਲੀਅਤ ਇਹ ਸਪਸ਼ਟ ਕਰਦੀ ਹੈ ਕਿ ਤੁਸੀਂ ਵਿਲੱਖਣ ਕੰਮ ਕਰਨ ਦੇ ਕਾਬਲ ਹੋ।

ਮੈਨੂੰ ਉਨ੍ਹਾਂ ਨੇ ਆ ਕੇ ਦੱਸਿਆ, 'ਮੂੰਡਖੇੜਾ ਪਿੰਡ ਵਿਚ ਪਿੰਡ ਦੇ ਲੋਕਾਂ ਨੇ ਦਲਿਤਾਂ ਦਾ ਬਾਈਕਾਟ ਕਰ ਦਿੱਤਾ ਹੈ' ਮੇਰੇ ਲਈ ਇਹ ਲਾਈਨ ਬਹੁਤ ਵੱਡੀ ਸੀ। ਜਗ ਬਾਣੀ



ਅਖ਼ਬਾਰ ਵਾਲਾ ਪੱਤਰਕਾਰ ਰਾਜੂ, ਪੰਜਾਬ ਟੂਡੇ ਤੋਂ ਸਰਬਜੀਤ ਓਖਲਾ ਨਾਲ ਕੈਮਰਾਮੈਨ ਰੁਪਿੰਦਰ ਸਿੰਘ ਤੇ ਇਕ ਦੋ ਪੱਤਰਕਾਰ ਇਕੱਠੇ ਹੋ ਕੇ ਅਸੀਂ ਪਿੰਡ ਮੂੰਡਖੇੜਾ ਪਹੁੰਚ ਗਏ। ਪਿੰਡ ਦੇ ਜ਼ਿਮੀਂਦਾਰਾਂ ਨੇ ਇਕ ਲਿਸਟ ਜਾਰੀ ਕੀਤੀ ਸੀ, ਜਿਸ ਵਿਚ ਦਲਿਤਾਂ ਦੇ ਨਾਂ ਅੰਕਤ ਸਨ, ਉਹ ਲਿਸਟ ਉਨ੍ਹਾਂ ਪ੍ਰਚੂਨ ਵਾਲੇ ਨੂੰ, ਦੁੱਧ ਵਾਲੇ ਨੂੰ, ਆਟਾ ਚੱਕੀ ਵਾਲੇ ਨੂੰ ਦੇ ਦਿੱਤੀ ਸੀ। ਸਖ਼ਤ ਹਦਾਇਤ ਕੀਤੀ ਗਈ ਕਿ ਜਿਨ੍ਹਾਂ ਨੇ ਇਨ੍ਹਾਂ ਦਲਿਤਾਂ ਨੂੰ ਕੋਈ ਵੀ ਸਮਾਨ ਮੁੱਲ ਜਾਂ ਉਧਾਰ ਦਿੱਤਾ, ਉਸ ਦਾ ਵੀ ਪਿੰਡ ਵਲੋਂ ਬਾਈਕਾਟ ਕੀਤਾ ਜਾਵੇਗਾ। ਅਸੀਂ ਸਾਰਿਆਂ ਨੇ ਇਹ ਖ਼ਬਰ ਭੇਜੀ ਤੇ ਸਾਰੇ ਅਖ਼ਬਾਰਾਂ ਵਿਚ ਇਹ ਖ਼ਬਰ ਅਹਿਮ ਸਥਾਨ 'ਤੇ ਛਾਪੀ ਗਈ। ਪੰਜਾਬ ਟੂਡੇ ਉੱਤੇ ਵੀ ਪ੍ਰਸਾਰਤ ਹੋ ਗਈ। ਦੂਜੇ ਦਿਨ ਅੰਗਰੇਜ਼ੀ ਅਖਬਾਰ ਵਾਲੇ ਪੱਤਰਕਾਰਾਂ ਨੇ ਵੀ ਪਿੰਡ ਦਾ ਦੌਰਾ ਕੀਤਾ ਉਹ ਖ਼ਬਰਾਂ ਵੀ ਛਪ ਗਈਆਂ। ਨੈਸ਼ਨਲ ਪੱਧਰ 'ਤੇ ਇਹ ਮੁੱਦਾ ਉਭਰ ਕੇ ਸਾਹਮਣੇ ਆਇਆ। ਪਟਿਆਲੇ ਦੇ ਡਿਪਟੀ ਕਮਿਸ਼ਨਰ ਤੇਜਵੀਰ ਸਿੰਘ ਨੂੰ ਥਾਂ-ਥਾਂ ਜਵਾਬ ਦੇਣੇ ਪੈ ਰਹੇ ਸਨ। ਡੀ. ਪੀ. ਆਰ. ਓ. ਉਜਾਗਰ ਸਿੰਘ ਨੇ ਇਕ ਪ੍ਰੈਸ ਬਿਆਨ ਜਾਰੀ ਕਰ ਦਿੱਤਾ ਕਿ ਉਥੇ ਕੋਈ ਬਾਈਕਾਟ ਨਹੀਂ ਹੈ। ਦੂਜੇ ਦਿਨ ਫਿਰ ਬਾਈਕਾਟ ਦੀਆਂ ਖ਼ਬਰਾਂ ਲੱਗੀਆਂ ਡਿਪਟੀ ਕਮਿਸ਼ਨਰ ਨੇ ਡੀ. ਪੀ. ਆਰ. ਓ. ਸਮੇਤ ਸਾਰਿਆਂ ਨੂੰ ਕਹਿ ਦਿੱਤਾ ਕਿ ਹੁਣ ਇਸ ਘਟਨਾ ਬਾਬਤ ਕੋਈ ਨਹੀਂ ਬੋਲੇਗਾ ਕਿਸੇ ਵੀ ਪੱਤਰਕਾਰ ਦਾ ਫੋਨ ਆਉਂਦਾ ਹੈ ਤਾਂ ਮੇਰਾ ਫੋਨ ਨੰਬਰ ਦੇ ਦਿਓ।

ਮੇਰਾ ਸੀਨੀਅਰ, ਜਗਦੀਪ ਸਿੰਘ ਬਰਾੜ ਮੇਰੇ ਕੋਲੋਂ ਪੱਤਰਕਾਰੀ ਸਿੱਖਣ ਆਇਆ ਸੀ ਪਰ ਇਹ ਖ਼ਬਰ ਲੱਗਣ ਤੋਂ ਬਾਅਦ ਮੈਨੂੰ ਅਜੇ ਤੱਕ ਵੀ ਪਤਾ ਨਹੀਂ ਕਿ ਉਹ ਪੱਤਰਕਾਰੀ ਕਰਨਾ ਕਿਉਂ ਛੱਡ ਗਿਆ।

ਉਸ ਤੋਂ ਬਾਅਦ ਪੰਚਾਇਤੀ ਚੋਣਾਂ ਆਈਆਂ, ਬੜੀ ਹੈਰਾਨੀਜਨਕ ਤੇ ਦਿਲਚਸਪ ਗੱਲ ਪਿੰਡ ਮੂੰਡਖੇੜਾ ਵਿਚ ਵਾਪਰੀ। ਪਿੰਡ ਦੇ ਜ਼ਿਮੀਦਾਰਾਂ ਨੇ ਦਲਿਤਾਂ ਨੂੰ ਪੰਚਾਇਤੀ ਚੋਣ ਵੇਲੇ ਆਪਣੇ ਵਿਚਕਾਰ ਬਿਠਾਇਆ, ਉਨ੍ਹਾਂ ਦੀ ਰਾਇ ਸਲਾਹ ਲਈ, ਨਤੀਜਾ ਨਿਕਲਿਆ ਪਿੰਡ ਮੂੰਡਖੇੜਾ ਦੀ ਪੰਚਾਇਤ ਸਰਬ ਸੰਮਤੀ ਨਾਲ ਬਣ ਗਈ।

***ਇਕ ਸੱਚ :*** ਭਾਰਤੀ ਲੋਕਤੰਤਰ ਦੇ ਚਾਰ ਥੰਮ੍ਹਾਂ ਵਿਚੋਂ ਇਕ ਥੰਮ੍ਹ ਮੀਡੀਆ ਦਾ ਹੈ। ਜੇਕਰ ਮੀਡੀਆ ਸਹੀ ਤਰੀਕੇ ਨਾਲ ਕਾਰਜ ਕਰੇ ਤਾਂ ਸਿਆਸਤ, ਅਫ਼ਸਰਸ਼ਾਹੀ ਆਦਿ ਲੋਕਤੰਤਰ ਦਾ ਘਾਣ ਕਰਨ ਵਿਚ ਕਦੇ ਕਾਮਯਾਬ ਨਹੀਂ ਹੋ ਸਕਦੇ।

ਮੈਂ ਸ਼ੂਗਰ ਮਿੱਲ ਤੋਂ ਮੀਟਿੰਗ ਕਰਨ ਤੋਂ ਬਾਅਦ ਸੁਰਜੀਤ ਸਿੰਘ ਰੱਖੜਾ ਵਲੋਂ ਆਏ ਬੁਲਾਵੇ ਅਨੁਸਾਰ ਉਨ੍ਹਾਂ ਦੇ ਘਰ ਗਿਆ। ਸੁਰਜੀਤ ਸਿੰਘ ਰੱਖੜਾ ਨੇ ਮੈਨੂੰ ਆਪਣੇ ਕੋਲ ਪਈ ਕੁਰਸੀ 'ਤੇ ਬਿਠਾ ਲਿਆ। ਮੈਨੂੰ ਕਹਿਣ ਲੱਗੇ, 'ਤੈਨੂੰ ਯਾਦ ਐ, ਮੈਂ ਤੇਰੇ ਘਰ ਗਿਆ ਸੀ, ਤੈਨੂੰ ਯਾਦ ਹੈ ਨਾ ਮੈਂ ਤੇਰੇ ਘਰ ਚਾਹ ਵੀ ਪੀ ਕੇ ਆਇਆ ਸੀ' ਉਨ੍ਹਾਂ ਵਲੋਂ 'ਯਾਦ' ਲਫ਼ਜ਼ ਵਾਰ-ਵਾਰ ਕਿਹਾ ਜਾਣਾ ਮੈਨੂੰ ਸਮਝ ਨਹੀਂ ਆਇਆ। ਉਹ ਤਾਂ ਮੇਰੇ ਯਾਦ ਹੀ ਸੀ ਜਦੋਂ ਸੁਰਜੀਤ ਸਿੰਘ ਰੱਖੜਾ ਮੈਂਬਰ ਪਾਰਲੀਮੈਂਟ ਦੀ ਚੋਣ ਮਹਾਰਾਣੀ ਪ੍ਰਨੀਤ ਕੌਰ ਦੇ ਖਿਲਾਫ਼ ਲੜ ਰਹੇ ਸਨ ਤਾਂ ਉਹ ਮੇਰੇ ਘਰ ਵੀ ਆਏ ਸਨ ਕਿਉਂਕਿ ਮੈਂ ਉਸ ਦੀ ਮਦਦ ਲਈ ਦਿਲ ਜਾਨ ਕਰਕੇ ਲੱਗਿਆ ਹੋਇਆ ਹਜ਼ਾਰਾਂ ਵੋਟਾਂ ਦਾ ਲਾਭ ਦੇ ਰਿਹਾ ਸਾਂ। ਮੇਰਾ ਘਰ, ਪਟਿਆਲਾ ਦੇ ਰਣਜੀਤ ਨਗਰ ਵਿਚ, ਮਹਿਜ਼ ਇੱਟਾਂ ਚਿਣ ਕੇ ਲੈਂਟਰ ਪਾਇਆ ਹੋਇਆ ਸੀ, ਜਿਸ ਨੂੰ ਕਿ ਮੈਂ ਇਕ ਇਕ ਕਮਰਾ ਕਰਕੇ ਕਿਸਤਾਂ ਵਿਚ ਬਣਾਇਆ, ਜਦੋਂ ਮੈਂ

ਆਪਣੇ ਖਿਆਲਾਂ ਵਿਚ ਮਹਿਲਾਂ ਵਾਲੇ ਸੁਰਜੀਤ ਸਿੰਘ ਨੂੰ ਆਪਣੇ ਕੁੱਲੀਨੁਮਾ ਘਰ ਵਿਚ ਬੈਠੇ ਹੋਏ ਤੱਕਿਆ ਤਾਂ ਮੈਨੂੰ ਸਮਝਦਿਆਂ ਦੇਰ ਨਹੀਂ ਲੱਗੀ ਕਿ ਉਹ ਮੈਨੂੰ ਵਾਰ-ਵਾਰ ਯਾਦ ਕਿਉਂ ਕਰਾ ਰਹੇ ਹਨ। ਰੱਖੜਾ ਨੇ ਫਿਰ ਕਿਹਾ, 'ਤੂੰ ਮੇਰੇ ਹਲਕੇ ਦੀਆਂ ਉਲਟੀਆਂ ਪੁਲਟੀਆਂ ਖ਼ਬਰਾਂ ਲਾਈ ਜਾਨੈ, ਆਹ ਮੂੰਡਖੇੜੇ ਪਿੰਡ ਦੀ ਖ਼ਬਰ ਲਾਉਣ ਦੀ ਕੀ ਲੋੜ ਸੀ' ਮੂੰਡਖੇੜਾ ਪਿੰਡ ਸੁਰਜੀਤ ਸਿੰਘ ਰੱਖੜਾ ਦੀ ਕੋਠੀ ਤੋਂ ਮਹਿਜ਼ ਡੇਢ ਕਿਲੋਮੀਟਰ ਦੀ ਦੂਰੀ 'ਤੇ ਹੈ। ਸ੍. ਰੱਖੜਾ ਨੂੰ ਇਹ ਗੱਲਾਂ ਕਹਿਣੀਆਂ ਬਣਦੀਆਂ ਸੀ ਜਾਂ ਨਹੀਂ ਇਹ ਵਿਚਾਰ ਤਾਂ ਡੂੰਘੇ ਅਧਿਐਨ ਦੀ ਮੰਗ ਕਰਦਾ ਹੈ ਪਰ ਮੈਂ ਉਸ ਵੇਲੇ ਧੁਰ ਅੰਦਰ ਤੱਕ ਕੰਬ ਗਿਆ ਸਾਂ।

ਉਸ ਤੋਂ ਬਾਅਦ ਮੈਂ ਫਿਰ ਪਿੰਡ ਮਡੌੜ ਦੇ ਬਾਬਾ ਭੋਲਾ ਰਾਮ ਜੀ ਦੇ ਮੰਦਰ ਦੀ ਖ਼ਬਰ ਵੀ ਕਰ ਦਿੱਤੀ ਜਿਥੇ ਕਿ ਦਲਿਤਾਂ ਨੂੰ ਅੰਦਰ ਜਾਣ ਦੀ ਸਖ਼ਤ ਮਨਾਹੀ ਹੈ। ਜਿਥੇ ਜੇਕਰ ਕੋਈ ਦਲਿਤ ਸ਼ਰਧਾ ਅਨੁਸਾਰ ਪੈਸੇ ਦਿੰਦਾ ਤਾਂ ਉਨ੍ਹਾਂ ਨੂੰ ਸੁੱਚਾ ਵੀ ਕੀਤਾ ਜਾਂਦਾ, ਪਾਣੀ ਜਾਂ ਗੰਗਾਜਲ ਨਾਲ ਧੋ ਕੇ। ਇਸ ਖ਼ਬਰ ਨੇ ਵੀ ਰਾਸ਼ਟਰੀ ਪੱਧਰ 'ਤੇ ਕਾਫ਼ੀ ਜਾਗਰਤੀ ਲਿਆਂਦੀ ਪਰ ਅਜ ਵੀ ਇਨਾਂ ਮੰਦਰਾਂ ਵਿਚ ਦਲਿਤਾਂ ਨੂੰ ਮੱਥਾ ਟੇਕਣ ਦੀ ਮਨਾਹੀ ਹੈ। ਬੱਸ ਅਜਿਹੀਆਂ ਖ਼ਬਰਾਂ ਕਾਰਨ ਪਟਿਆਲਾ ਦੇ ਲੋਕ ਸੰਪਰਕ ਅਫ਼ਸਰ ਸ੍ਰੀ ਉਜਾਗਰ ਸਿੰਘ ਮੇਰੇ ਨਾਲ ਮਾੜਾ ਵਰਤਾਓ ਕਰਨ ਲੱਗ ਪਏ।

***ਆਤਮ ਪ੍ਰਕਾਸ਼ ਕਹਿੰਦੇ*** :ਆਰਥਿਕ ਪੱਖੋਂ ਗਰੀਬ ਵਿਆਕਤੀ ਨਾਲ ਕੋਈ ਵੀ ਮਾੜਾ ਵਰਤਾਓ ਕਰ ਸਕਦਾ ਹੈ, ਪਰ ਇਹ ਸਹੀ ਨਹੀ ਹੈ ਕਿਉਂਕਿ ਗਰੀਬ ਹੀ ਹੈ ਜਿਸ ਕਰਕੇ ਅਮੀਰਾਂ ਦੀ ਇੱਜਤ ਹੁੰਦੀ ਹੈ।

ਬਸਪਾ ਦੇ ਜਿਲਾ ਪ੍ਰਧਾਨ ਰਹੇ ਮਰਹੂਮ ਜੀਤ ਸਿੰਘ ਨੇ ਕਿਹਾ ਸੀ ਕਿ ਗਰੀਬ ਨੂੰ ਆਪਣੀ ਗਰੀਬੀ ਚੁਕਣ ਲਈ ਪੈਸਾ ਇਕੱਠਾ ਕਰਨ ਦੇ ਆਏ ਮੌਕੇ ਨੂੰ ਹੱਥੋਂ ਨਹੀ ਗਵਾਉਣਾ ਚਾਹੀਦਾ, ਪੈਸਾ ਇਕੱਠਾ ਕਰਨ ਲਈ ਕੋਈ ਵੀ ਤਰੀਕਾ ਵਰਤਣਾ ਚਾਹੀਦਾ ਹੈ ਇਨਸਾਨੀਅਤ ਦਾ ਕਤਲ ਕਰਨ ਤੋਂ ਬਿਨਾ, ਕਿਉਕਿ ਅਮੀਰ ਲੋਕ ਤਾਂ ਇਨਸਾਨੀਅਤ ਦਾ ਕਤਲ ਕਰਕੇ ਹੀ ਪੈਸਾ ਇੱਕਠਾ ਕਰਦੇ ਹਨ, ਦੂਜਿਆਂ ਦਾ ਹੱਕ ਮਾਰਕੇ, ਗਰੀਬ ਰੋਟੀ ਖਾਣ ਦੀ ਖਾਤਰ ਜੇਕਰ ਝੂਠ ਬੋਲਦਾ ਹੈ ਤਾਂ ਕਹਿੰਦੇ ਇਨ੍ਹਾਂ ਦੀ ਔਕਾਤ ਝੂਠੀ ਹੀ ਹੂੰਦੀ ਹੈ, ਝੂਠਾ ਕਰਾਰ ਦੇ ਦਿਤਾ ਜਾਂਦਾ ਹੈ। ਜਦ ਕਿ ਅਮੀਰਾਂ ਵਲੋਂ ਝੂਠ ਬੋਲਣ ਦਾ ਠੇਕਾ ਹੀ ਲਿਆ ਹੁੰਦਾ ਹੈ, ਚਲਾਕੀਆਂ ਕਰਨ ਦਾ ਠੇਕਾ ਹੀ ਲਿਆ ਹੁੰਦਾ ਹੈ। ਅਖੇ "ਤਕੜੇ ਦਾ ਸੱਤੀਂ ਬੀਹੀਂ ਸੌ।"

• • •



# ਅਸਤੀਫ਼ਾ

ਪੱਤਰਕਾਰ ਸਾਹਿਤਕਾਰ ਚਿੱਤਰਕਾਰ ਵੇਖੇ ਕਲਾਕਾਰਾਂ ਦੀਆਂ ਵੀ ਇਹੋ ਨਿਸ਼ਾਨੀਆਂ ਨੇ,
ਕਿਹੜਾ ਵਰਗ ਛੱਡਾਂ ਤੇ ਕਿਹੜਾ ਲਿਖਦਾਂ ਸਭ ਵੇਖੀਆਂ ਮੈ ਇਹੋ ਨਦਾਨੀਆਂ ਨੇ।
ਸਾਧ ਸੰਤ ਤੇ ਧਰਮ ਪ੍ਰਚਾਰ ਵਾਲੇ ਗੱਲਾਂ ਉਪਰੋਂ ਕਰਦੇ ਇਹ ਦਾਨੀਆ ਨੇ,
ਚੰਦਰੀ ਈਰਖਾ ਦਿਲਾਂ ਵਿਚ ਘਰ ਕੀਤਾ ਆਪਾ ਸੁੱਧ ਲਗਦੈ ਹੋਰਾਂ 'ਚ ਖਾਮੀਆਂ ਨੇ।

ਦੇਸ਼ ਸੇਵਕ ਦੇ ਮਾਧਿਅਮ ਨਾਲ ਮੈਂ ਲਿਖਣ ਦਾ ਸ਼ੌਕ ਪੂਰਾ ਕਰ ਰਿਹਾ ਸਾਂ। ਖੋਜ ਖ਼ਬਰਾਂ ਕਰਨ ਦੀ ਮੇਰੀ ਆਦਤ ਨੇ ਸਰਕਾਰੀ ਤੰਤਰ ਆਪਣੇ ਵਿਰੁੱਧ ਕਰ ਲਿਆ ਸੀ। ਸਭ ਤੋਂ ਜ਼ਿਆਦਾ ਵਿਰੁੱਧ ਮੇਰੇ ਜ਼ਿਲ੍ਹਾ ਲੋਕ ਸੰਪਰਕ ਅਫ਼ਸਰ ਸ੍. ਉਜਾਗਰ ਸਿੰਘ ਹੋ ਗਏ ਸਨ। ਦੂਜੇ ਪਾਸੇ ਮੇਰੇ ਨਾਲ ਦੇਸ਼ ਸੇਵਕ ਦੀ ਪੱਤਰਕਾਰੀ ਕਰਦਾ ਇਕ ਪੰਡਤਾਂ ਦਾ ਮੁੰਡਾ ਵੀ ਮੇਰੇ ਵਿਰੁੱਧ ਸਾਜ਼ਿਸ਼ਾਂ ਕਰਨ ਲੱਗ ਪਿਆ ਸੀ, ਘਰ ਦਾ ਭੇਤੀ ਲੰਕਾ ਢਾਏ।

***ਪਰਵੇਸ਼ ਸ਼ਰਮਾ ਕਹਿੰਦੈ,*** ਜਿਵੇਂ ਕੁੱਤੇ ਦਾ ਕੁੱਤਾ ਵੈਰੀ ਹੁੰਦਾ ਹੈ ਇਸੇ ਤਰ੍ਹਾਂ ਇਕ ਅਖ਼ਬਾਰ ਵਿਚ ਕੰਮ ਕਰਦੇ ਹੋਏ ਪੱਤਰਕਾਰ ਵੀ ਇਕ ਦੂਜੇ ਨਾਲ ਗੁਪਤ ਰੂਪ ਵਿਚ ਵੈਰੀ ਹੋਣ ਦਾ ਰੋਲ ਨਿਭਾਉਂਦੇ ਹਨ, ਜੇਕਰ ਮੈਨੇਜਮੈਂਟ ਇਨ੍ਹਾਂ ਪੱਤਰਕਾਰਾਂ ਉੱਪਰ ਆਪਣੀ ਕਮਾਂਡ ਪੂਰੀ ਤਰ੍ਹਾਂ ਨਾ ਰੱਖੇ ਤਾਂ ਪੱਤਰਕਾਰਾਂ ਦੀ ਗੁਪਤ ਦੁਸਮਣੀ ਵਿਕਰਾਲ ਰੂਪ ਧਾਰਕੇ ਅਦਾਰੇ ਦਾ ਨੁਕਸਾਨ ਵੀ ਕਰਦੀ ਹੈ।

ਸਰਬਜੀਤ ਉਖਲਾ ਪੰਜਾਬ ਟੂਡੇ ਦਾ ਰਿਪੋਰਟਰ ਬਣ ਗਿਆ ਸੀ।

***ਇਕ ਅਹਿਮ ਯਾਦ :*** ਮੈਂ ਅਤੇ ਟਾਈਮਜ਼ ਆਫ਼ ਇੰਡੀਆ ਅਖ਼ਬਾਰ ਦੇ ਸਟਾਫ਼ ਰਿਪੋਰਟਰ ਸ੍ਰੀ ਗੁਰਕ੍ਰਿਪਾਲ ਸਿੰਘ ਅਸ਼ਕ ਨੇ ਰਾਜਿੰਦਰਾ ਹਸਪਤਾਲ ਪਟਿਆਲਾ ਵਿਚ ਵਿਕ ਰਹੇ ਖ਼ੂਨ ਦੀ ਗੱਲ ਸੁਣੀ। ਪਤਾ ਲੱਗਿਆ ਕਿ ਇਕ ਬਜ਼ੁਰਗ ਰੋਜ਼ਾਨਾ ਰਾਜਿੰਦਰਾ ਹਸਪਤਾਲ ਦੇ ਬਾਹਰ ਬਣੀਆਂ ਦੁਕਾਨਾਂ ਦੇ ਵੱਖ-ਵੱਖ ਅੱਡਿਆਂ ਵਿਚ ਬਹਿੰਦਾ ਹੈ ਤੇ ਉਹ ਖ਼ੂਨ ਦੀ ਦਲਾਲੀ ਕਰਦਾ ਹੈ। ਅਸ਼ਕ ਤੇ ਮੈਂ ਰਾਜਿੰਦਰਾ ਹਸਪਤਾਲ ਵੱਲ ਤੁਰੇ। ਉਹ ਦੂਰ ਮੇਰੇ ਵੱਲ ਧਿਆਨ ਰੱਖ ਰਿਹਾ ਸੀ ਤੇ ਮੈਂ ਮਰੀਜ਼ ਦੇ ਵਾਰਸ ਦਾ ਰੋਲ ਕਰਦਿਆਂ ਵੱਖ-ਵੱਖ ਦੁਕਾਨਾਂ ਤੋਂ ਖ਼ੂਨ ਦੀ ਲੋੜ ਬਾਬਤ ਪਤਾ ਕਰ ਰਿਹਾ ਸਾਂ, ਆਖਰ ਮੈਂ ਉਹ ਬਜ਼ੁਰਗ ਲੱਭ ਲਿਆ। ਬਾਬਾ ਗਿਆਨ ਨਾਂ ਦਾ ਇਹ ਬਜ਼ੁਰਗ ਇਕ ਦੁਕਾਨ 'ਚ ਬੈਠਾ ਸ਼ਰਾਬ ਪੀ ਰਿਹਾ ਸੀ। ਮੇਰੀ ਉਸ ਨਾਲ ਗੱਲਬਾਤ ਹੋਈ, ਉਸ ਨੇ ਬਿਨਾਂ ਝਿੱਜਕ ਮੈਨੂੰ ਕਹਿ ਦਿੱਤਾ ਕਿ ਮੇਰੇ ਕੋਲ ਸ਼ਾਮ ਨੂੰ ਚਾਰ ਵਜੇ ਖ਼ੂਨ ਦੇਣ ਲਈ ਵਿਅਕਤੀ ਆਉਂਦੇ ਹਨ। ਮੈਂ ਇਕ ਬੋਤਲ ਦਾ 300/- ਰੁਪਏ ਲੈਂਦਾ

ਹਾਂ ਤੁਸੀਂ ਸ਼ਾਮ ਨੂੰ ਚਾਰ ਵਜੇ ਆ ਜਾਈਓ, ਤੁਹਾਨੂੰ ਜਿੰਨੀਆਂ ਬੋਤਲਾਂ ਖੂਨ ਦੀ ਲੋੜ ਹੋਵੇਗੀ ਪੈਸੇ ਦੇ ਕੇ ਖੂਨ ਦੀਆਂ ਬੋਤਲਾਂ ਖਰੀਦ ਲੈਣਾ। ਮੈਂ ਇਹ ਸਾਰੀ ਕਹਾਣੀ ਮੇਰੇ ਡੱਬ ਵਿਚ ਲੱਗੇ ਹੋਏ ਰਿਕਾਰਡਰ ਵਿਚ ਰਿਕਾਰਡ ਵੀ ਕਰ ਲਈ ਸੀ। ਇਸ ਤੋਂ ਬਾਅਦ ਅਸ਼ਕ ਤੇ ਮੈਂ ਦੋਵਾਂ ਨੇ ਸਿਹਤ ਅਧਿਕਾਰੀਆਂ, ਰਾਜਿੰਦਰਾ ਹਸਪਤਾਲ ਦੇ ਅਧਿਕਾਰੀਆਂ, ਮੈਡੀਕਲ ਕਾਲਜ ਦੇ ਅਧਿਕਾਰੀਆਂ, ਸਿਵਲ ਸਰਜਨ ਆਦਿ ਨਾਲ ਸੰਪਰਕ ਕੀਤਾ। ਅਸੀਂ ਉਨ੍ਹਾਂ ਨੂੰ ਕਹਿ ਰਹੇ ਸਾਂ ਕਿ ਤੁਸੀਂ ਚਾਰ ਵਜੇ ਆਵੋ ਸਾਨੂੰ ਇਕ ਬਜ਼ੁਰਗ ਮਿਲਿਆ ਹੈ, ਜਿਸ ਕੋਲ ਕਿ ਗਰੀਬੀ ਦੇ ਜਾਂ ਨਸ਼ੇ ਦੇ ਸਤਾਏ ਹੋਏ ਵਿਅਕਤੀ ਖੂਨ ਵੇਚਣ ਲਈ ਆਉਂਦੇ ਹਨ, ਉਹ ਬਜ਼ੁਰਗ ਖੂਨ ਦੀ ਦਲਾਲੀ ਕਰਦਾ ਹੈ। ਤੁਸੀਂ ਮੌਕੇ 'ਤੇ ਪੁੱਜੋ, ਤੁਹਾਨੂੰ ਇਹ ਦਿਖਾਇਆ ਜਾਵੇਗਾ ਕਿ ਪੰਜਾਬ ਸਰਕਾਰ ਵਿਚ ਸਿਹਤ ਅਧਿਕਾਰੀਆਂ ਵਲੋਂ ਖੂਨ ਨਾ ਵਿਕਣ ਦੇ ਕੀਤੇ ਜਾਂਦੇ ਦਾਅਵੇ ਕਿੰਨੇ ਖੋਖਲੇ ਹਨ ਪਰ ਅਸੀਂ ਹੈਰਾਨ ਹੋ ਗਏ ਕਿ ਕੋਈ ਵੀ ਅਧਿਕਾਰੀ ਉਥੇ ਆਉਣ ਲਈ ਤਿਆਰ ਨਹੀਂ ਹੋਇਆ। ਸ਼ਾਮ ਨੂੰ ਅਸੀਂ ਚਾਰ ਵਜੇ ਉਸ ਬਜ਼ੁਰਗ ਕੋਲ ਫਿਰ ਪੁੱਜੇ। ਉਸ ਕੋਲ ਖੂਨ ਦੇਣ ਲਈ ਕਈ ਵਿਅਕਤੀ ਬੈਠੇ ਸਨ। ਅਸੀਂ ਇਹ ਖ਼ਬਰ ਭੇਜ ਦਿੱਤੀ।

***ਕੁਝ ਹੋਰ***: ਰਾਮ ਸਿੰਘ ਬੰਗ ਨੇ ਇਕ ਦਿਨ ਕਿਹਾ ਕਿ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਦੀ 21 ਨੰਬਰ ਫਾਟਕ ਦੇ ਓਵਰਬ੍ਰਿਜ ਦਾ ਨੀਂਹ ਪੱਥਰ ਰੱਖਣ ਤੋਂ ਬਾਅਦ ਪ੍ਰੈਸ ਕਾਨਫਰੰਸ ਸੀ। ਅਚਾਨਕ ਹੀ ਕ੍ਰਿਪਾਲ ਮੈਨੂੰ ਮਿਲੇ, ਮੈਂ ਉਨ੍ਹਾਂ ਨੂੰ ਪ੍ਰੈਸ ਕਾਨਫਰੰਸ ਦੇ ਸਥਾਨ ਤੱਕ ਲਿਫਟ ਦਿੱਤੀ। ਰਸਤੇ ਵਿਚ ਮੈਨੂੰ ਕ੍ਰਿਪਾਲ ਕਹਿਣ ਲੱਗੇ 'ਮੇਰਾ ਪ੍ਰੈਸ ਕਾਨਫਰੰਸ ਵਿਚ ਆਉਣਾ ਕੋਈ ਜ਼ਰੂਰੀ ਨਹੀਂ, ਮੈਂ ਪਟਿਆਲੇ ਦੇ ਪ੍ਰੈਸ ਕਲੱਬ ਦੇ ਮੁਖੀਆਂ ਵਿਚੋਂ ਹਾਂ ਇਸ ਕਰਕੇ ਮੈਨੂੰ ਆਉਣਾ ਪੈਂਦਾ ਹੈ ਨਹੀਂ ਤਾਂ ਖ਼ਬਰਾਂ ਦਾ ਕੀ ਐ ਘਰੋਂ ਬੈਠ ਕੇ ਵੀ ਬਣਾ ਕੇ ਭੇਜੀਆਂ ਜਾ ਸਕਦੀਆਂ ਹਨ।

***ਆਤਮ ਪ੍ਰਕਾਸ਼ ਕਹਿੰਦੈ :*** ਜਦੋਂ ਇਕ ਅੰਗਰੇਜ਼ੀ ਅਖ਼ਬਾਰ ਦਾ ਪੱਤਰਕਾਰ ਖ਼ਬਰ ਘਰੋਂ ਬਣਾ ਕੇ ਭੇਜਣ ਦੀ ਗੱਲ ਕਰਦਾ ਹੈ ਤਾਂ ਲੋਕਾਂ ਦੇ ਦਰਦ ਤੱਕ ਕਿਵੇਂ ਪੁੱਜਿਅ ਜਾ ਸਕਦਾ ਹੈ। ਅਸਲ ਵਿਚ ਪੱਤਰਕਾਰ ਸਮੇਂ ਅਨੁਸਾਰ ਪੁੱਜਣ ਤੋਂ ਬਿਨਾਂ ਖ਼ਬਰ ਤਾਂ ਬਣਾ ਕੇ ਭੇਜ ਸਕਦਾ ਹੈ ਪਰ ਉਸ ਖ਼ਬਰ ਵਿਚ ਰੂਹ ਪਾਉਣਾ ਉਸ ਦੇ ਵਸ ਤੋਂ ਬਾਹਰ ਹੋ ਜਾਂਦਾ ਹੈ। ਜੇਕਰ ਇਕ ਖ਼ਬਰ ਖੋਜਣ ਲਈ ਬਾਵਾ ਗਿਆਨ ਜਿਹੇ ਖੂਨ ਦੇ ਦਲਾਲਾਂ ਕੋਲ ਘੰਟਿਆਂਬੱਧੀ ਸਮਾਂ ਬਰਬਾਦ ਕੀਤਾ ਜਾ ਸਕਦਾ ਹੈ ਤਾਂ ਉਸ ਖ਼ਬਰ ਦੀ ਰੂਹ ਆਪਣੇ ਆਪ ਹੀ ਬੋਲਦੀ ਹੈ।

ਖੂਨ ਵਿਕਣ ਦੀ ਖ਼ਬਰ ਲੱਗਣ ਤੋਂ ਬਾਅਦ ਸ਼ਮੀਲ ਨੇ ਮੇਰੀ ਪੱਤਰਕਾਰਤਾ ਨੂੰ ਪਰਖਦਿਆਂ ਚੰਡੀਗੜ੍ਹ ਬੁਲਾ ਕੇ ਮੈਨੂੰ ਜ਼ਿਲ੍ਹਾ ਪੱਤਰਕਾਰ ਦੀ ਉਪਾਧੀ ਦੇ ਦਿੱਤੀ। ਡਿਪਟੀ ਐਡੀਟਰ ਸ੍ਰੀ ਸ਼ਮੀਲ ਜਿਸ ਦਾ ਪੂਰਾ ਨਾਂ ਜਸਬੀਰ ਸਿੰਘ ਸ਼ਮੀਲ ਹੈ, ਪੱਤਰਕਾਰਤਾ ਵਿਚ ਇਕ ਥੰਮ੍ਹ ਬਣ ਚੁੱਕਿਆ ਨਾਂ, ਜਿਸ ਨੇ ਸਿਆਸਤ ਅਤੇ ਸਮਾਜ ਤੋਂ ਇਲਾਵਾ ਹੋਰ ਕਈ ਅਜਿਹੇ ਮੁੱਦੇ ਪੱਤਰਕਾਰਤਾ ਨਾਲ ਨਸ਼ਰ ਕੀਤੇ ਜਿਸ ਦੀ ਮਿਸਾਲ ਸਾਇਦ ਕਿਤੇ ਨਾ ਹੋਵੇ। ਜਿਲਾ ਪੱਤਰਕਾਰ ਬਣਨਾ ਮੇਰੇ ਸਾਥੀ ਪੱਤਰਕਾਰ ਪੰਡਤ ਜੀ ਨੂੰ ਚੰਗਾ ਨਹੀਂ ਲੱਗਾ। ਹੁਣ ਉਹ ਗਾਹੇ-ਬਗਾਹੇ ਮੇਰੇ ਵਿਰੁੱਧ ਸਰਕਾਰੀ ਮੁਲਾਜ਼ਮ ਹੋਣ ਦਾ ਹਰ ਜਗ੍ਹਾ ਪ੍ਰਚਾਰ ਵੀ ਕਰਦਾ।

***ਆਤਮ ਪ੍ਰਕਾਸ ਕਹਿੰਦੈ :*** ਘੋਲੇ ਨੂੰ ਬੁਖਾਰ ਹੋ ਗਿਆ, ਉਹ ਡਾਕਟਰ ਕੋਲ ਗਿਆ, ਡਾਕਟਰ ਨੇ ਉਸ ਨੂੰ ਦਵਾਈ ਦਿਤੀ, ਉਹ ਠੀਕ ਹੋ ਗਿਆ, ਉਸ ਨੇ ਡਾਕਟਰ ਦਾ ਪ੍ਰਚਾਰ ਕਰਨਾ ਸੂਰੁ ਕੀਤਾ, ਡਾਕਟਰ ਕੋਲ ਉਸ ਨੇ ਇਲਾਕੇ ਦੇ ਬਹੁਤ ਸਾਰੇ ਲੋਕ ਇਲਾਜ ਲਈ



ਭੇਜੇ, ਡਾਕਟਰ ਦੀ ਦੁਕਾਨ ਵਿਚ ਮਰੀਜਾਂ ਦੀ ਭੀੜ ਰਹਿਣ ਲਗ ਪਈ,ਜੋ ਠੀਕ ਹੋ ਗਿਆ ਉਸ ਨੇ ਘੋਲੇ ਵਾਂਗ ਅਗੇ ਵੀ ਪ੍ਰਚਾਰ ਕੀਤਾ, ਜੋ ਠੀਕ ਨਹੀ ਹੋਇਆ ਉਹ ਕਿਸਮਤ ਕੋਸ ਕੇ ਅਗਲੇ ਡਾਕਟਰ ਕੋਲ ਚਲਾ ਗਿਆ, ਪਰ ਡਾਕਟਰ ਨੇ ਕਦੇ ਵੀ ਘੋਲੇ ਨੂੰ ਬੁਲਾਕੇ ਉਸ ਦਾ ਧੰਨਵਾਦ ਵੀ ਨਹੀ ਕੀਤਾ, ਹੋਰ ਤਾਂ ਹੋਰ ਇਕ ਦਿਨ ਘੋਲਾ ਬਿਮਾਰ ਪੈ ਗਿਆ ਤਾਂ ਉਹ ਫੇਰ ਉਸੇ ਡਾਕਟਰ ਕੋਲ ਦਵਾਈ ਲੈਣ ਲਈ ਗਿਆ ਤਾਂ ਡਾਕਟਰ ਨੇ ਉਸ ਨੂੰ ਦਵਾਈ ਵੀ ਮੁਫਤ ਨਹੀ ਦਿਤੀ। ਇਹ ਹੈ 'ਮਾਊਥ ਪਬਲੀਸਿਟੀ' ਬਿਨਾਂ ਪੈਸੇ ਹੁੰਦੀ ਮਸ਼ਹੂਰੀ।

***ਇਕ ਵਿਚਾਰ :*** *ਅਲੋਚਨਾਂ ਵਿਚ ਹੀ ਵਿਕਾਸ ਛੁਪਿਆ ਹੋਇਆ ਹੈ, ਤੁਹਾਡੀ ਅਲੋਚਨਾਂ ਕਰਦਾ ਵਿਅਕਤੀ ਅਸਲ ਵਿਚ ਤੁਹਾਡਾ ਪ੍ਰਚਾਰ ਵੀ ਕਰ ਰਿਹਾ ਹੁੰਦਾ ਹੈ।*

ਮੈਨੂੰ ਪਤਾ ਲੱਗਿਆ ਕਿ ਮੇਰੇ ਵਿਰੁੱਧ ੳ, ਅ, ੲ, ਸ, ਹ ਨਾਂ ਦੇ ਵਿਅਕਤੀ ਨੇ ਇਕ ਦਰਖਾਸਤ ਪੰਜਾਬ ਦੇ ਮੁੱਖ ਮੰਤਰੀ, ਪੰਜਾਬ ਦੇ ਗਵਰਨਰ, ਸ਼ੂਗਰਫੈੱਡ ਪੰਜਾਬ ਦੇ ਐਮ. ਡੀ., ਸ਼ੂਗਰ ਮਿੱਲ ਰੱਖੜਾ ਦੇ ਐਮ. ਡੀ. ਅਤੇ ਹੋਰ ਕਈ ਸਥਾਨਾਂ ਨੂੰ ਭੇਜੀ ਹੈ। ਉਸ ਦੀ ਪੜਤਾਲ ਬੜੇ ਜ਼ੋਰ-ਸ਼ੋਰ ਨਾਲ ਚਲ ਰਹੀ ਸੀ। ਮੈਨੂੰ ਪਲ-ਪਲ ਦਾ ਖਤਰਾ ਬਣਿਆ ਹੋਇਆ ਸੀ। ਡੀ. ਪੀ. ਆਰ. ਓ. ਉਜਾਗਰ ਸਿੰਘ ਇਹ ਪੜਤਾਲ ਕਰਵਾਉਣ ਵਿਚ ਅਹਿਮ ਰੋਲ ਨਿਭਾ ਰਿਹਾ ਸੀ। ਉਸ ਨੇ ਸ਼ੂਗਰ ਮਿੱਲ ਰੱਖੜਾ ਦੀ ਮੈਨੇਜਮੈਂਟ ਕੋਲ ਪੜਤਾਲ ਕਰਨ ਲਈ ਆਪਣੇ ਅਧਿਕਾਰੀ ਭੇਜੇ। ਮੈਨੂੰ ਸ਼ੂਗਰ ਮਿੱਲ ਰੱਖੜਾ ਵਲੋਂ ਇਕ ਪੱਤਰ ਜਾਰੀ ਹੋ ਗਿਆ ਸੀ 'ਕਾਰਨ ਦੱਸੋ ਨੋਟਿਸ'। ਮੇਰੀ ਜਵਾਬ ਤਲਬੀ ਚਲ ਰਹੀ ਸੀ ਕਿ ਅਚਾਨਕ ਮੈਨੂੰ ਸਾਡੇ ਐਮ. ਡੀ. ਸ੍ਰੀ ਏ. ਪੀ. ਗੁਪਤਾ ਦਾ ਬੁਲਾਵਾ ਆਉਂਦਾ ਹੈ।

***ਸ੍ਰੀ ਗੁਪਤਾ ਨੇ ਕਿਹਾ***, 'ਆਪ ਕੀ ਇਤਨੀ ਬੜੀ ਸਿਫਾਰਸ਼ ਹੈ ਆਪ ਨੇ ਮੁਝੇ ਕਭੀ ਬਿਤਾਇਆ ਹੀ ਨਹੀਂ, ਮੇਰੇ ਪਾਸ ਜੇ. ਆਰ. ਸ੍ਰੀ ਬਾਤਿਸ਼ ਕਾ ਫੋਨ ਵਾਰ-ਵਾਰ ਆ ਰਹਾ ਥਾ, ਉਹ ਮੁਝੇ ਬੋਲ ਰਹਾ ਥਾ ਕਿ ਗੁਰਨਾਮ ਸਿੰਘ ਕੋ ਡਿਸਮਿਸ ਕਰੋ। ਮੇਨੇ ਉਨ ਕੋ ਕਹਾ ਹੈ ਕਿ ਗੁਰਨਾਮ ਸਿੰਘ ਕੀ ਉਸ ਕੇ ਕਾਮ ਮੇਂ ਹਮਾਰੇ ਪਾਸ ਕੋਈ ਸ਼ਿਕਾਇਤ ਨਹੀਂ ਹੈ ਤੇ ਨਾ ਹੀ ਉਹ ਸ਼ੂਗਰ ਮਿੱਲ ਕੇ ਇਲਾਵਾ ਕਹੀਂ ਹੋਰ ਨੌਕਰੀ ਕਰਕੇ ਪੈਸਾ ਲੈ ਰਹਾ ਹੈ। ਆਪ ਹਮੇ ਕੋਈ ਸ਼ਿਕਾਇਤ ਭਿਜਵਾ ਦੀਜੀਏ, ਮੈਂ ਉਨਕੀ ਪੜਤਾਲ ਕਰੂੰਗਾ, ਸ੍ਰੀ ਗੁਪਤਾ ਨੇ ਮੈਨੂੰ ਅਗੇ ਕਿਹਾ ਦੇਖੋ ਆਪ ਜੇ. ਆਰ. ਸੇ ਬਾਤ ਕਰੇਂ'

ਮੈਂ ਜੇ. ਆਰ. ਸ੍ਰੀ ਬਾਤਿਸ਼ ਕੋਲ ਹਰਮੇਸ ਸਿੰਘ ਰਸੂਲਪੁਰ ਸੈਦਾਂ, ਪਰਸਾ ਸਿੰਘ ਲੰਗ, ਜਗਮੇਲ ਸਿੰਘ ਲੰਗ ਨੂੰ ਨਾਲ ਲੈ ਕੇ ਗਿਆ ਸਾਂ। ਮੈਂ ਉਸ ਸਮੇਂ ਹੈਰਾਨ ਪ੍ਰੇਸ਼ਾਨ ਰਹਿ ਗਿਆ ਜਦੋਂ ਮੈਨੂੰ ਬਾਤਿਸ਼ ਨੇ ਕਿਹਾ ਸੀ, 'ਮੈਂ ਤੁਹਾਡੇ ਖਿਲਾਫ਼ ਕੋਈ ਕਾਰਵਾਈ ਕਿਉਂ ਕਰਾਂਗਾ ਜਦੋਂ ਸ਼ੂਗਰ ਮਿੱਲ ਵਿਚ ਤੁਹਾਡੇ ਕੰਮ ਪ੍ਰਤੀ ਕੋਈ ਸਕਾਇਤ ਨਹੀਂ ਅਤੇ ਹੋਰ ਚੰਗਾ ਕਿਰਦਾਰ ਹੈ, ਪਰ ਮੈਨੂੰ ਵਾਰ-ਵਾਰ ਡੀ. ਪੀ. ਆਰ. ਓ. ਉਜਾਗਰ ਸਿੰਘ ਫੋਨ ਕਰ ਰਹੇ ਹਨ ਕਿ ਅਕੀਦੇ ਵਿਰੁੱਧ ਡੀ. ਸੀ. ਸਾਹਿਬ ਕਾਰਵਾਈ ਕਰਵਾਉਣਾ ਚਾਹੁੰਦੇ ਨੇ। ਡੀ. ਸੀ. ਸਾਹਿਬ ਨੂੰ ਅਕੀਦੇ ਨੇ ਬਹੁਤ ਤੰਗ ਪ੍ਰੇਸ਼ਾਨ ਕਰ ਰੱਖਿਆ ਹੈ। ਡੀ. ਸੀ. ਸਾਹਿਬ ਦੀ ਇੱਛਾ ਹੈ ਕਿ ਉਸ ਨੂੰ ਨੌਕਰੀਓਂ ਬਰਖਾਸਤ ਕੀਤਾ ਜਾਵੇ। ਇਸੇ ਕਰਕੇ ਮੈਂ ਵਾਰ-ਵਾਰ ਐਮ. ਡੀ. ਸਾਹਿਬ ਨੂੰ ਕਹਿ ਰਿਹਾ ਸਾਂ। ਮੇਰੇ ਕੋਲ ਜੋ ਤੁਹਾਡੇ ਵਿਰੁੱਧ ਸ਼ਿਕਾਇਤ ਪੱਤਰ ਆਇਆ ਹੈ ਉਸ ਬਾਰੇ ਵੀ ਡੀ. ਪੀ. ਆਰ. ਓ. ਉਜਾਗਰ ਨੇ ਮੈਨੂੰ ਫੋਨ ਕਰਕੇ ਕਿਹਾ ਸੀ ਕਿ ਜੋ ਵਿਅਕਤੀ ਤੁਹਾਨੂੰ ਸ਼ਿਕਾਇਤ ਦੇਣ ਵਾਸਤੇ ਆ ਰਿਹਾ ਹੈ ਉਸ ਨੂੰ ਅਕੀਦੇ ਨੇ ਬਹੁਤ ਤੜਫਾਇਆ ਹੋਇਆ ਹੈ। ਅਕੀਦਾ

ਪੱਤਰਕਾਰਤਾ ਦੇ ਨਾਂ 'ਤੇ ਬਲੈਕਮੇਲਿੰਗ ਕਰਦਾ ਹੈ।' ਬਾਤਿਸ਼ ਨੇ ਮੈਨੂੰ ਇਹ ਵੀ ਕਿਹਾ ਸੀ ਕਿ ਸ਼ਿਕਾਇਤ ਦੇਣ ਆਇਆ ਗੋਰਾ ਚਿੱਟਾ ਮੋਨਾ ਵਿਅਕਤੀ ਸੀ। ਇਸ ਵਿਅਕਤੀ ਦਾ ਚਿਹਰਾ ਪੰਡਤਾਂ ਦੇ ਮੁੰਡੇ ਨਾਲ ਮੇਲ ਖਾਂਦਾ ਸੀ।

***ਇਵੇਂ ਹੀ ਇਕ ਹੋਰ :*** ਉਜਾਗਰ ਸਿੰਘ ਮੇਰੇ ਪਿਛੇ ਹੱਥ ਧੋ ਕੇ ਪੈ ਗਏ ਸਨ। ਸਾਇਦ ਪ੍ਰਸ਼ਾਸਨ ਦੇ ਪਰਦੇਫਾਸ਼ ਕਰ ਰਹੀਆਂ ਖ਼ਬਰਾਂ ਕਰਕੇ ਜਾਂ ਕੋਈ ਹੋਰ ਕਾਰਨ, ਉਜਾਗਰ ਸਿੰਘ ਨੇ ਮੈਨੂੰ ਬਦ ਨਾ ਹੋਣ ਦੇ ਬਾਵਜੂਦ ਵੀ ਬਦਨਾਮ ਕਰ ਰੱਖਿਆ ਸੀ।

***ਇਕ ਮਹਾਂ ਵਿਚਾਰ :*** ਮਾਰਕਸ ਕੁਝ ਇਸ ਤਰਾਂ ਹੀ ਕਹਿੰਦੈ, ਕਿਸੇ ਵੀ ਧਰਮ ਨੂੰ ਜਿੰਨਾ ਵੀ ਦਬਾਉਂਗੇ ਉਨਾ ਹੀ ਉਹ ਧਰਮ ਜ਼ਿਆਦਾ ਨਿਖਰਕੇ ਦੁਨੀਆਂ ਵਿਚ ਪ੍ਰਫੁਲਤ ਹੋਵੇਗਾ। ਇਸ ਦੇ ਨਾਲ ਹੀ ਮਾਰਕਸ ਇਹ ਵੀ ਕਹਿੰਦੈ, ਜਿਨ੍ਹਾਂ ਲੋੜਾਂ ਉੱਤੇ ਜਾਂ ਜਿਨ੍ਹਾਂ ਕਾਰਨਾਂ ਕਰਕੇ ਧਰਮ ਬਣਿਆ ਹੈ ਉਨ੍ਹਾਂ ਲੋੜਾਂ ਨੂੰ ਜਾਂ ਉਨ੍ਹਾਂ ਕਾਰਨਾਂ ਨੂੰ ਖਤਮ ਕਰ ਦਿਓ ਉਸ ਧਰਮ ਦੀ ਅਹਿਮੀਅਤ ਖਤਮ ਹੋਣੀ ਸ਼ੁਰੂ ਹੋ ਜਾਵੇਗੀ।

ਮੈਂ ਆਪਣੇ ਨਾਲ ਕਿਸੇ ਧਰਮ ਨੂੰ ਨਹੀਂ ਜੋੜ ਰਿਹਾ,ਸਗੋਂ ਇਨ੍ਹਾਂ ਉਕਤ ਪੰਕਤੀਆਂ ਨੂੰ ਮੈਂ ਉਜਾਗਰ ਸਿੰਘ ਵਲੋਂ ਮੇਰੇ ਵਿਰੁੱਧ ਕੀਤੇ ਜਾ ਰਹੇ ਪ੍ਰਚਾਰ ਦੇ ਮੱਦੇਨਜ਼ਰ ਲਿਖ ਰਿਹਾ ਹਾਂ ਕਿਉਂਕਿ ਇਸ ਪ੍ਰਚਾਰ ਦੇ ਕਾਰਨ ਹੀ ਮੇਰਾ ਨਾਂ ਉਨ੍ਹਾਂ ਉੱਚ ਤਬਕਿਆਂ ਵਿਚ ਬੋਲਣ ਲੱਗ ਗਿਆ ਜਿਹੜੇ ਮੈਨੂੰ ਨਾ ਕਦੇ ਮਿਲੇ ਸਨ ਨਾ ਜਾਣਦੇ ਸਨ।

***ਇਹ ਵੀ ਸੱਚ ਹੈ :*** ਦਲਿਤਾਂ ਉਤੇ ਹੋ ਰਹੇ ਜ਼ੁਲਮ ਦੀਆਂ ਖਬਰਾਂ ਬਹੁਤ ਘੱਟ ਪੱਤਰਕਾਰ ਲਾਉਂਦੇ ਹਨ, ਕਿਉਂਕਿ ਦਲਿਤਾਂ ਦੇ ਦਰਦ ਦੀਆਂ ਖਬਰਾਂ ਨਾਲ ਸਰਕਾਰ ਦੇ ਪਰਦੇ ਖੁਲਦੇ ਹਨ ਅਤੇ ਸਰਮਾਏਦਾਰੀ ਵਲੋਂ ਕੀਤੇ ਜਾ ਰਹੇ ਜ਼ੁਲਮ ਵੀ ਸਾਹਮਣੇ ਆਉਂਦੇ ਹਨ, ਉਤੋਂ ਸਰਕਾਰ ਦੀ ਖਿਚਾਈ ਹੁੰਦੀ ਹੈ, ਫੇਰ ਪ੍ਰਸਾਸ਼ਨ ਦੀ ਖਿਚਾਈ ਹੁੰਦੀ ਹੈ ਪ੍ਰਸਾਸ਼ਨ ਲੋਕ ਸੰਪਰਕ ਵਿਭਾਗ ਦੀ ਖਿਚਾਈ ਕਰਦਾ ਹੈ, ਜਿਆਦਾਤਰ ਸਰਮਾਏਦਾਰਾਂ ਅਧੀਨ ਪ੍ਰੈਸ ਮਾਲਕ ਪੱਤਰਕਾਰਾਂ ਦੀ ਖਿਚਾਈ ਕਰਦੇ ਹਨ। ਦਲਿਤਾਂ ਦਾ ਦਰਦ ਦਬ ਕੇ ਰਹਿ ਜਾਂਦਾ ਹੈ। ਕਿਉਂਕਿ ਦਲਿਤਾਂ ਨਾਲ ਸੰਬਧਤ ਚੰਗੇ ਪੱਤਰਕਾਰ ਵੀ ਘੱਟ ਹੀ ਹਨ ਅਤੇ 85 ਫੀਸਦੀ ਦਲਿਤਾਂ ਦਾ ਮੀਡੀਆ ਵਿਚ ਮਾਮੂਲੀ ਹਿਸੇਦਾਰੀ ਹੈ।

***ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ*** ਦੀ ਪ੍ਰੈਸ ਕਾਨਫਰੰਸ ਸੀ, ਮੈਂ ਮੋਤੀ ਮਹਿਲ ਦੇ ਗੇਟ 'ਤੇ ਪਹੁੰਚ ਗਿਆ ਸਾਂ, ਉਥੇ ਏ. ਪੀ. ਆਰ. ਓ. ਮਲਿੰਦਰ ਸਿੰਘ ਦੁੱਗਲ ਸ਼ਾਇਦ ਮੇਰੇ ਕਰਕੇ ਹੀ ਖੜਾ ਸੀ। ਮੈਨੂੰ ਉਸ ਨੇ ਕਿਹਾ ਕਿ ਤੁਹਾਨੂੰ ਮਹਿਲਾਂ ਵਿਚ ਜਾਣ ਦੀ ਆਗਿਆ ਨਹੀਂ ਹੈ। ਮੈਂ ਉਸ ਨੂੰ ਇਹ ਨਹੀਂ ਪੁੱਛਿਆ ਕਿ ਇਹ ਆਗਿਆ ਕਿਉਂ ਨਹੀਂ ਹੈ ਮੈਂ ਉਨੀਂ ਪੈਰੀਂ ਵਾਪਸ ਆ ਕੇ ਇਹ ਗੱਲ ਪੱਤਰਕਾਰ ਯੂਨੀਅਨ ਦੇ ਪ੍ਰਧਾਨ ਸ੍ਰੀ ਜੰਗਬੀਰ ਕੋਲ ਕੀਤੀ।

***ਆਤਮ ਪ੍ਰਕਾਸ਼ ਕਹਿੰਦੈ :*** ਪੱਤਰਕਾਰ ਨੂੰ ਜੇਕਰ ਕਿਸੇ ਪ੍ਰੈਸ ਕਾਨਫਰੰਸ ਵਿਚ ਨਾ ਬੁਲਾਇਆ ਜਾਵੇ ਤੇ ਉਹ ਪ੍ਰੈਸ ਕਾਨਫਰੰਸ ਕਿਸੇ ਅਹਿਮ ਵਿਅਕਤੀਆਂ ਦੀ ਨਾ ਹੋ ਕੇ ਕਿਸੇ ਅਹਿਮ ਮੁੱਦੇ ਉੱਤੇ ਹੋਵੇ ਤਾਂ ਉਸ ਨੂੰ ਪ੍ਰੈਸ ਕਾਨਫਰੰਸ ਵਿਚ ਖਬਰ ਲਈ ਜਾਣਾ ਚਾਹੀਦਾ ਹੈ ਪਰ ਜੇਕਰ ਪ੍ਰੈਸ ਕਾਨਫਰੰਸ ਕਿਸੇ ਵਿਸ਼ੇਸ਼ ਵਿਅਕਤੀ ਦੀ ਹੋਵੇ ਤੇ ਉਸ ਦੇ ਨਿਜੀ ਠਿਕਾਣੇ ਤੇ ਹੋਵੇ ਤੇ ਪੱਤਰਕਾਰ ਨੂੰ ਬੁਲਾਇਆ ਨਾ ਗਿਆ ਹੋਵੇ ਤਾਂ ਉਸ ਪ੍ਰੈਸ ਕਾਨਫਰੰਸ ਵਿਚ ਪੱਤਰਕਾਰ ਨੂੰ ਬਿਲਕੁਲ ਨਹੀਂ ਜਾਣਾ ਚਾਹੀਦਾ।

***ਇਕ ਸੱਚ :*** ਮੇਰੇ ਕੋਲ ਇਕ ਅਫਸਰ ਆ ਕੇ ਕਹਿਣ ਲੱਗਾ ਬੀਬਾ ਅਮਰਜੀਤ ਕੌਰ



ਜੀ ਵਿਰੁੱਧ ਦਾਜ ਦਾ ਕੇਸ ਦਰਜ ਹੋਇਆ ਹੈ ਉਸ ਦੀ ਖ਼ਬਰ ਬਹੁਤ ਸਾਰੇ ਅਖ਼ਬਾਰ ਵਾਲੇ ਨਹੀਂ ਲਾ ਰਹੇ ਤੇ ਮੇਰੀ ਤੁਹਾਨੂੰ ਇਹ ਬੇਨਤੀ ਹੈ ਕਿ ਤੁਸੀਂ ਵੀ ਇਹ ਖ਼ਬਰ ਨਾ ਲਗਾਓ, ਬੀਬਾ ਅਮਰਜੀਤ ਕੌਰ ਤੁਹਾਡਾ ਅਹਿਸਾਨ ਮੰਨਣਗੇ। ਮੈਂ ਉਨ੍ਹਾਂ ਨੂੰ ਕਿਹਾ ਤੁਸੀਂ ਇਕ ਅਫਸਰ ਹੋ, ਮੈਂ ਤੁਹਾਡਾ ਕਹਿਣਾ ਮੰਨਣ ਲਈ ਤਿਆਰ ਹਾਂ। ਮੈਂ ਤੁਹਾਡੇ ਨਾਲ ਦੋਸਤੀ ਪਾਉਣ ਲਈ ਵੀ ਤਿਆਰ ਹਾਂ। ਮੈਂ ਤੁਹਾਡੇ ਨਾਲ ਉਚ ਪਾਏ ਦਾ ਪਿਆਰ ਕਰਨ ਲਈ ਵੀ ਤਿਆਰ ਹਾਂ, ਕੀ ਤੁਸੀਂ ਅਜਿਹਾ ਕਰਨ ਲਈ ਤਿਆਰ ਹੋ ਤਾਂ ਉਸ ਅਫਸਰ ਨੇ ਮੇਰੀਆਂ ਸਾਰੀਆਂ ਗੱਲਾਂ ਪ੍ਰਤੀ ਹਾਂ ਵਿਚ ਸਿਰ ਹਿਲਾਇਆ ਸੀ ਤਾਂ ਮੈਂ ਉਸ ਨੂੰ ਕਿਹਾ ਮੈਂ ਤੁਹਾਡੀ ਖ਼ਬਰ ਨਹੀਂ ਲਾਵਾਂਗਾ ਪਰ ਕ੍ਰਿਪਾ ਕਰਕੇ ਮੇਰੀ ਦੋਸਤੀ ਦੇ ਮੱਦੇਨਜ਼ਰ ਤੁਸੀਂ ਅੱਜ ਹੀ ਜਾ ਕੇ ਅਪਣੇ ਸਰਕਾਰੀ ਅਹੁਦੇ ਤੋਂ ਅਸਤੀਫ਼ਾ ਦੇ ਆਓ ਤਾਂ ਉਹ ਅਫਸਰ ਮੇਰੇ ਵੱਲ ਡੌਰ-ਭੌਰ ਨਜ਼ਰਾਂ ਨਾਲ ਤੱਕਣ ਲੱਗ ਪਿਆ। ਮੈਨੂੰ ਉਹ ਪੁੱਛਣ ਲੱਗਾ ਕਿ ਤੁਹਾਡੀ ਇਸ ਖ਼ਬਰ ਨਾਲ ਮੇਰੇ ਅਸਤੀਫ਼ੇ ਦਾ ਕੀ ਸਬੰਧ ਹੈ। ਮੈਂ ਇਸ ਖ਼ਬਰ ਪਿਛੇ ਅਸਤੀਫ਼ਾ ਕਿਉਂ ਦੇਵਾਂਗਾ। ਮੈਂ ਆਪਣੀ ਡਿਊਟੀ ਕਿਉਂ ਛੱਡਾਂਗਾ ਤਾਂ ਮੈਂ ਕਿਹਾ ਕਿ ਜੇਕਰ ਮੇਰੀ ਦੋਸਤੀ ਕਬੂਲਣ ਤੋਂ ਬਾਅਦ ਵੀ ਤੁਸੀਂ ਆਪਣੀ ਨੌਕਰੀ ਛੱਡਣ ਲਈ ਤਿਆਰ ਨਹੀਂ ਹੋ, ਤਾਂ ਫਿਰ ਮੈਂ ਆਪਣੀ ਡਿਊਟੀ ਨੂੰ ਕਿਉਂ ਛੱਡਾਂ? ਮੈਨੂੰ ਇਕ ਅਖ਼ਬਾਰ ਦੀ ਉਚ ਸੰਸਥਾ ਨੇ ਇਹ ਮਾਨਤਾ ਦਿੱਤੀ ਹੈ ਕਿ ਇਥੋਂ ਹਰ ਤਰ੍ਹਾਂ ਦੀ ਖ਼ਬਰ ਭੇਜਾਂ। ਇਹ ਮੇਰੀ ਡਿਊਟੀ ਹੈ ਤੇ ਮੇਰਾ ਫਰਜ਼ ਵੀ। ਜਦੋਂ ਤੂੰ ਆਪਣੀ ਡਿਊਟੀ ਛੱਡਣ ਲਈ ਤਿਆਰ ਨਹੀਂ ਤਾਂ ਮੈਂ ਆਪਣੀ ਡਿਊਟੀ ਕਿਉਂ ਛੱਡਾਂ। ਇਹ ਮੇਰੇ ਆਪਣੇ ਆਪ ਨਾਲ ਵੀ ਗਦਾਰੀ ਹੋਵੇਗੀ ਤੇ ਮੇਰੀ ਸੰਸਥਾ ਨਾਲ ਵੀ, ਕਿਉਂਕਿ ਸੰਸਥਾ ਮੈਨੂੰ ਇਥੇ ਬੈਠੇ ਨੂੰ ਵੇਖ ਨਹੀਂ ਰਹੀ, ਉਹ ਮੇਰੇ 'ਤੇ ਸਿਰਫ਼ ਵਿਸ਼ਵਾਸ ਕਰਦੀ ਹੈ ਤੇ ਵਿਸ਼ਵਾਸ ਤੋੜਨਾ ਮੇਰੀ ਫਿਤਰਤ ਵਿਚ ਨਹੀਂ ਹੈ। ਮੇਰਾ ਤਾਂ ਨਾਂ ਹੀ ਅਕੀਦਾ ਹੈ, ਅਕੀਦਾ ਮਤਲਬ ਵਿਸ਼ਵਾਸ, ਯਕੀਨ, ਆਸਥਾ।

***ਇਸੇ ਤਰ੍ਹਾਂ ਇਕ ਹੋਰ ਕਹਾਣੀ :*** ਧਾਮੋ ਮਾਜਰਾ ਦੀ ਜ਼ਮੀਨ ਵਿਚ ਵਸੀ ਹੋਈ ਕਲੋਨੀ ਭਾਖੜਾ ਇਨਕਲੇਵ ਤੋਂ ਬਿਜਲੀ ਬੋਰਡ ਦੇ ਏ. ਐਮ. ਤੋਂ ਲੈ ਕੇ ਹੋਰ ਕਈ ਅਹਿਮ ਅਹੁਦਿਆਂ 'ਤੇ ਰਹਿ ਚੁੱਕੇ ਸੁਰਿੰਦਰ ਪਾਲ ਸਿੰਘ ਮਾਨ ਦਾ ਮੈਨੂੰ ਸਵੇਰੇ ਹੀ ਫੋਨ ਆਇਆ। ਉਨ੍ਹਾਂ ਦੀ ਗੱਲ ਵਿਚ ਦਰਦ ਸੀ। ਉਹ ਕਹਿ ਰਹੇ ਸਨ ਇਥੇ ਇਕ ਫੌਜੀ ਪਰਿਵਾਰ 'ਤੇ ਇਕ ਪੁਲਸੀਏ ਨੇ ਬਹੁਤ ਹੀ ਜ਼ੁਲਮ ਕੀਤਾ ਹੈ। ਮੈਂ ਫੌਜੀ ਪਰਿਵਾਰ ਦਾ ਘਰ ਜਦੋਂ ਜਾ ਕੇ ਵੇਖਿਆ ਉਸ ਦੇ ਘਰ ਦਾ ਬੁਰਾ ਹਾਲ ਸੀ। ਸ਼ੀਸ਼ੇ ਟੁੱਟੇ ਪਏ ਸਨ। ਦੀਵਾਰਾਂ ਭੰਨੀਆਂ ਪਈਆਂ ਸਨ। ਘਰ ਔਰਤਾਂ ਅਤੇ ਇਕ ਬਜ਼ੁਰਗ ਹੀ ਸੀ। ਬਜ਼ੁਰਗ ਦੀ ਹੰਝੂਆਂ ਨਾਲ ਲੱਥ-ਪਥ ਦਾੜ੍ਹੀ, ਔਰਤਾਂ ਦਾ ਵਿਰਲਾਪ ਮੈਥੋਂ ਸੁਣਿਆ ਨਹੀਂ ਜਾ ਰਿਹਾ ਸੀ। ਸੇਵਾ ਮੁਕਤ ਸੂਬੇਦਾਰ ਬਜ਼ੁਰਗ ਅਵਤਾਰ ਸਿੰਘ ਨੇ ਕਿਹਾ ਮੇਰੇ ਦੋ ਲੜਕੇ ਫੌਜੀ ਹਨ ਜਿਨ੍ਹਾਂ ਵਿਚ ਕਿ ਹਰਜੀਤ ਸਿੰਘ ਸ੍ਰੀਨਗਰ ਵਿਚ ਹਨ ਅਤੇ ਆਜ਼ਾਦ ਸਿੰਘ ਬੀਕਾਨੇਰ ਵਿਚ। ਤੀਜਾ ਮੁੰਡਾ ਦਲੇਰ ਸਿੰਘ ਆਪਣਾ ਕੰਮ ਕਰਦਾ ਹੈ। ਸਾਡੇ ਘਰ ਦੇ ਮੂਹਰੇ ਜੋ ਗਲੀ ਜਾਂਦੀ ਹੈ ਉਸ ਨੂੰ ਬੰਦ ਕਰਨ ਲਈ ਇਕ ਪੁਲਸੀਏ ਨੇ ਲੰਮੇ ਸਮੇਂ ਤੋਂ ਸਾਨੂੰ ਧਮਕੀਆਂ ਦੇਣੀਆਂ ਸ਼ੁਰੂ ਕਰ ਰੱਖੀਆਂ ਹਨ ਪਰ ਉਹ ਗਲੀ ਬੰਦ ਹੋਣ ਨਾਲ ਸਾਡਾ ਰਸਤਾ ਬੰਦ ਹੋ ਜਾਵੇਗਾ। ਰਾਤ 25-30 ਬੰਦੇ ਆ ਕੇ ਸਾਡੇ ਘਰਦਿਆਂ ਨੂੰ ਕੁੱਟ ਗਏ। ਸਾਡੀ ਕੋਠੀ ਦੇ ਸ਼ੀਸ਼ੇ ਭੰਨ ਗਏ ਤੇ ਸਾਨੂੰ ਮਾਰਨ ਦੀ ਧਮਕੀ ਵੀ ਦੇ ਗਏ। ਮੈਂ ਉਨ੍ਹਾਂ ਨੂੰ ਪੁੱਛਿਆ ਸੀ ਕਿ ਤੁਸੀਂ ਪੁਲਿਸ ਵਿਚ ਰਿਪੋਰਟ ਨਹੀਂ ਦਰਜ ਕਰਾਈ ਤਾਂ ਉਨ੍ਹਾਂ

ਕਿਹਾ ਸੀ ਇਥੇ ਭਾਖੜਾ ਦੇ ਪੁਲ 'ਤੇ ਪੁਲਿਸ ਚੌਕੀ ਹੈ ਉਹ ਵੀ ਸਾਨੂੰ ਸਵੇਰ ਦੇ ਤੰਗ-ਪ੍ਰੇਸ਼ਾਨ ਕਰ ਰਹੇ ਹਨ ਉਹ ਕਹਿ ਰਹੇ ਹਨ ਕਿ ਸਮਝੌਤਾ ਕਰ ਲਵੋ ਨਹੀਂ ਤਾਂ ਤੁਹਾਡੇ ਖਿਲਾਫ਼ ਵੀ ਕਾਰਵਾਈ ਹੋ ਸਕਦੀ ਹੈ। ਮੈਂ ਪੁੱਛਿਆ ਇਸ ਤਰ੍ਹਾਂ ਉਹ ਕਿਉਂ ਕਹਿ ਰਹੇ ਹਨ ਤਾਂ ਬਜ਼ੁਰਗ ਨੇ ਕਿਹਾ ਕਿ ਜਿਸ ਪੁਲਸੀਏ ਨੇ ਸਾਡੇ ਉੱਤੇ ਰਾਤੀਂ ਧਾਵਾ ਬੋਲਿਆ ਹੈ ਉਹ ਪੁਲਸੀਆ ਪੰਜਾਬ ਦੇ ਮੁੱਖ ਮੰਤਰੀ ਕੈਪ: ਅਮਰਿੰਦਰ ਸਿੰਘ ਦੀ ਸੁਰੱਖਿਆ ਵਿਚ ਸੀ. ਆਈ. ਡੀ. ਦਾ ਇੰਸਪੈਕਟਰ ਪੰਨੂ ਹੈ।

ਮੈਂ ਪੁਲਿਸ ਦਾ ਪੱਖ ਲੈ ਕੇ ਉਥੋਂ ਦੀਆਂ ਫੋਟੋਆਂ ਵਗੈਰਾ ਲੈ ਕੇ ਖ਼ਬਰ ਲਿਖ ਲਈ। ਖ਼ਬਰ ਲਿਖਣ ਤੋਂ ਬਾਅਦ ਮੈਂ ਦੂਜਾ ਪੱਖ ਲੈਣ ਲਈ ਕੈਪਟਨ ਅਮਰਿੰਦਰ ਸਿੰਘ ਦੇ ਸੀ. ਆਈ. ਡੀ. ਇੰਸਪੈਕਟਰ ਪੰਨੂ ਨੂੰ ਫੋਨ ਕੀਤਾ। ਸਾਰੀ ਘਟਨਾ ਬਾਰੇ ਦੱਸ ਕੇ ਮੈਂ ਉਸ ਤੋਂ ਪੱਖ ਮੰਗਿਆ, ਪੱਖ ਦੇਣ ਦੀ ਬਜਾਏ ਉਹ ਮੈਨੂੰ ਚਰੇਡਾਂ ਕਰਨ ਲੱਗ ਪਿਆ। ਕਹਿੰਦਾ 'ਕੀ ਕਰੇਂਗਾ ਖ਼ਬਰ ਲਾ ਕੇ, ਖ਼ਬਰ ਲਗਾ ਕੇ ਤੈਨੂੰ ਕੀ ਮਿਲ ਜਾਵੇਗਾ, ਬਥੇਰੇ ਪੱਤਰਕਾਰ ਰੋਜ਼ਾਨਾ ਆ ਕੇ ਮੇਰੇ ਤਲ਼ਬੇ ਚੱਟਦੇ ਨੇ, ਤੂੰ ਵੀ ਆ ਜਾ, ਆਪਾਂ ਬਹਿੰਨੇ ਆਂ ਜਿਵੇਂ ਤੂੰ ਕਹੇਂਗਾ ਤੈਨੂੰ ਵੀ ਕੁਝ ਨਾ ਕੁਝ ਤਾਂ ਦੇਵਾਂਗਾ ਹੀ।' ਇਹ ਜ਼ਲਾਲਤ ਭਰੀਆਂ ਗੱਲਾਂ ਸੁਣ ਕੇ ਨਾ ਤਾਂ ਮੈ ਗੁੱਸੇ ਵਿਚ ਆਇਆ,ਨਾ ਹੀ ਘਬਰਾਇਆ। ਮੈਂ ਪੱਖ ਲੈਣ ਲਈ ਦ੍ਰਿੜ ਸਾਂ। ਹੁਣ ਉਸ ਨੇ ਗੁੱਸੇ ਵਿਚ ਕਿਹਾ 'ਤੂੰ ਕੀ ਭੈਣ ਚੋ.....ਖ਼ਬਰ ਲਗਾ ਕੇ ਕੱਦੂ ਵਿਚ ਤੀਰ ਮਾਰ ਲੈਂਗਾ, ਮੇਰੇ ਦੋਸਤ ਤੇ ਕਈ ਮੇਰੇ ਰਿਸ਼ਤੇਦਾਰ ਟ੍ਰਿਬਿਊਨ ਦੇ ਵਿਚ ਲੱਗੇ ਹੋਏ ਹਨ ਤੇ ਜਿਹੜੀ ਖ਼ਬਰ ਤੂੰ ਲਗਾਉਣੀਐ ਲਗਾ ਲੈ, ਤੇਰੀ ਖ਼ਬਰ ਨਾਲ ਮੈਨੂੰ ਕਿਹੜਾ ਕੁੜੀ ਯਾਵੀ ਫਾਂਸੀ ਲੱਗ ਜਾਣੀ ਆਂ।'

ਮੇਰੇ ਮਨ ਵਿਚ ਇਕ ਉੱਤਰ ਰਹੀ ਸੀ ਤੇ ਇਕ ਚੜ੍ਹ ਰਹੀ ਸੀ, ਇਹ ਟ੍ਰਿਬਿਊਨ ਵਿਚ ਕਿਹੜਾ ਰਿਸ਼ਤੇਦਾਰ ਹੈ ਜਿਸ ਦੀ ਕਿ ਉਹ ਮੈਨੂੰ ਧਮਕੀ ਦੇ ਗਿਆ। ਕੁਝ ਮਿੰਟਾਂ ਬਾਅਦ ਹੀ ਮੇਰੇ ਕੋਲ ਟ੍ਰਿਬਿਊਨ ਦੇ ਸਬ-ਆਫਿਸ ਪਟਿਆਲਾ ਤੋਂ ਫੋਨ ਆ ਗਿਆ। ਉਹ ਇਹ ਖ਼ਬਰ ਨਾ ਲਗਾਉਣ ਦੀ ਦੁਹਾਈ ਪਾ ਰਹੇ ਸਨ ਪਰ ਮੈਂ ਉਸ ਨੂੰ ਸਾਰੀ ਕਹਾਣੀ ਦੱਸੀ ਤਾਂ ਉਸ ਨੇ ਮੈਨੂੰ ਕਹਿ ਦਿੱਤਾ ਕਿ ਅਜਿਹੇ ਘਟੀਆ ਵਿਅਕਤੀ ਦੀ ਖ਼ਬਰ ਲਗਾਉਣੀ ਚਾਹੀਦੀ ਹੈ। ਫਿਰ ਚੰਡੀਗੜ੍ਹ ਦੇ ਟ੍ਰਿਬਿਊਨ ਦਫ਼ਤਰ ਤੋਂ ਇਕ ਸਬ-ਐਡੀਟਰ ਦਾ ਫੋਨ ਆਇਆ ਸੀ।

***ਆਤਮ ਪ੍ਰਕਾਸ਼ ਕਹਿੰਦੈ :*** ਤਾਂ ਹੀ ਤਾਂ ਭਾਰਤ ਵਿਚ ਅਨੇਕਾਂ ਸਾਰੇ ਗਰੀਬਾਂ ਨਾਲ ਬੇਇਨਸਾਫ਼ੀ ਹੁੰਦੀ ਹੈ। ਸਰਕਾਰ ਦਰਬਾਰ ਵਿਚ ਉਚੀਆਂ ਪੋਸਟਾਂ 'ਤੇ ਬੈਠੇ ਹੋਏ ਕਈ ਗੈਰ ਸਮਾਜੀ ਇਨਸਾਨ ਗਰੀਬਾਂ ਉੱਤੇ ਜ਼ੁਰਮ ਕਰਦੇ ਨੇ ਪਰ ਮੀਡੀਆ ਉਨ੍ਹਾਂ ਖ਼ਬਰਾਂ ਨੂੰ ਇਸ ਕਰਕੇ ਨਹੀਂ ਚੁੱਕਦਾ ਕਿਉਂਕਿ ਮੀਡੀਆ ਵੀ ਵਿਕ ਚੁੱਕਿਆ ਹੈ। ਕਿਸੇ ਦੇ ਪ੍ਰਭਾਵ ਹੇਠ, ਦੋਸਤੀ ਮਿੱਤਰਤਾ ਹੇਠ, ਰਿਸ਼ਤੇ ਨਾਤਿਆਂ ਹੇਠ ਜਾਂ ਫਿਰ ਨੀਲੇ ਨੋਟਾਂ ਦੇ ਪ੍ਰਭਾਵ ਹੇਠ। ਇਸੇ ਕਰਕੇ ਗਰੀਬਾਂ ਦੀਆਂ ਕੁੜੀਆਂ ਨਾਲ ਬਲਾਤਕਾਰ ਹੁੰਦੇ ਨੇ। ਗਰੀਬਾਂ, ਨੌਕਰਾਂ, ਸੀਰੀਆਂ ਦੇ ਕੁੱਟ-ਕੁੱਟ ਕੇ ਅੰਗ ਤੋੜ ਦਿੱਤੇ ਜਾਂਦੇ ਹਨ। ਸਰਮਾਏਦਾਰ ਲੋਕ ਚੰਦ ਕੁ ਪੈਸਿਆਂ ਪਿਛੇ ਗਰੀਬ ਦੇ ਮਕਾਨ ਨੂੰ ਜਿੰਦਰਾ ਲਗਾ ਦਿੰਦੇ ਹਨ ਪਰ ਮੀਡੀਆ ਸਿਰਫ਼ ਉਹ ਖ਼ਬਰਾਂ ਹੀ ਚੁੱਕਦਾ ਹੈ ਜਿਨ੍ਹਾਂ ਖ਼ਬਰਾਂ ਦੇ ਪਿਛੇ ਖ਼ਬਰ ਰੁਕਵਾਉਣ ਲਈ ਕੋਈ ਸਿਫਾਰਸ਼ ਨਾ ਆਵੇ।

ਮੈਂ ਹੈਰਾਨ ਪ੍ਰੇਸ਼ਾਨ ਸਾਂ, ਟ੍ਰਿਬਿਊਨ ਗਰੁੱਪ ਤਾਂ ਇਕ ਅਜਿਹਾ ਗਰੁੱਪ ਹੈ ਜਿਸ ਦੀ ਪੱਤਰਕਾਰੀ ਕਰਨ ਨੂੰ ਕਈ ਵਾਰੀ ਮੇਰਾ ਵੀ ਜੀਅ ਲਲਚਾ ਜਾਂਦਾ ਹੈ ਪਰ ਇਥੇ ਕਿਹੜਾ ਸਬ-ਐਡੀਟਰ ਹੈ ਜੋ ਉਸ ਫੌਜੀ ਪਰਿਵਾਰ ਨਾਲ ਹੋਏ ਜ਼ੁਰਮ ਦੀ ਖ਼ਬਰ ਪ੍ਰਕਾਸ਼ਤ ਹੋਣ ਤੋਂ



ਰੁਕਵਾ ਰਿਹਾ ਹੈ। ਕੁਝ ਟਾਈਮ ਬਾਅਦ ਮੈਨੂੰ ਚੰਡੀਗੜ੍ਹ ਤੋਂ ਇਕ ਫੋਨ ਆਉਂਦਾ ਹੈ, 'ਮੈਂ ਇੰਗਲਿਸ਼ ਟ੍ਰਿਬਿਊਨ ਦਾ ਸਬ-ਐਡੀਟਰ ਬੋਲ ਰਿਹੈਂ, ਅਕੀਦਾ ਜੀ ਮੈਨੂੰ ਤੁਸੀਂ ਪਹਿਚਾਣਿਆ, ਅਕੀਦਾ ਜੀ ਮੈਂ ਬਾਸੂ ਬੋਲ ਰਿਹੈਂ, ਉਹ ਸੀ. ਆਈ. ਡੀ. ਦਾ ਜਿਹੜਾ ਪੁਲਿਸ ਇੰਸਪੈਕਟਰ ਹੈ, ਉਹੀ ਯਾਰ ਪੰਨੂ, ਯਾਰ ਮੇਰਾ ਉਹ ਰਿਸ਼ਤੇਦਾਰ ਐ, ਜੇ ਉਹਦੀ ਖ਼ਬਰ ਨਾ ਲਗਾਵੇਂ ਤਾਂ ਤੇਰਾ ਧੰਨਵਾਦੀ ਹੋਵਾਂਗਾ ਯਾਰ।' ਮੈਂ ਉਸ ਨੂੰ ਕਿਹਾ ਕਿ ਮਿਸਟਰ ਪੰਨੂ ਨੂੰ ਥੋੜ੍ਹੀ ਅਕਲ ਵੀ ਦਿਓ, ਜਿਸ ਨੇ ਮੁੱਖ ਮੰਤਰੀ ਨਾਲ ਰਹਿ ਕੇ ਆਪਣੀ ਤਹਿਜ਼ੀਬ ਵੀ ਗਵਾ ਲਈ ਹੈ। ਫੌਜੀ ਪਰਿਵਾਰ ਦਾ ਉਸ ਨੇ ਬੁਰਾ ਹਾਲ ਕੀਤਾ ਪਿਆ ਹੈ। ਮੈਨੂੰ ਉਹ ਗਾਲ੍ਹਾਂ ਕੱਢ ਰਿਹਾ ਹੈ। ਮੈਂ ਬਾਸੂ ਨੂੰ ਕਿਹਾ ਕਿ ਮੈਂ ਹੁਣ ਮਜਬੂਰ ਹਾਂ ਮੈਂ ਇਹ ਖ਼ਬਰ ਦੇਸ਼ ਸੇਵਕ ਨੂੰ ਭੇਜ ਦਿੱਤੀ ਹੈ, ਤੁਸੀਂ ਹੁਣ ਦੇਸ਼ ਸੇਵਕ ਨਾਲ ਸੰਪਰਕ ਕਰਕੇ ਇਹ ਖ਼ਬਰ ਰੁਕਵਾ ਸਕਦੇ ਹੋ। ਉਸ ਨੇ ਕਿਹਾ ਕਿ ਦੇਸ਼ ਸੇਵਕ ਵਿਚ ਮੈਂ ਕਿਸ ਨੂੰ ਫੋਨ ਕਰਾਂ ਜਾਂ ਫਿਰ ਤੂੰ ਹੀ ਕਿਸੇ ਨੂੰ ਕਹਿ-ਕੁਹ ਦੇ ਯਾਰ ਜੇ ਇਹ ਖ਼ਬਰ ਲੱਗ ਜਾਂਦੀ ਹੈ ਤਾਂ ਮੇਰੀ ਤਾਂ ਬੇਇੱਜ਼ਤੀ ਹੋ ਜਾਏਗੀ। ਮੈਂ ਉਸ ਨੂੰ ਕਿਹਾ ਕਿ ਉਹ ਏਨਾ ਬਦਤਮੀਜ਼ ਬੰਦਾ ਹੈ ਤੁਹਾਡੀ ਸ਼ਹਿ ਉੱਤੇ ਪੱਤਰਕਾਰਾਂ ਨੂੰ ਵੀ ਟਿੱਚ ਸਮਝਦਾ ਹੈ ਤੇ ਫਿਰ ਆਮ ਲੋਕਾਂ ਦੀ ਇੱਜ਼ਤ ਉਸ ਦੇ ਮਨ ਵਿਚ ਕਿਹੋ-ਜਿਹੀ ਹੋਵੇਗੀ।

***ਆਤਮ ਪ੍ਰਕਾਸ਼ ਕਹਿੰਦੈ :*** ਜਦੋਂ ਜੱਜ ਇਨਸਾਫ਼ ਕਰਨਾ ਬੰਦ ਕਰ ਦੇਵੇ, ਅਖ਼ਬਾਰ ਦਾ ਐਡੀਟਰ ਜ਼ੁਲਮ ਦੀ ਪੱਖ ਕਰਨਾ ਸ਼ੁਰੂ ਕਰ ਦੇਵੇ, ਪੰਚਾਇਤ ਦਾ ਮੁਖੀ ਪੱਖਬਾਜ਼ੀ ਕਰਨੀ ਸ਼ੁਰੂ ਕਰ ਦੇਵੇ, ਘਰ ਦਾ ਮੁਖੀ ਆਪਣੇ ਦੋ ਪੁੱਤਾਂ ਵਿਚੋਂ ਇਕ ਪੁੱਤ ਨੂੰ ਦੁਰਕਾਰਨਾ ਸ਼ੁਰੂ ਕਰ ਦੇਵੇ, ਅਮਨ ਕਾਨੂੰਨ ਦੀ ਵਿਵਸਥਾ ਨੂੰ ਸਹੀ ਰੱਖਣ ਵਾਲੇ ਪੁਲਿਸ ਵਾਲੇ ਨੀਲੇ-ਨੀਲੇ ਨੋਟ ਵੇਖ ਕੇ ਬੇਕਸੂਰਾਂ ਨੂੰ ਥਾਣਿਆਂ ਵਿਚ ਡੱਕਣਾਂ ਸ਼ੁਰੂ ਕਰ ਦੇਣ ਤਾਂ ਸਮਝੋ ਕਾਲੇ ਯੁੱਗ ਦੀ ਹੱਦ ਹੋ ਰਹੀ ਹੈ।

ਮੈਂ ਉਹ ਖ਼ਬਰ ਭੇਜੀ ਨਹੀਂ ਸੀ, ਹੁਣ ਸਾਰੇ ਪੱਖ ਲਿਖ ਕੇ ਮੈਂ ਉਹ ਖ਼ਬਰ ਦੇਸ਼ ਸੇਵਕ ਵਿਚ ਭੇਜ ਦਿੱਤੀ, ਸਵੇਰੀਂ ਉਹ ਖ਼ਬਰ ਫਰੰਟ ਪੇਜ਼ 'ਤੇ ਪ੍ਰਕਾਸ਼ਤ ਕੀਤੀ ਗਈ। ਬਾਸੂ ਮੇਰੇ ਨਾਲ ਹੁਣ ਬੋਲਣਾ ਪਸੰਦ ਨਹੀਂ ਕਰਦਾ। ਭਾਵੇਂ ਕਿ ਉਹ ਹੁਣ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਜਨਰਲਿਜਮ ਕਰ ਰਹੇ ਵਿਦਿਆਰਥੀਆਂ ਦੇ ਲੈਕਚਰ ਵੀ ਲਾਉਂਦਾ ਹੈ ਤੇ ਉਨ੍ਹਾਂ ਨੂੰ ਪੱਤਰਕਾਰ ਬਣਨ ਲਈ ਉਚਪਾਏ ਦੀਆਂ ਕਦਰਾਂ ਕੀਮਤਾਂ ਸਮਝਾਉਂਦਾ ਹੈ। ਵਿਦਿਆਰਥੀਆਂ ਨੂੰ ਪੱਤਰਕਾਰਤਾ ਵਿਚ ਸਹੀ ਰੋਲ ਨਿਭਾਉਣ ਦਾ ਵਲ ਵੀ ਦੱਸਦਾ ਹੈ।

ਜੰਗਬੀਰ ਨੂੰ ਮੈਂ ਸਾਰੀ ਕਹਾਣੀ ਦੱਸ ਦਿੱਤੀ ਸੀ ਕਿ ਮੈਨੂੰ ਮਹਿਲਾਂ ਵਿਚ ਨਹੀਂ ਜਾਣ ਦਿੱਤਾ ਗਿਆ, ਜਿਸ ਵਿਚ ਅਹਿਮ ਰੋਲ ਉਜਾਗਰ ਸਿੰਘ ਦਾ ਹੈ ਨਾ ਕਿ ਸ੍ਰੀ ਦੁੱਗਲ ਦਾ। ਕਿਉਂਕਿ ਜਦੋਂ ਮੈ ਡਿਪਟੀ ਕਮਿਸ਼ਨਰ ਤੇਜਵੀਰ ਸਿੰਘ ਨੂੰ ਇਹ ਪੁੱਛਿਆ ਸੀ ਕਿ ਡੀ. ਪੀ. ਆਰ. ਓ. ਉਜਾਗਰ ਸਿੰਘ ਕਹਿੰਦੇ ਹਨ ਕਿ ਤੁਸੀਂ ਮੇਰੇ ਉੱਤੇ ਬਹੁਤ ਖਫ਼ਾ ਹੋ ਤਾਂ ਡੀ. ਸੀ. ਨੇ ਇਹ ਕਿਹਾ ਸੀ ਕਿ ਮੈਂ ਤੁਹਾਡੇ ਪ੍ਰਤੀ ਕਦੇ ਵੀ ਡੀ. ਪੀ. ਆਰ. ਓ. ਸਾਹਿਬ ਨੂੰ ਕੋਈ ਅਜਿਹੀ ਗੱਲ ਨਹੀਂ ਆਖੀ ਜੋ ਤੁਹਾਡੇ ਵਿਰੁੱਧ ਹੋਵੇ। ਡੀ. ਪੀ. ਆਰ. ਓ. ਸਾਹਿਬ ਨਾਲ ਤੁਹਾਡਾ ਕੋਈ ਆਪਣਾ ਕਲੇਸ਼ ਹੈ। ਇਸ ਤਰ੍ਹਾਂ ਮੈਂ ਮਲਿੰਦਰ ਸਿੰਘ ਦੁੱਗਲ ਨੂੰ ਵੀ ਇਹ ਗੱਲ ਪੁੱਛੀ ਸੀ ਉਸ ਨੇ ਸਪਸ਼ਟ ਕਹਿ ਦਿੱਤਾ ਸੀ ਕਿ ਤੁਹਾਨੂੰ ਮਹਿਲਾਂ ਵਿਚ ਜਾਣ ਤੋਂ ਉਜਾਗਰ ਸਿੰਘ ਦੇ ਹੁਕਮਾਂ ਨਾਲ ਰੋਕਿਆ ਗਿਆ ਹੈ।

ਮੈਨੂੰ ਪੱਤਰਕਾਰ ਕਿਹਾ ਕਰਦੇ ਕਿ ਤੁਹਾਡੇ ਸਾਥੀ ਪੱਤਰਕਾਰ ਸ਼ਰਮਾ ਜੀ ਤੁਹਾਨੂੰ ਜਾਤ

ਆਧਾਰਤ ਗੱਲਾਂ ਕਰਕੇ ਜ਼ਲੀਲ ਕਰਦਾ ਹੈ। ਜਦੋਂ ਮੁੰਡਖੇੜਾ ਵਿਖੇ ਦਲਿਤਾਂ ਦੇ ਹੋਏ ਬਾਈਕਾਟ ਦੀ ਖ਼ਬਰ ਤੁਸੀਂ ਲਾਈ ਸੀ ਤਾਂ ਉਸ ਬਾਈਕਾਟ ਨੂੰ ਨਿਰਅਸਰ ਕਰਨ ਲਈ ਪ੍ਰੈਸ ਨੋਟ ਡੀ. ਪੀ. ਆਰ. ਵਲੋਂ ਦਿੱਤਾ ਗਿਆ ਜਿਹੜਾ ਕਿ ਪੰਡਤ ਜੀ ਦੇ ਨਾਂ ਤੇ ਅਖ਼ਬਾਰ ਵਿਚ ਲੱਗ ਗਿਆ ਸੀ। ਜਦ ਕਿ ਮੈਂ ਉਸ ਰਿਪੋਰਟ ਵਿਚ ਦੂਜਾ ਪੱਖ ਵੀ ਪਾਇਆ ਸੀ।

***ਆਤਮ ਪ੍ਰਕਾਸ਼ ਕਹਿੰਦੈ :*** ਜਦੋਂ ਵਿਸ਼ੇਸ਼ ਖ਼ਬਰ ਪੱਤਰਕਾਰ ਕਰਦਾ ਹੈ ਤਾਂ ਉਸ ਪ੍ਰਤੀ ਵਿਰੋਧੀ ਪੱਖ ਛਾਪਣਾ ਉਸੇ ਹੀ ਪੱਤਰਕਾਰ ਦਾ ਫਰਜ਼ ਬਣਦਾ ਹੈ ਨਾ ਕਿ ਅਖ਼ਬਾਰ ਖ਼ੁੱਦ ਹੀ ਪੱਖ ਛਾਪ ਦੇਵੇ ਨਾ ਹੀ ਕਿਸੇ ਹੋਰ ਪੱਤਰਕਾਰ ਤੋਂ ਛਪਵਾਵੇ, ਜਿਸ ਪੱਤਰਕਾਰ ਨੇ ਰਿਪੋਰਟ ਭੇਜੀ ਹੁੰਦੀ ਹੈ ਉਹ ਪੱਤਰਕਾਰ ਉਸ ਰਿਪੋਰਟ ਦੀ ਗਹਿਰਾਈ ਜਾਣਦਾ ਹੁੰਦਾ ਹੈ।

ਪੱਤਰਕਾਰ ਯੂਨੀਅਨ ਦੀ ਜਨਰਲ ਹਾਊਸ ਦੀ ਮੀਟਿੰਗ ਸਰਕਟ ਹਾਊਸ ਪਟਿਆਲਾ ਵਿਖੇ ਰੱਖੀ ਗਈ। ਸਾਰੇ ਹੀ ਪੱਤਰਕਾਰ ਇਕੱਠੇ ਹੋ ਗਏ ਸਨ। ਸੁਪਰਤੀਮ ਬੈਨਰਜੀ (ਅੱਜ ਕੱਲ ਆਜ ਤਕ ਟੀ. ਵੀ. ਚੈਨਲ ਵਿਚ ਵਿਸ਼ੇਸ਼ ਰਿਪੋਰਟਰ) ਤੋਂ ਲੈ ਕੇ ਡੀ. ਪੀ. ਆਰ. ਓ. ਉਜਾਗਰ ਸਿੰਘ ਤੱਕ। ਭਾਵੇਂ ਕਿ ਸ੍ਰ. ਉਜਾਗਰ ਸਿੰਘ ਬਾਅਦ ਵਿਚ ਆਏ ਸਨ।

***ਇਕ ਹੋਰ ਕਹਾਣੀ :*** ਮੇਰੇ ਕੋਲ ਰਾਤ ਨੂੰ 12 ਵਜੇ ਭਾਸਕਰ ਦੇ ਇੰਚਾਰਜ ਦਿਨੇਸ਼ ਮਿਸਰਾ ਦਾ ਫੋਨ ਆਇਆ ਸੀ। ਕਹਿੰਦੈ ਕਰਾਇਮ ਰਿਪੋਰਟਰ ਗੌਰਵ ਸ਼ਰਮਾ ਨੂੰ ਪੁਲਿਸ ਨੇ ਗਾਇਬ ਕਰ ਦਿੱਤਾ ਹੈ। ਅਸੀਂ ਇਕੱਠੇ ਹੋ ਕੇ ਡੀ. ਸੀ. ਤੇ ਐਸ. ਐਸ. ਪੀ. ਪਰਮਰਾਜ ਉਮਰਾਨੰਗਲ ਕੋਲ ਗਏ ਸਾਂ। ਆਖਿਰ ਘੰਟਿਆਂ ਦੀ ਦੌੜ ਭੱਜ ਤੋਂ ਬਾਅਦ ਅਸੀਂ ਗੌਰਵ ਸ਼ਰਮਾ ਨੂੰ ਮਾਡਲ ਟਾਊਨ ਦੀ ਚੌਕੀ ਵਿਚੋਂ ਲੱਭ ਹੀ ਲਿਆ ਸੀ। ਕੇਸ ਦਰਜ ਕਿਵੇਂ ਹੋਇਆ ਸੱਚਾ ਸੀ ਜਾਂ ਝੂਠਾ ਇਸ ਬਾਰੇ ਸੱਚਾਈ ਅਜੇ ਤੱਕ ਸਾਹਮਣੇ ਨਹੀਂ ਆਈ ਪਰ ਦੂਜੇ ਦਿਨ ਹੀ ਸਾਰੇ ਪੱਤਰਕਾਰ ਅਸੀਂ ਭਾਸਕਰ ਦੇ ਦਫ਼ਤਰ ਵਿਚ ਇਕੱਠੇ ਕਰ ਲਏ ਸਨ ਕਿਉਂਕਿ ਮੈਂ ਇਸ ਮਾਮਲੇ ਵਿਚ ਪੂਰੀ ਮਦਦ ਕੀਤੀ ਸੀ ਇਸ ਕਰਕੇ ਮੇਰੀ ਕੁਝ ਜ਼ਿਆਦਾ ਹੀ ਸੁਣਵਾਈ ਹੋ ਰਹੀ ਸੀ। ਮੇਰਾ ਪ੍ਰਭਾਵ ਕਬੂਲਿਆ ਜਾ ਰਿਹਾ ਸੀ। ਗੱਲਾਂ-ਬਾਤਾਂ ਹੋਣ ਤੋਂ ਬਾਅਦ ਮੈਂ ਖੜ੍ਹਾ ਹੋ ਕੇ ਕਿਹਾ ਸੀ। 'ਇਕ ਪਾਸੇ ਸ੍ਰੀ ਢਿੱਲੋਂ, ਇਕ ਪਾਸੇ ਜੰਗਬੀਰ ਸਿੰਘ ਅਲੱਗ-ਅਲੱਗ ਗੱਲਾਂ ਕਰਦੇ ਹਨ ਸਭ ਤੋਂ ਪਹਿਲਾ ਕੰਮ ਇਹ ਹੈ ਕਿ ਤੁਸੀਂ ਦੋਵੇਂ ਹੀ ਏਕਤਾ ਕਰ ਲਵੋ।' ਉਸ ਸਮੇਂ ਮੈਂ ਢਿੱਲੋਂ ਬਾਰੇ ਬਹੁਤਾ ਨਹੀਂ ਜਾਣਦਾ ਸਾਂ। ਏਕਤਾ ਹੋ ਗਈ ਸੀ ਜੰਗਬੀਰ ਸਿੰਘ ਪ੍ਰਧਾਨ ਅਤੇ ਢਿੱਲੋਂ ਨੂੰ ਜਨਰਲ ਸਕੱਤਰ ਬਣਾਇਆ ਗਿਆ ਸੀ।

ਸਰਕਟ ਹਾਊਸ ਦੇ ਵਿਚ ਹੁਣ ਸਾਰੇ ਹੀ ਬੈਠੇ ਸਨ। ਸਭ ਤੋਂ ਪਹਿਲਾਂ ਮੇਰੀ ਗੱਲ ਚੱਲੀ ਜਦੋਂ ਪੱਤਰਕਾਰ ਪੰਡਤ ਜੀ ਨੇ ਕਿਹਾ ਕਿ ਸਾਡਾ ਦੇਸ਼ ਸੇਵਕ ਅਖ਼ਬਾਰ ਦਾ ਪੱਤਰਕਾਰ ਅਕੀਦਾ ਮਹਿਲਾਂ ਵਿਚ ਖ਼ਬਰ ਲੈਣ ਲਈ ਜਾ ਰਿਹਾ ਸੀ ਤਾਂ ਉਸ ਨੂੰ ਰੋਕਣਾ ਬਿਲਕੁਲ ਹੀ ਗਲਤ ਹੈ, ਪਰ ਜਦੋਂ ਹੀ ਡੀ. ਪੀ. ਆਰ. ਓ. ਉਜਾਗਰ ਸਿੰਘ ਅੰਦਰ ਦਾਖਲ ਹੋਏ ਤਾਂ ਪੱਤਰਕਾਰ ਪੰਡਤ ਜੀ ਦੀ ਗੱਲ ਬਿਲਕੁਲ ਹੀ ਬਦਲ ਗਈ।

***ਇਕ ਹੋਰ ਸੱਚ :*** ਲੋਕ ਸੰਪਰਕ ਅਫ਼ਸਰ ਦਾ ਕੰਮ ਹੁੰਦਾ ਹੈ ਕਿ ਉਹ ਪੱਤਰਕਾਰਾਂ ਨੂੰ ਆਪਣੇ ਹੱਥ ਵਿਚ ਰੱਖੇ। ਪੱਤਰਕਾਰਾਂ ਨਾਲ ਪ੍ਰੇਮ ਭਾਵਨਾ ਨਾਲ ਰਹੇ। ਕੋਈ ਵੀ ਤਰੀਕਾ ਅਪਣਾ ਕੇ ਪੱਤਰਕਾਰਾਂ ਵਿਚ ਆਪਣੀ ਅਜਿਹੀ ਸਾਖ ਬਣਾ ਕੇ ਰੱਖੇ ਕਿ ਪੱਤਰਕਾਰ ਸਰਕਾਰ ਦੇ ਖਿਲਾਫ਼ ਲਿਖਣ ਹੀ ਨਾ। ਇਸ ਕਰਕੇ ਲੋਕ ਸੰਪਰਕ ਵਿਭਾਗ ਵਲੋਂ ਪੱਤਰਕਾਰਾਂ ਨੂੰ ਗਿਫਟ ਹੀ ਨਹੀਂ ਸਗੋਂ ਅੱਜ ਦੇ ਜ਼ਮਾਨੇ ਵਿਚ ਕੁੜੀਆਂ ਤੱਕ ਵੀ ਪੇਸ਼ ਹੋਣ ਲੱਗ ਪਈਆਂ ਹਨ।



ਉਜਾਗਰ ਸਿੰਘ ਦੇ ਪੱਤਰਕਾਰਾਂ ਦੀ ਮੀਟਿੰਗ ਵਿਚ ਆਉਣ ਤੋਂ ਬਾਅਦ ਹੀ ਜਿਵੇਂ ਸਾਰਾ ਵਾਤਾਵਰਣ ਬਦਲ ਗਿਆ ਸੀ। ਭਾਵੇਂ ਕਿ ਉਜਾਗਰ ਸਿੰਘ ਦੀ ਪਟਿਆਲਾ ਵਿਚ ਪੱਤਰਕਾਰਾਂ ਨੂੰ ਕੁੜੀਆਂ ਤੱਕ ਪੇਸ਼ ਕਰਨ ਦੀ ਗੱਲ ਤਾਂ ਸਪਸ਼ਟ ਨਹੀਂ ਹੋਈ ਪਰ ਉਜਾਗਰ ਸਿੰਘ ਦੀ ਦੋਸਤੀ ਕਈ ਪੱਤਰਕਾਰਾਂ ਨਾਲ ਬੜੇ ਕਮਾਲ ਦੀ ਰੱਖੀ ਹੋਈ ਹੈ ਇਸੇ ਗੱਲ ਕਰਕੇ ਮੈਂ ਕਈ ਵਾਰੀ ਉਸ ਵੱਲ ਝੁਕਦਾ ਵੀ ਹਾਂ ਕਿ ਉਜਾਗਰ ਸਿੰਘ ਆਪਣੀ ਸਰਕਾਰ ਦੀ ਵਫਾਦਾਰੀ ਵਿਚ ਬਿਲਕੁਲ ਸਹੀ ਡਿਊਟੀ ਨਿਭਾ ਰਹੇ ਹਨ। ਕਿਉਂਕਿ ਉਹ ਪੱਤਰਕਾਰਾਂ ਦਾ ਗੁਲਾਮ ਨਹੀਂ ਸਰਕਾਰ ਦਾ ਗੁਲਾਮ ਹੈ। ਜਦੋਂ ਸਾਰਾ ਹੀ ਵਾਤਾਵਰਣ ਬਦਲ ਗਿਆ ਤੇ ਮੇਰੇ ਖਿਲਾਫ਼ ਵੀ ਕੁਝ ਪੱਤਰਕਾਰ ਬੋਲ ਵੀ ਪਏ ਸਨ। ਮੈਨੂੰ ਇਹ ਪਤਾ ਸੀ ਕਿ ਮੈਨੂੰ ਕਾਫ਼ੀ ਪੱਤਰਕਾਰ ਜਾਤ ਆਧਾਰਤ ਜੁਮਲੇ ਬਣਾ ਕੇ ਬਾਅਦ ਵਿਚ ਟੌਂਟ ਵੀ ਕਰਦੇ ਸਨ। ਦਲਿਤਾਂ ਪ੍ਰਤੀ ਮੇਰੇ ਵਲੋਂ ਲੱਗ ਰਹੀਆਂ ਖ਼ਬਰਾਂ ਕਾਰਨ ਉਜਾਗਰ ਸਿੰਘ ਮੈਨੂੰ ਬਤੌਰ ਦਲਿਤ ਪ੍ਰਚਾਰ ਵੀ ਰਹੇ ਹਨ। ਇਹ ਸਾਰੀਆਂ ਗੱਲਾਂ ਇਕੱਠੀਆਂ ਜਦੋਂ ਮੇਰੇ ਦਿਮਾਗ ਵਿਚ ਠੱਕ ਠੱਕ ਵੱਜੀਆਂ ਤਾਂ ਮੈਂ ਹਾਊਸ ਤੋਂ ਇਜ਼ਾਜਤ ਲੈ ਕੇ ਬੋਲਣ ਲਈ ਖੜ੍ਹਾ ਹੋ ਗਿਆ।

"ਕਿਸੇ ਦੇ ਮਨ ਵਿਚ ਵਹਿਮ ਨਾ ਰਹੇ ਕਿ ਮੈਂ ਕੌਣ ਹਾਂ, ਮੈਂ ਦਲਿਤ ਹਾਂ, ਦੱਬਿਆਂ-ਕੁਚਲਿਆਂ ਲੋਕਾਂ ਵਿਚੋਂ ਇਕ, ਪਰ ਪੱਤਰਕਾਰਤਾ ਦੇ ਸਬੰਧ ਵਿਚ ਮੈਂ ਸਿਰਫ਼ ਇਕ ਪੱਤਰਕਾਰ ਹਾਂ। ਮੇਰੀ ਪੱਤਰਕਾਰਤਾ ਦਾ ਕੋਈ ਧਰਮ, ਜਾਤ, ਮਜ਼੍ਹਬ ਫਿਰਕਾ ਨਹੀਂ। ਕਈ ਸਾਰੇ ਬੰਦੇ ਮੈਨੂੰ ਜਾਤ ਆਧਾਰਤ ਪ੍ਰਚਾਰਕੇ ਮੇਰਾ ਨੁਕਸਾਨ ਕਰਵਾਉਣਾ ਚਾਹੁੰਦੇ ਹਨ ਜਿਨ੍ਹਾਂ ਵਿਚ ਕਿ ਇਥੇ ਬੈਠੇ ਹੋਏ ਇਕ ਲੋਕ ਸੰਪਰਕ ਅਫ਼ਸਰ ਵੀ ਮੌਜੂਦ ਹਨ। ਮੇਰਾ ਸਵਾਲ ਹੈ ਕਿ ਮੈਨੂੰ ਮਹਿਲਾਂ ਵਿਚ ਖ਼ਬਰ ਲੈਣ ਲਈ ਜਾਣ ਕਿਉਂ ਨਹੀਂ ਦਿੱਤਾ ਗਿਆ। ਪੱਤਰਕਾਰ ਪੰਡਤ ਜੀ ਪਹਿਲਾਂ ਮੇਰੇ ਪੱਖ ਵਿਚ ਬੋਲ ਰਹੇ ਸਨ ਪਰ ਇਥੇ ਇਕ ਅਧਿਕਾਰੀ ਦੇ ਪੁੱਜਣ ਤੋਂ ਬਾਅਦ ਉਹ ਮੇਰੇ ਖਿਲਾਫ਼ ਬੋਲਣ ਲੱਗ ਪਏ। ਯਾਦ ਰਹੇ ਮੈਂ ਇਕ ਅਖ਼ਬਾਰ ਦਾ ਪੱਤਰਕਾਰ ਹਾਂ ਤੁਸੀਂ ਸਾਰੇ ਹੀ ਵੱਖੋ-ਵੱਖਰੇ ਅਖ਼ਬਾਰਾਂ ਦੇ ਪੱਤਰਕਾਰ ਹੋ। ਹਰ ਇਕ ਪੱਤਰਕਾਰ ਇਕ ਸੰਸਥਾ ਹੈ, ਹਰ ਇਕ ਪੱਤਰਕਾਰ ਦੀ ਇਕ ਵਿਸ਼ੇਸ਼ ਹੋਂਦ ਹੈ। ਇਥੇ ਬੈਠੇ ਕੁਝ ਵਿਅਕਤੀ ਮੇਰੀ ਹੋਂਦ ਨੂੰ ਮਿਟਾਉਣਾ ਚਾਹੁੰਦੇ ਹਨ। ਮੇਰੀ ਜਾਤ ਦਾ ਨਾਂ ਲੈ ਕੇ ਉਹ ਮੈਨੂੰ ਜ਼ਲੀਲ ਕਰਦੇ ਹਨ। ਖ਼ਬਰਦਾਰ! ਮੈਂ ਅੱਜ ਤੋਂ ਬਾਅਦ ਇਹ ਬਰਦਾਸ਼ਤ ਨਹੀਂ ਕਰਾਂਗਾ। ਜਿਥੇ ਮੈਨੂੰ ਬੁਲਾਇਆ ਜਾਵੇਗਾ, ਮੈਂ ਉਥੇ ਜਾਵਾਂਗਾ, ਜਿਥੇ ਨਹੀਂ ਬੁਲਾਇਆ ਜਾਵੇਗਾ ਜੇਕਰ ਉਥੇ ਖ਼ਬਰ ਹੁੰਦੀ ਹੈ ਤਾਂ ਮੈਂ ਉਥੇ ਵੀ ਜਾਵਾਂਗਾ ਕਿਉਂਕਿ ਮੈਂ ਪੱਤਰਕਾਰ ਹਾਂ। ਪੱਤਰਕਾਰ ਕਿਸੇ ਦੇ ਬੁਲਾਉਣ ਦਾ ਮੁਥਾਜ ਨਹੀਂ ਹੁੰਦਾ। ਫਰਕ ਸਿਰਫ਼ ਏਨਾ ਹੈ ਕਿ ਪੱਤਰਕਾਰ ਨਿੱਜ ਪੱਖ ਰੱਖ ਕੇ ਜੇਕਰ ਕੋਈ ਕਾਰਵਾਈ ਕਰ ਰਿਹਾ ਹੈ ਤਾਂ ਉਹ ਪੱਤਰਕਾਰਤਾ ਦੇ ਵਿਰੁੱਧ ਹੈ। ਅਜਿਹੇ ਹੀ ਨਿੱਜ ਪੱਖੀ ਪੱਤਰਕਾਰ ਇਥੇ ਵੀ ਬੈਠੇ ਹਨ ਜਿਹੜੇ ਕਿ ਪੱਤਰਕਾਰਤਾ ਦੇ ਉੱਪਰ ਬਦਨੁਮਾ ਦਾਗ ਹਨ, ਪੰਜਾਹ ਪੰਜਾਹ ਰੁਪਏ ਤੇ ਇਕ ਪੈੱਗ ਸ਼ਰਾਬ ਨਾਲ ਵਿਕਣ ਵਾਲੇ" ਮੇਰਾ ਭਾਸ਼ਣ ਸੁਣ ਕੇ ਕਮਰੇ ਵਿਚ ਬੈਠੇ ਹੋਏ ਸਾਰੇ ਵਿਅਕਤੀਆਂ ਦੀ ਬੋਲਤੀ ਬੰਦ ਹੋ ਗਈ ਸੀ। ਸੁਪਰਤੀਮ ਬੈਨਰਜੀ ਨੇ ਮੈਨੂੰ ਮੋਬਾਇਲ 'ਤੇ ਸੰਦੇਸ਼ ਭੇਜਿਆ ਸੀ। 'ਮੈਂ ਤੇਰੇ ਨਾਲ ਹਾਂ'। ਉਹ ਸੰਦੇਸ਼ ਮੇਰੇ ਲਈ ਜਿਵੇਂ ਡੁੱਬਦੇ ਵਾਸਤੇ ਤਿਣਕੇ ਦਾ ਸਹਾਰਾ ਸੀ। ਉਸ ਤੋਂ ਬਾਅਦ ਜਦੋਂ ਮੈਂ ਜੰਗਬੀਰ ਸਿੰਘ ਦੇ ਟ੍ਰਿਬਿਊਨ ਦਫ਼ਤਰ ਵਿਚ ਬੈਠਾ ਸਾਂ ਤਾਂ ਜੰਗਬੀਰ ਸਿੰਘ ਹੀ ਨਹੀਂ ਸਗੋਂ ਹੋਰ ਬਹੁਤ ਸਾਰੇ ਪੱਤਰਕਾਰਾਂ ਨੇ ਮੇਰੀ ਸ਼ਲਾਘਾ ਕੀਤੀ। ਇਕ ਪੱਤਰਕਾਰ ਨੇ ਤਾਂ ਇਹ ਵੀ ਕਿਹਾ ਸੀ

ਕਿ ਇਥੇ ਦੇ ਲੋਕ ਸੰਪਰਕ ਅਧਿਕਾਰੀ ਇਸੇ ਦੇ ਕਾਬਲ ਹਨ ਜੋ ਤੁਸੀਂ ਸਰਕਟ ਹਾਊਸ ਵਿਚ ਆਖਿਆ ਹੈ।

***ਪੱਤਰਕਾਰ ਪ੍ਰਵੇਸ਼ ਸ਼ਰਮਾ ਕਹਿੰਦੈ :*** ਲੋਕ ਸੰਪਰਕ ਵਿਭਾਗ ਮੌਜੂਦਾ ਸਰਕਾਰ ਦੇ ਨੱਕ, ਕੰਨ, ਮੂੰਹ ਅਤੇ ਅੱਖਾਂ ਹੁੰਦੀਆਂ ਹਨ। ਲੋਕ ਸੰਪਰਕ ਵਿਭਾਗ ਜੇਕਰ ਕੁਝ ਬੋਲਦਾ ਹੈ ਤਾਂ ਸਮਝੋ ਉਹ ਸਰਕਾਰ ਬੋਲਦੀ ਹੈ। ਲੋਕ ਸੰਪਰਕ ਵਿਭਾਗ ਵਲੋਂ ਜੇਕਰ ਪੱਤਰਕਾਰਾਂ ਨੂੰ ਕਿਸੇ ਸਰਕਾਰੀ ਨੁਮਾਇੰਦੇ ਪ੍ਰਤੀ ਨਾਖੁਸ਼ ਕਰਨਾ ਹੋਵੇ ਤਾਂ ਉਹ ਉਸ ਨੁਮਾਇੰਦੇ ਪ੍ਰਤੀ ਪੱਤਰਕਾਰਾਂ ਨੂੰ ਉਲਟੀਆਂ ਸਿੱਧੀਆਂ ਗੱਲਾਂ ਕਰਨ ਤੋਂ ਬਾਜ਼ ਨਹੀਂ ਆਉਂਦੇ।

***ਇਕ ਹੋਰ ਸੱਚ :*** ਦੇਸ਼ ਸੇਵਕ ਅਖ਼ਬਾਰ ਦੇ ਸੰਪਾਦਕ ਵਜੋਂ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਵਾਈਸ ਚਾਂਸਲਰ ਰਹਿ ਚੁੱਕੇ ਡਾ. ਜੋਗਿੰਦਰ ਸਿੰਘ ਪਵਾਰ ਨਿਯੁਕਤ ਸਨ। ਸ੍ਰੀ ਪਵਾਰ ਡੀ. ਪੀ. ਆਰ. ਓ. ਉਜਾਗਰ ਸਿੰਘ ਦੇ ਨੇੜਲਿਆਂ ਵਿਚੋਂ ਦੱਸੇ ਜਾਂਦੇ ਹਨ। ਮੈਨੂੰ ਦੇਸ਼ ਸੇਵਕ ਵਿਚੋਂ ਕਢਵਾਉਣ ਲਈ ਉਜਾਗਰ ਸਿੰਘ ਨੇ ਡਾ. ਪਵਾਰ ਕੋਲ ਅਨੇਕਾਂ ਵਾਰ ਫੋਨ ਕੀਤੇ। ਨਿੱਜੀ ਮਿਲ ਕੇ ਮੇਰੇ ਵਿਰੁੱਧ ਡਾ. ਪਵਾਰ ਨੂੰ ਭੜਕਾਇਆ ਗਿਆ। ਇਹ ਗੱਲ ਮੈਨੂੰ ਡਾ. ਪਵਾਰ ਨੇ ਖ਼ੁਦ ਵੀ ਆਖੀ ਸੀ।

***ਬਾਹਰੋਂ ਸੁਣਿਆ :*** ਉਜਾਗਰ ਸਿੰਘ ਨੇ ਹੀ ਸ੍ਰੀ ਸਰਬਜੀਤ ਸਿੰਘ ਉਖਲਾ ਨੂੰ ਦੇਸ਼ ਸੇਵਕ ਅਖ਼ਬਾਰ ਦਾ ਪੱਤਰਕਾਰ ਡਾ. ਪਵਾਰ ਨੂੰ ਕਹਿ ਕੇ ਬਣਵਾਇਆ।

ਉਜਾਗਰ ਸਿੰਘ ਇਹ ਆਮ ਕਿਹਾ ਕਰਦੇ ਕਿ ਜੇਕਰ ਮੈ ਚਾਹਾਂ ਤਾਂ ਅਕੀਦੇ ਦੀ ਦੇਸ਼ ਸੇਵਕ ਵਿਚੋਂ ਜਦੋਂ ਮਰਜੀ ਛੁਟੀ ਕਰਵਾਂ ਦਿਆਂ।

ਇਹ ਸੱਚ ਵੀ ਹੈ ਉਜਾਗਰ ਸਿੰਘ ਨੇ ਮੇਰੀ ਦੇਸ਼ ਸੇਵਕ ਵਿਚੋਂ ਨਹੀ ਬਲਕਿ ਰੱਖੜਾ ਖੰਡ ਮਿੱਲ ਵਿਚੋਂ ਜਰੂਰ ਛੁੱਟੀ ਕਰਾ ਦਿੱਤੀ ਸੀ, ਮੈ ਮਜਬੂਰ ਹੋ ਕੇ ਨੌਕਰੀ ਤੋਂ ਅਸਤੀਫਾ ਦਿਤਾ ਸੀ, ਕਿ ਉਜਾਗਰ ਸਿੰਘ ਕਿਤੇ ਮੈਨੂੰ ਝੂਠੇ ਕੇਸ ਵਿਚ ਫਸਾ ਕੇ ਮੇਰੇ ਪਰਿਵਾਰ ਨੂੰ ਦਰ-ਦਰ ਦੀਆਂ ਠੋਹਕਰਾਂ ਖਾਣ ਲਈ ਮਜਬੂਰ ਨਾ ਕਰ ਦੇਵੇ।

ਇਕ ਦਿਨ ਉਜਾਗਰ ਸਿੰਘ ਨੇ ਮੈਨੂੰ ਕਿਹਾ ਸੀ ਅੱਜ ਤੇਰਾ ਇਕ ਦੋਸਤ ਤੇਰੇ ਖਿਲਾਫ ਦੇਸ਼ ਸੇਵਕ ਵਿਚ ਪੱਤਰਕਾਰ ਬਣਨ ਲਈ ਗਿਆ ਹੋਇਆ ਹੈ, ਮੈ ਉਹਨਾਂ ਨੂੰ ਕਿਹਾ ਸੀ ਕਿ ਜੇਕਰ ਮੇਰੇ ਖਿਲਾਫ ਕੋਈ ਪੱਤਰਕਾਰ ਬਣਨ ਗਿਆ ਹੈ ਤਾਂ ਉਹ ਮੇਰਾ ਦੋਸਤ ਨਹੀਂ ਹੋ ਸਕਦਾ ਪਰ ਜੇਕਰ ਮੇਰਾ ਦੋਸਤ ਪੱਤਰਕਾਰ ਬਣਨ ਲਈ ਗਿਆ ਹੈ ਤਾਂ ਉਹ ਮੇਰੀ ਸਹਿਮਤੀ ਨਾਲ ਹੀ ਗਿਆ ਹੋਵੇਗਾ। ਭਾਵੇਂ ਕਿ ਸਰਬਜੀਤ ਉੱਖਲਾ ਬਿਨਾਂ ਮੇਰੇ ਨਾਲ ਸਲਾਹ ਕੀਤਿਆਂ ਹੀ ਪੱਤਰਕਾਰ ਬਣਿਆ ਸੀ ਫਿਰ ਮੇਰੇ ਹੀ ਦੋਸਤ ਵਲੋਂ ਦੋਸਤੀ ਦੀਆਂ ਕਦਰਾਂ ਕੀਮਤਾਂ ਭੁਲਾ ਕੇ ਮੈਨੂੰ ਹੀ ਆਪਣੇ ਨਿੱਜ ਪੱਖ ਦੇ ਸਵਾਰਥ ਨਾਲ ਕੀ ਕੀ ਰੰਗ ਵਿਖਾਏ ਸਨ, ਉਹ ਕਦੇ ਨਹੀਂ ਭੁਲਣਗੇ, ਪਰ ਮੇਰਾ ਸੰਘਰਸ਼ ਜਾਰੀ ਰਿਹਾ। ***ਕਦੇ ਕਦੇ ਆਪਣਿਆ ਵਿਰੁੱਧ ਵੀ ਸੰਘਰਸ਼ ਕਰਨਾ ਪੈ ਸਕਦਾ ਹੈ।***

***ਜਲਾਲਤ ਭਰਿਆ ਸੱਚ :*** ਮੈਂ ਉਖਲਾ ਨੂੰ ਕਿਹਾ ਸੀ ਕਿ ਉਜਾਗਰ ਸਿੰਘ ਮੇਰੇ ਖਿਲਾਫ਼ ਵੱਡੇ ਪੱਧਰ 'ਤੇ ਸਾਜ਼ਿਸ਼ਾਂ ਰਚ ਰਹੇ ਹਨ ਕ੍ਰਿਪਾ ਕਰਕੇ ਉਨ੍ਹਾਂ ਨੂੰ ਸਮਝਾਇਆ ਜਾਵੇ। ਇਸ ਕਰਕੇ ਉਖਲਾ ਮੈਨੂੰ ਆਪਣੇ ਨਾਲ ਲੈ ਕੇ ਉਜਾਗਰ ਸਿੰਘ ਦੀ ਕੋਠੀ ਵੱਲ ਤੁਰ ਪਏ ਸਨ, ਰਸਤੇ ਵਿਚ ਉਨ੍ਹਾਂ ਨੇ ਉਜਾਗਰ ਸਿੰਘ ਵਾਸਤੇ ਇਕ ਮਿਠਾਈ ਦਾ ਡੱਬਾ ਵੀ ਲੈ ਲਿਆ ਸੀ। ਜਦੋਂ ਉਜਾਗਰ ਸਿੰਘ ਕੋਲ ਪਹੁੰਚੇ ਤਾਂ ਉਖਲਾ ਨੇ ਉਜਾਗਰ ਸਿੰਘ ਨੂੰ ਮੇਰੇ ਬਾਬਤ



ਕਾਫ਼ੀ ਕੁਝ ਕਹਿਣ ਤੋਂ ਪਹਿਲਾਂ ਮਿਠਾਈ ਦਾ ਡੱਬਾ ਫੜਾ ਦਿੱਤਾ ਸੀ। ਮੈਨੂੰ ਬਾਅਦ ਵਿਚ ਸਮਝ ਆਈ ਕਿ ਉਹ ਮਿਠਾਈ ਦਾ ਡੱਬਾ ਉਖਲਾ ਵਲੋਂ ਉਜਾਗਰ ਸਿੰਘ ਨੂੰ ਦੇਸ਼ ਸੇਵਕ ਦਾ ਰਿਪੋਰਟਰ ਬਨਾਉਣ ਦਾ ਦਿੱਤਾ ਸੀ। ਮੈਂ ਉਸ ਦਿਨ ਉਜਾਗਰ ਸਿੰਘ ਦੇ ਗੋਡੇ ਫੜ ਕੇ ਆਪਣੇ-ਆਪ ਨੂੰ ਜਲਾਲਤ ਵਿਚ ਸੁੱਟਦਿਆਂ ਇਹ ਮਿੰਨਤਾਂ ਕੀਤੀਆਂ ਸਨ 'ਮੈਂ ਗਰੀਬ ਘਰ ਦਾ ਜੰਮਿਆ ਪਲ਼ਿਆ ਹਾਂ ਕ੍ਰਿਪਾ ਕਰਕੇ ਮੇਰੀ ਜ਼ਿੰਦਗੀ ਤਬਾਹ ਨਾ ਕਰੋ। ਮੈਂ ਤੁਹਾਡਾ ਕਦੇ ਕੁਝ ਨਹੀਂ ਵਿਗਾੜਿਆ, ਨਾ ਹੀ ਤੁਹਾਡੇ ਨਾਲ ਮੇਰੀ ਬਰਾਬਰਤਾ ਹੈ, ਜੇਕਰ ਮੈਥੋਂ ਕੋਈ ਗਲਤੀ ਵੀ ਹੋ ਗਈ ਹੋਵੇ ਤਾਂ ਮੈਨੂੰ ਮੁਆਫ਼ ਕਰ ਦੇਵੋ।' ਪਰ ਉਸ ਤੋਂ ਬਾਅਦ ਵੀ ਉਜਾਗਰ ਸਿੰਘ ਨੇ ਮੇਰੇ ਖਿਲਾਫ਼ ਸਾਜ਼ਿਸ਼ ਘੜਣ ਦੀ ਕਾਰਵਾਈ ਜਾਰੀ ਰੱਖੀ।

***ਮੇਰੀ ਜਾਣਕਾਰੀ ਵਿਚ :*** ਦੇਸ਼ ਸੇਵਕ ਅਖ਼ਬਾਰ ਦੇ ਪ੍ਰਬੰਧਕੀ ਨਿਰਦੇਸ਼ਕ ਅਤੇ ਸੀ. ਪੀ. ਐਮ. ਦੇ ਸੂਬਾ ਸਕੱਤਰ ਪ੍ਰੋ. ਬਲਵੰਤ ਸਿੰਘ ਵਲੋਂ ਇਹ ਸਪਸ਼ਟ ਕਿਹਾ ਗਿਆ ਸੀ ਕਿ ਅਕੀਦਾ ਖ਼ਬਰਾਂ ਲਿਖਣ ਅਤੇ ਖ਼ਬਰਾਂ ਖੋਜਣ ਦੀ ਮੁਹਾਰਤ ਰੱਖਦਾ ਹੈ। ਉਸ ਦਾ ਮਾਣ ਦੇਸ਼ ਸੇਵਕ ਵਿਚ ਬਰਕਰਾਰ ਰਹੇਗਾ। ਪ੍ਰੋ. ਬਲਵੰਤ ਸਿੰਘ ਕਈ ਵਾਰੀ ਮੈਨੂੰ ਵੀ ਝਿੜਕਦੇ ਹਨ ਪਰ ਉਹਨਾਂ ਦੀ ਝਿੜਕ ਵਿਚੋਂ ਮਾਂ ਦੀ ਲੋਰੀ ਵਰਗਾ ਅਹਿਸਾਸ ਵੀ ਆਉਂਦਾ ਹੈ।

***ਇਸ ਤੋਂ ਪਹਿਲਾਂ :*** ਪੰਜਾਬੀ ਯੂਨੀਵਰਸਿਟੀ ਬਾਰੇ ਅਚਾਨਕ ਹੀ ਮੇਰੇ ਹੱਥ ਇਕ ਚਿੱਠੀ ਲੱਗੀ ਜੋ ਕਿ ਫਾਈਨ ਆਰਟਸ ਦੀ ਵਿਦਿਆਰਥਣ ਸਾਰੂ ਰਾਣਾ ਵਲੋਂ ਵਾਈਸ ਚਾਂਸਲਰ ਜਸਬੀਰ ਸਿੰਘ ਆਹਲੂਵਾਲੀਆ ਨੂੰ ਲਿਖੀ ਗਈ ਸੀ। ਇਹ ਚਿੱਠੀ ਟਾਈਮਜ਼ ਆਫ਼ ਇੰਡੀਆ ਦੇ ਪੱਤਰਕਾਰ ਗੁਰਕ੍ਰਿਪਾਲ ਅਸ਼ਕ ਦੇ ਹੱਥ ਵੀ ਲੱਗੀ ਸੀ। ਉਹ ਚਿੱਠੀ ਮੈਂ ਦੇਸ਼ ਸੇਵਕ ਵਿਚ ਭੇਜ ਦਿੱਤੀ। ਯੂਨੀਵਰਸਿਟੀ ਵਿਚ ਇਕ ਤਰ੍ਹਾਂ ਦਾ ਤੂਫ਼ਾਨ ਆ ਗਿਆ ਸੀ। ਭਾਵੇ ਕਿ ਅਜ ਕਲ ਹਾਲ ਇਹ ਹੈ ਕਿ ਬਹੁਤ ਸਾਰੀਆਂ ਕੁੜੀਆਂ ਜਿਸਮਾਨੀ ਭੁੱਖ ਮਿਟਾਉਣ ਲਈ ਅਤੇ ਸਫਲਤਾ ਦੀਆਂ ਪੌੜੀਆਂ ਸੁਖਾਲ਼ੇ ਹੀ ਚੜਨ ਲਈ ਆਪਣੇ ਜਿਸਮ ਦਾ ਖੁਲ ਕੇ ਇਸਤੇਮਾਲ ਕਰਦੀਆਂ ਸਪਸ਼ਟ ਵੀ ਹੋਈਆਂ ਹਨ।

***ਆਤਮ ਪ੍ਰਕਾਸ ਕਹਿੰਦੈ :*** ਇਸ ਕਾਂਡ ਨੇ ਆਹਲੂਵਾਲੀਆ ਦੀ ਲਿਆਕਤ ਦਾ ਜਨਾਜ਼ਾ ਕਢਿਆ ਹੈ, ਇਕ ਵਿਦਿਆਰਥਣ ਨੇ ਵੀ. ਸੀ. ਨੂੰ ਸਿਸਟਮ ਦੇ ਪਰਦੇ ਫਾਸ਼ ਕਰਦਿਆਂ ਇਕ ਚਿੱਠੀ ਲਿਖੀ ਸੀ, ਜੇ ਆਹਲੂਵਾਲੀਆ ਵਿਚ ਲਿਆਕਤ ਹੁੰਦੀ ਤਾਂ ਉਹ ਸਾਰੂ ਰਾਣਾ ਨੂੰ ਆਪਣੇ ਕੋਲ ਬੁਲਾਉਂਦਾ ਤੇ ਕਹਿੰਦਾ 'ਮੈਂ ਹੁਣੇ ਹੀ ਉਹਨਾਂ ਖਿਲਾਫ ਕਾਰਵਾਈ ਕਰਦਾ ਹਾਂ ਜਿਹਨਾਂ ਨੇ ਤੇਰੇ ਨਾਲ ਬਦਤਮੀਜੀ ਕੀਤੀ ਹੈ, ਸਾਰੀਆਂ ਧਿਰਾਂ ਦੇ ਵਿਅਕਤੀਆਂ ਨੂੰ ਬੰਦ ਕਮਰੇ ਵਿਚ ਬਿਠਾ ਕੇ ਸਮਝੌਤਾ ਕਰਾਉਣਾ ਕਿੰਨਾਂ ਸੁਖਾਲਾ ਸੀ, ਦੂਜਿਆਂ ਦੀ ਨਬੇੜਨੀ ਸੌਖਾ ਹੁੰਦੀ ਹੈ ਪਰ ਜਦੋਂ ਆਪਣੀ ਨਬੇੜਨੀ ਪੈ ਜਾਵੇ ਤਾਂ ਪਤਾ ਲਗਦਾ ਹੈ ਕਿ ਇਸ ਬੰਦੇ ਦੀ ਸੋਚ ਕਿੰਨੇ ਪਾਣੀ ਵਿਚ ਹੈ।

ਡੀ. ਪੀ. ਆਰ. ਓ. ਉਜਾਗਰ ਸਿੰਘ ਦਾ ਮੇਰੇ ਵਿਰੁੱਧ ਹੋਣਾ ਇਹ ਵੀ ਸਪਸ਼ਟ ਕਰਦਾ ਸੀ ਕਿ ਸਾਰੂ ਰਾਣਾ ਕਾਂਡ ਵਿਚ ਫਾਈਨ ਆਟਰਸ ਦੀ ਮੁਖੀ ਡਾ. ਸਰੋਜ ਚਮਨ ਦੇ ਪਰਿਵਾਰ ਨਾਲ ਉਜਾਗਰ ਸਿੰਘ ਦੇ ਨੇੜਲੇ ਸਬੰਧ ਸਨ। ਬੇਸ਼ੱਕ ਮੈਨੂੰ ਉਜਾਗਰ ਸਿੰਘ ਨੇ ਯੂਨੀਵਰਸਿਟੀ ਦੀ ਹੋ ਰਹੀ ਰਿਪੋਰਟਿੰਗ ਬਾਰੇ ਕਦੇ ਵਰਜਿਆ ਵੀ ਨਹੀਂ ਸੀ।

***ਇਕ ਦਿਨ*** ਪੱਤਰਕਾਰ ਯੂਨੀਅਨ ਦੀ ਭਾਸ਼ਾ ਵਿਭਾਗ ਦੇ ਲੈਕਚਰ ਹਾਲ ਵਿਚ ਮੀਟਿੰਗ ਸੀ। ਮੈਂ ਆਪਣੇ ਸੁਭਾਅ ਮੁਤਾਬਿਕ ਮੀਟਿੰਗ ਵਿਚ ਸਹੀ ਟਾਈਮ 'ਤੇ ਪੁੱਜਿਆ। ਉਸ ਸਮੇਂ

ਮੀਟਿੰਗ ਹਾਲ ਵਿਚ ਕੋਈ ਵਿਅਕਤੀ ਨਹੀਂ ਪੁੱਜਿਆ ਸੀ। ਮੈਂ ਮੀਟਿੰਗ ਹਾਲ ਵਿਚ ਇਕ ਨਜ਼ਰ ਮਾਰ ਆਇਆ ਸੀ। ਏਨੇ ਨੂੰ ਉਥੇ ਉਜਾਗਰ ਸਿੰਘ ਅਤੇ ਢਿੱਲੋਂ ਵੀ ਆ ਗਏ ਸਨ। ਉਜਾਗਰ ਸਿੰਘ ਦਾ ਮੈਨੂੰ ਕਹਿਣਾ ਸੀ ਕਿ ਮੀਟਿੰਗ ਹਾਲ ਵਿਚ ਜਾ ਕੇ ਸਫ਼ਾਈ ਬਗੈਰਾ ਕਰਵਾ ਦਿਓ। ਮੈਂ ਕਿਹਾ ਢਿੱਲੋਂ ਸਾਹਿਬ ਆਓ ਆਪਾਂ ਜਾ ਕੇ ਸਫ਼ਾਈ ਬਗੈਰਾ ਕਰਵਾਉਂਦੇ ਹਾਂ। ਉਜਾਗਰ ਸਿੰਘ ਨੇ ਕਿਹਾ ਸੀ ਇਹ ਤੁਹਾਡਾ ਜਨਰਲ ਸੈਕਟਰੀ ਹੈ ਇਹ ਥੋੜ੍ਹਾ ਸਫ਼ਾਈ ਕਰਵਾਏਗਾ। ਥੋੜ੍ਹਾ-ਮੋਟਾ ਆਪ ਹੀ ਦੇਖ ਲਿਆ ਕਰੋ ਅਕੀਦਾ ਜੀ।

***ਆਤਮ ਪ੍ਰਕਾਸ਼ ਕਹਿੰਦੈ :*** ਕਿਸੇ ਵੀ ਸੰਸਥਾ ਦੇ ਜੋ ਵੀ ਪ੍ਰਧਾਨ, ਸਕੱਤਰ ਆਦਿ ਅਹੁਦੇਦਾਰ ਹੁੰਦੇ ਹਨ, ਅਸਲ ਵਿਚ ਉਹ ਸੰਸਥਾ ਲਈ ਕੰਮ ਕਰਨ ਵਾਲੇ ਵਿਅਕਤੀ ਹੁੰਦੇ ਹਨ। ਸਾਰਿਆਂ ਦਾ ਧਿਆਨ ਰੱਖਣ ਵਾਲੇ। ਉਨ੍ਹਾਂ ਦੀ ਡਿਊਟੀ ਇਹ ਨਹੀਂ ਹੁੰਦੀ ਕਿ ਉਹ ਆਪਣਾ ਨਿੱਜ ਪੱਖ ਰੱਖਦੇ ਹੋਏ ਆਪਣੀ ਸੰਸਥਾ ਦੇ ਮੈਂਬਰਾਂ ਨੂੰ ਜ਼ਲੀਲ ਕਰਨ।

ਜਦੋਂ ਤੱਕ ਮੈਂ ਸਰਕਾਰੀ ਨੌਕਰੀ 'ਤੇ ਰਿਹਾ ਤਾਂ ਡੀ. ਪੀ. ਆਰ. ਓ. ਉਜਾਗਰ ਸਿੰਘ ਨਾਲ ਮੇਰੀ ਤਣਾ-ਤਣੀ ਜਾਰੀ ਰਹੀ। ਇਹਨਾਂ ਘਟਨਾਵਾਂ ਬਾਰੇ ਮੈਂ ਡਾ. ਪਵਾਰ ਨਾਲ ਵੀ ਕਈ ਵਾਰੀ ਗੱਲਾਂ ਕਰਦਾ ਰਿਹਾ ਸਾਂ। ਦੇਸ਼ ਸੇਵਕ ਵਲੋਂ ਮੈਨੂੰ ਵਾਰ-ਵਾਰ ਆਖਿਆ ਜਾ ਰਿਹਾ ਸੀ ਕਿ ਨੌਕਰੀ ਛੱਡ ਕੇ ਆਓ ਤੇ ਸਟਾਫ਼ ਰਿਪੋਰਟਰ ਦਾ ਨਿਯੁਕਤੀ ਪੱਤਰ ਲੈ ਜਾਓ।

***ਆਤਮ ਪ੍ਰਕਾਸ਼ ਕਹਿੰਦੈ*** : ਸਰਕਾਰੀ ਨੌਕਰੀ ਕਰਦੇ ਹੋਏ ਵਿਅਕਤੀ ਨੂੰ ਪੱਤਰਕਾਰਤਾ ਨਹੀਂ ਕਰਨੀ ਚਾਹੀਦੀ। ਕਿਉਂਕਿ ਉਹ ਪੱਤਰਕਾਰਤਾ ਦੇ ਆਦਰਸ਼ਾਂ ਨੂੰ ਸਹੀ ਤਰੀਕੇ ਨਾਲ ਨਿਭਾਉਣ ਵਿਚ ਪੂਰੀ ਤਰ੍ਹਾਂ ਕਾਮਯਾਬ ਨਹੀਂ ਹੋ ਸਕਦਾ। ਜੇਕਰ ਉਹ ਪੱਤਰਕਾਰਤਾ ਦੇ ਅਦਰਸ਼ ਨਿਭਾਏਗਾ ਤਾਂ ਉਸ ਨੂੰ ਕੱਖਾਂ ਵਾਂਗ ਰੁਲਣ ਲਈ ਤਿਆਰ ਵੀ ਰਹਿਣਾ ਪਵੇਗਾ। ***ਕੁਝ ਕੁ ਵਿਅਕਤੀ ਹੁੰਦੇ ਹਨ ਜਿਹੜੇ ਕੱਖਾਂ ਵਾਗੂੰ ਰੁਲਦੇ ਰੁਲਦੇ ਕੰਡੇ ਵੀ ਬਣ ਜਾਂਦੇ ਹਨ।***

ਮੈਂ 15 ਫਰਵਰੀ 2005 ਨੂੰ ਸ਼ੂਗਰ ਮਿੱਲ ਰੱਖੜਾ ਦੀ ਨੌਕਰੀ ਤੋਂ ਅਸਤੀਫ਼ਾ ਦੇ ਕੇ 16 ਫਰਵਰੀ 2005 ਨੂੰ ਦੇਸ਼ ਸੇਵਕ ਬਤੌਰ ਸਟਾਫ਼ ਰਿਪੋਰਟਰ ਜੁਆਇਨ ਕਰ ਲਿਆ ਸੀ।

***ਲਿਖਣਾ ਬਣਦੈ ਕਿ*** ਦੇਸ਼ ਸੇਵਕ ਦੀ ਮੈਨੇਜਮੈਂਟ ਵਲੋਂ ਮੈਨੂੰ ਅੱਜ ਤੱਕ ਅਥਾਹ ਪਿਆਰ ਦਿੱਤਾ ਗਿਆ। ਪ੍ਰੋ. ਬਲਵੰਤ ਸਿੰਘ ਜੋ ਕਿ ਦੇਸ਼ ਸੇਵਕ ਦੇ ਪ੍ਰਬੰਧਕ ਨਿਰਦੇਸ਼ਕ ਹੋਣ ਦੇ ਨਾਲ-ਨਾਲ ਸੀ. ਪੀ. ਐਮ. ਦੇ ਸੂਬਾ ਸਕੱਤਰ ਵੀ ਹਨ, ਨੇ ਮੈਨੂੰ ਲੋਹੇ ਤੋਂ ਸੋਨਾ ਬਣਾਉਣ ਲਈ ਪਾਰਸ ਦਾ ਕੰਮ ਕੀਤਾ। ਅਜ ਤਕ ਮੇਰੀਆਂ ਮੁਸੀਬਤਾਂ ਵਿਚ ਕੰਮ ਆਉਂਦੇ ਰਹੇ, ਪੰਜਾਬੀ ਯੂਨੀਵਰਸਿਟੀ ਤੋਂ ਡਾ. ਬਲਵਿੰਦਰ ਸਿੰਘ ਟਿਵਾਣਾ ਵੀ ।

ਅਜ ਮੇਰੇ ਨਾਲ ਉਜਾਗਰ ਸਿੰਘ ਵੀ ਠੀਕ ਹੈ।

• • •



# ਸਿਆਸਤ

ਜਥੇਬੰਦੀਆਂ ਬਣਾਕੇ ਦਲਿਤਾਂ ਦੀਆਂ ਲੀਡਰ ਸਦਾ ਹੀ ਭਾਸ਼ਣ ਇਹ ਝਾੜਦੇ ਨੇ,
ਕਹਿੰਦੇ ਅਸੀਂ ਗਰੀਬਾਂ ਦੇ ਲਈ ਲੜਦੇ ਐਪਰ ਹੱਕ ਗਰੀਬਾਂ ਦਾ ਮਾਰਦੇ ਨੇ।
ਆਉਂਦੇ ਹੱਕ ਹਲਾਲ ਗਰੀਬ ਖਾਤਰ ਉਸ ਨੂੰ ਕਰ ਹਰਾਮ ਡਕਾਰਦੇ ਨੇ,
ਸੱਚਾ ਜਿਹੜਾ ਗਰੀਬਾਂ ਦੀ ਮਦਦ ਕਰਦਾ ਉਹਨੂੰ ਪੈਰਾਂ ਦੇ ਹੇਠਾਂ ਲਤਾੜਦੇ ਨੇ।

**ਸਿਆਸਤ** : ਗਊ ਗਾਰ ਵਿਚ ਗੱਡੀ ਹੋਈ ਹੈ, ਪਿਛਲੇ ਪੰਜ ਸਾਲਾਂ ਤੋਂ ਉਸ ਦੀ ਕੋਈ ਸੁਣਵਾਈ ਨਹੀ ਕਰ ਰਿਹਾ, ਉਹ ਤੜਫ ਰਹੀ ਹੈ, ਚਿੱਚੜ, ਡਾਂਸ(ਮੱਖ), ਮੱਛਰ, ਜੋਕਾਂ, ਸਾਂਢ, ਕੀੜੇ, ਮਕੌੜੇ, ਉਸ ਨੂੰ ਤੜਫਾ ਰਹੇ ਹਨ, ਉਸ ਨੂੰ ਖਾ ਰਹੇ ਹਨ, ਉਹ ਭੁੱਖੀ ਹੈ, ਉਹ ਰੋ ਕੁਰਲਾ ਰਹੀ ਹੈ, ਉਸ ਦੇ ਆਪਣੇ ਵੀ ਉਸ ਵੱਲ ਮੂੰਹ ਨਹੀ ਕਰ ਰਹੇ। ਪਰ ਅਜ ਚਹਿਲ-ਪਹਿਲ ਹੈ ਅਜ ਉਸ ਕੋਲ ਕਿਸੇ ਸਹਿਜਾਦੇ ਤੇ ਸਹਿਜਾਦੀ ਨੇ ਆਉਣਾ ਹੈ ਅਜ ਉਸ ਦੁਆਲੇ ਕਈ ਲੋਕ ਵੀ ਇਕੱਠੇ ਹੋ ਗਏ ਹਨ, ਕੁਝ ਸਰਕਾਰੀ ਕੁਝ ਗੈਰ ਸਰਕਾਰੀ, ਉਸ ਨੂੰ ਗਾਰ ਵਿਚੋਂ ਕਢਿਆ ਗਿਆ ਹੁਣ ਉਸ ਨੂੰ ਨਲ੍ਹਾਇਆ ਵੀ ਗਿਆ ਉਸ ਦੀ ਸਫਾਈ ਵੀ ਕੀਤੀ ਜਾ ਰਹੀ ਹੈ, ਉਸ ਦੇ ਆਲੇ ਦੁਆਲੇ ਤੋਂ ਉਸ ਨੂੰ ਲਗੀਆਂ ਕਈ ਸਾਰੀਆਂ ਬਿਮਾਰੀਆਂ ਵੀ ਹਟਾਉਣ ਦੀ ਗਲ ਹੋ ਰਹੀ ਹੈ ਉਸ ਨਾਲ ਕੁਝ ਵਾਅਦੇ ਵੀ ਕੀਤੇ ਗਏ, ਹੁਣ ਉਸ ਨੂੰ ਤੇਲੂ ਰਾਮ ਤੋਂ ਮਗਵਾਈ ਹੋਈ ਖਲ਼ ਤੇ ਫੀਡ ਵੀ ਖਲ਼ਾਈ ਗਈ, ਇਕ ਜਹਾਜ ਉਸ ਕੋਲ ਉਤਰਦਾ ਹੈ ਉਸ ਵਿਚੋਂ ਇਕ ਸਹਿਜਾਦਾ ਇਕ ਸਹਿਜਾਦੀ ਨਿਕਲ ਕੇ ਆਉਂਦੇ ਹਨ, ਗਊ ਦੇ ਪੰਜ ਸਾਲਾ ਟੀਕਾ ਭਰ ਕੇ ਲਗਾਇਆ ਜਾਂਦਾ ਹੈ ਤੇ ਵਿਚਾਰੀ ਗਊ ਦੁੱਧ ਉਤਾਰ ਲੈਂਦੀ ਹੈ, ਤਾਂ ਉਸ ਗਊ ਦਾ ਦੁੱਧ ਕੱਢ ਲਿਆ ਜਾਂਦਾ ਹੈ, ਦੁੱਧ ਲੈ ਕੇ ਸਹਿਜਾਦੀ ਤੇ ਸਹਿਜਾਦਾ ਜਹਾਜ ਤੇ ਚੜ੍ਹ ਕੇ ਉਡ ਜਾਂਦੇ ਹਨ ਗਊ ਵਿਚਾਰੀ ਫਿਰ ਗਾਰ ਵਿਚ ਹੀ ਗੱਡ ਜਾਂਦੀ ਹੈ ਫਿਰ ਉਸ ਨੂੰ ਉਹੀ ਬਿਮਾਰੀਆਂ ਤੜਫਾਉਣ ਲਗ ਜਾਂਦੀਆਂ ਹਨ।

***ਸੱਚੀ- ਮੁੱਚੀਂ :*** ਸਿਆਸਤ ਕਿਸੇ ਨੂੰ ਵੀ ਨਹੀ ਬਖਸਦੀ, ਭਾਵੇਂ ਕੋਈ ਵੀ ਹੋਵੇ।

***ਵੋਟ :*** ਭਾਰਤੀ ਸੰਵਿਧਾਨ ਵਿਚ ਲੋਕਤੰਤਰ ਨੂੰ ਇਕ ਅਜਿਹਾ ਮਾਣ ਦਿੱਤਾ ਹੈ ਜਿਸ ਨੇ ਦੁਨੀਆ ਵਿਚ ਆਪਣੇ ਝੰਡੇ ਬੁਲੰਦ ਰੱਖੇ ਹਨ। ਇਸ ਦਾ ਆਧਾਰ ਮੁੱਖ ਤੌਰ 'ਤੇ 'ਵੋਟ' ਮੰਨਿਆ ਗਿਆ ਹੈ। ਪਰ ਆਮ ਵੋਟਰ ਇਸ ਤੋਂ ਅਵੇਸਲਾ ਹੈ।

***ਬਾਪੂ ਕਹਿੰਦੈ :*** ਗੁਰੂ ਸਾਹਿਬਾਨਾਂ ਨੇ ਰਾਜ ਪਲਟੇ ਲਈ ਤਲਵਾਰ ਦਾ ਇਸਤੇਮਾਲ

ਕੀਤਾ ਸੀ ਪਰ ਲੋਕਤੰਤਰ ਵਿਚ 'ਵੋਟ' ਨਾਲ ਰਾਜ ਪਲਟਾ ਕੀਤਾ ਜਾਂਦਾ ਹੈ। ਇਹ ਵੋਟ ਲੋਕ ਆਪਣੇ ਜ਼ਮੀਰ ਅਨੁਸਾਰ ਘੱਟ ਸਗੋਂ ਕਿਸੇ ਨਾ ਕਿਸੇ ਲਾਲਚ ਵਸ ਪੈ ਕੇ ਜ਼ਿਆਦਾ ਇਸਤੇਮਾਲ ਕਰਦੇ ਹਨ। ਸਿਆਸਤ ਜਿਵੇਂ ਚਾਹੁੰਦੀ ਹੈ, ਰਾਜ ਪੈਦਾ ਕਰ ਲੈਂਦੀ ਹੈ। ਇਹ ਵੀ ਕਹਿਣਾ ਬਣਦਾ ਹੈ ਕਿ ਹੁਣ ਵੋਟ ਨੂੰ ਧਾਰਮਿਕ ਬਾਬਿਆਂ ਨੇ ਵੀ ਆਪਣੇ ਪੱਖ ਵਿਚ ਵਰਤਣਾ ਸ਼ੁਰੂ ਕਰ ਦਿੱਤਾ ਹੈ। ਉਨ੍ਹਾਂ ਗਰੀਬਾਂ, ਮਜ਼ਲੂਮਾਂ ਉਤੇ ਸਰਕਾਰਾਂ ਆਪਣੇ ਫੈਸਲੇ ਥੋਪਦੀਆਂ ਹਨ। ਗਰੀਬ ਮਜ਼ਲੂਮ ਬਾਬਿਆਂ ਦੇ ਕਹੇ, ਧਾਰਮਿਕ ਲੀਡਰਾਂ ਦੇ ਕਹੇ, ਕਿਸੇ ਲਾਲਚ ਵਿਚ ਆਪਣੀ ਵੋਟ ਦਾ ਇਸਤੇਮਾਲ ਕਰਦੇ ਹਨ ਜਿਸ ਨਾਲ ਕਰੂਰ ਤੋਂ ਕਰੂਰ ਬੰਦੇ ਵੀ ਰਾਜ ਭਾਗ 'ਤੇ ਕਾਬਜ਼ ਹੋ ਜਾਂਦੇ ਹਨ। ਇਹ ਵੋਟਰ ਦੀ ਸਭ ਤੋਂ ਵੱਡੀ ਗਲਤੀ ਹੈ।

ਸਿਆਸਤ ਕਦੇ ਕਿਸੇ ਨੂੰ ਨਹੀਂ ਬਖਸ਼ਦੀ।

***ਆਤਮ ਪ੍ਰਕਾਸ਼ ਕਹਿੰਦੈ,*** 'ਸਾਹਿਤਕਾਰ ਹੋਵੇ, ਕੋਈ ਵੀ ਲੇਖਕ ਜਾਂ ਫਿਰ ਕੋਈ ਪੱਤਰਕਾਰ ਉਸ ਨੂੰ ਸ਼ਬਦਾਂ ਦਾ ਜਾਦੂਗਰ ਤਾਂ ਹੋਣਾ ਜ਼ਰੂਰੀ ਹੈ ਹੀ ਨਾਲੋ ਨਾਲ ਉਸ ਨੂੰ ਸ਼ਬਦਾਂ ਦੇ ਮਾੜੇ ਚੰਗੇ ਪ੍ਰਭਾਵਾਂ ਦਾ ਜਾਣਕਾਰ ਵੀ ਹੋਣਾ ਜਰੂਰੀ ਹੈ। ਇਕ ਸ਼ਬਦ ਲਿਖਿਆ ਹੋਇਆ ਕਿਸੇ ਦੀ ਜ਼ਿੰਦਗੀ ਬਰਬਾਦ ਵੀ ਕਰ ਸਕਦਾ ਹੈ ਕਿਸੇ ਨੂੰ ਆਬਾਦ ਵੀ, ਸ਼ਬਦਾਂ ਦੀ ਤਲਵਾਰ ਅਜਿਹੀ ਹੁੰਦੀ ਹੈ ਜੋ ਕਈ ਵਾਰ ਲਿਖਣ ਵਾਲੇ ਨੂੰ ਵੀ ਨਹੀਂ ਬਖਸ਼ਦੀ।

**ਕਈ ਲੋਕ** ਮੈਨੂੰ ਦੋ ਕਰੋੜੀ ਪੱਤਰਕਾਰ ਵੀ ਕਹਿੰਦੇ ਹਨ। ਉਨ੍ਹਾਂ ਵਲੋਂ ਆਖੇ ਜਾਂਦੇ ਇਸ ਲਫ਼ਜ਼ ਤੋਂ ਬੇਸ਼ੱਕ ਮੈਂ ਅਪਣੇ ਆਪ ਨੂੰ ਬੜਾ ਖੁਸ਼ ਦਰਸਾਉਂਦਾ ਹਾਂ, ਪਰ ਅਸਲ ਵਿਚ ਇਹ ਲਫ਼ਜ਼ ਮੈਨੂੰ ਧੁਰ ਅੰਦਰ ਤੱਕ ਕੰਬਣ ਲਈ ਮਜਬੂਰ ਵੀ ਕਰ ਦਿੰਦਾ ਹੈ।

***ਦਰਸ਼ਨ ਐਸ. ਦਰਸ਼ਕ ਨੇ ਕਿਹਾ ਸੀ*** ਜਦੋਂ ਵੀ ਪੱਤਰਕਾਰ ਲਿਖਦਾ ਹੈ ਤਾਂ ਉਹ ਇਕ ਪੈਰ 'ਤੇ ਖੜ੍ਹਾ ਹੋਣ ਤੋਂ ਬਾਅਦ ਦੂਜਾ ਪੈਰ ਰੱਖਣ ਲਈ ਥਾਂ ਬਣਾ ਕੇ ਰੱਖੇ, ਨਹੀਂ ਤਾਂ ਉਹ ਮੂੱਧੇ-ਮੂੰਹ ਡਿੱਗ ਵੀ ਸਕਦਾ ਹੈ।

***ਪ੍ਰਵੇਸ਼ ਸ਼ਰਮਾ ਨੇ ਵੀ ਕਿਹਾ ਸੀ*** ਪੱਤਰਕਾਰ ਸਮਾਜ ਦਾ ਉਹ ਅੰਗ ਹਨ ਜਿਸ ਨੇ ਸਮਾਜ ਦੀ ਸਿਰਜਣਾ ਵਿਚ ਇਕ ਵਿਸ਼ੇਸ਼ ਯੋਗਦਾਨ ਪਾਉਣਾ ਹੁੰਦਾ ਹੈ। ਉਹ ਯੋਗਦਾਨ ਉਸ ਨੂੰ ਅਜਿਹਾ ਨਹੀਂ ਪਾਉਣਾ ਚਾਹੀਦਾ ਕਿ ਉਹ ਜ਼ਿੰਦਗੀ ਭਰ ਉਸ ਯਾਦ ਨੂੰ ਆਪਣੇ ਹਿਰਦੇ ਵਿਚ ਰੱਖ ਕੇ ਪਛਤਾਉਂਦਾ ਰਹੇ।

***ਆਤਮ ਪ੍ਰਕਾਸ਼ ਵੀ ਕਹਿੰਦੈ*** ਪੱਤਰਕਾਰ ਸ਼ਾਮ ਨੂੰ ਸਮਾਜ ਦੀ ਤਕਦੀਰ ਲਿਖ ਰਹੇ ਹੁੰਦੇ ਹਨ। ਤਕਦੀਰ ਨੂੰ ਲਿਖਣ ਵੇਲੇ ਜੇਕਰ ਪੱਤਰਕਾਰ ਨੇ ਸ਼ਬਦਾਂ ਦੇ ਹੇਰਫੇਰ ਨਾਲ ਕੋਈ ਵੱਡੀ ਗਲਤੀ ਕਰ ਦਿੱਤੀ ਤਾਂ ਸਵੇਰੇ ਸਮਾਜ ਦੀ ਤਕਦੀਰ ਨੂੰ ਅਖ਼ਬਾਰ ਦੇ ਮਾਧਿਅਮ ਨਾਲ ਪੜ੍ਹਨ ਵਾਲੇ ਲੋਕ ਉਸ ਪੱਤਰਕਾਰ ਦੀ ਜ਼ਿੰਦਗੀ ਭਰ ਦੀ ਕਮਾਈ ਨੂੰ ਅਕਾਰਥ ਕਰ ਦੇਣਗੇ। ਵਰਤਮਾਨ ਵਿਚ ਕੀਤੀ ਹੋਈ ਗਲਤੀ ਭੂਤ ਨੂੰ ਤਾਂ ਗੰਧਲਾ ਕਰਦੀ ਹੀ ਹੈ ਸਗੋਂ ਭਵਿੱਖ ਵੀ ਧੁੰਦਲਾ ਕਰ ਦਿੰਦੀ ਹੈ।

ਮੇਰੇ ਕੋਲ ਰਾਜੇਸ਼ ਧਵਨ ਦਾ ਫੋਨ ਆਇਆ, ਉਸ ਨੇ ਕਿਹਾ 'ਪਟਿਆਲੇ ਸ਼ਹਿਰ ਵਿਚ ਪੰਜਾਬ ਪਬਲਿਕ ਸਰਵਿਸ ਕਮਿਸ਼ਨ ਦੇ ਸਾਬਕਾ ਚੇਅਰਮੈਨ ਸ੍ਰੀ ਭੂਪਿੰਦਰ ਸਿੰਘ ਸਿੱਧੂ ਦੀ ਅੰਤਾਂ ਦੀ ਪ੍ਰਾਪਰਟੀ ਹੈ, ਅਸੀਂ ਉਸ ਦੀ ਪ੍ਰਾਪਰਟੀ ਬਾਬਤ ਇਕ ਰਿਪੋਰਟ ਪ੍ਰਕਾਸ਼ਿਤ ਕਰ ਰਹੇ ਹਾਂ, ਤੁਸੀਂ ਵੀ ਉਸ ਪ੍ਰਾਪਰਟੀ ਨੂੰ ਨਜ਼ਰ ਵਿਚ ਕਰਕੇ ਲਿਸਟ ਬਣਾਓ, ਤੁਹਾਡੀ ਮਦਦ ਬਲਦੇਵ ਸਿੰਘ ਕਰਨਗੇ। ਰਾਜੇਸ਼ ਧਵਨ ਦੇਸ਼ ਸੇਵਕ ਅਖ਼ਬਾਰ ਦਾ ਬਿਜਨਿਸ



ਐਗਜੀਕਿਊਟਵ ਸੀ। ਰਵੀ ਸਿੱਧੂ ਦੇ ਰਿਸ਼ਵਤ ਕੇਸ ਵਿਚ ਫੜੇ ਜਾਣ ਤੋਂ ਬਾਅਦ ਇਸ ਤੋਂ ਪਹਿਲਾਂ ਰਹੇ ਚੇਅਰਮੈਨ ਦੀਆਂ ਕਾਰਵਾਈਆਂ ਨੂੰ ਨਸ਼ਰ ਕਰਨਾ ਵੀ ਜਰੂਰੀ ਸਮਝਿਆ ਗਿਆ। ਮੈਂ ਭੂਪਿੰਦਰ ਸਿੰਘ ਸਿੱਧੂ ਨੂੰ ਕਦੇ ਦੇਖਿਆ ਵੀ ਨਹੀਂ ਸੀ।

ਮੈਂ ਬਲਦੇਵ ਸਿੰਘ ਨੂੰ ਮਿਲਿਆ। ਬਲਦੇਵ ਸਿੰਘ ਨੇ ਮੇਰੇ ਮੋਟਰਸਾਈਕਲ ਦੇ ਪਿਛੇ ਬੈਠ ਕੇ ਭੂਪਿੰਦਰ ਸਿੰਘ ਸਿੱਧੂ ਦੀਆਂ ਬਹੁਤ ਸਾਰੀਆਂ ਪ੍ਰਾਪਰਟੀਜ਼ ਦਿਖਾਈਆਂ। ਮੈ ਦੇਸ਼ ਸੇਵਕ ਨੂੰ ਸੂਚਿਤ ਕਰ ਦਿੱਤਾ।

***ਪੱਤਰਕਾਰਤਾ ਵਿਚ ਸੂਤਰ*** : ਪੱਤਰਕਾਰਤਾ ਸੂਤਰਾਂ ਦੇ ਧੁਰੇ ਤੇ ਚਲਦੀ ਹੈ, ਜਿਸ ਪੱਤਰਕਾਰ ਦੇ ਜਿੰਨੇ ਵੱਡੇ ਸੂਤਰ ਹੋਣਗੇ ਉਹ ਉਨੀਆਂ ਹੀ ਵੱਡੀਆਂ ਖਬਰਾਂ ਕਰਨ ਦਾ ਸਮਰੱਥ ਪੱਤਰਕਾਰ ਹੋਵੇਗਾ, ਸੂਤਰ ਕੋਈ ਵੀ ਹੋ ਸਕਦਾ ਹੈ, ਵੱਡੇ ਤੋਂ ਵੱਡਾ ਮਹਾਨ ਵਿਅਕਤੀ ਵੀ ਤੇ ਛੋਟੇ ਤੋਂ ਛੋਟਾ ਆਮ ਵਿਆਕਤੀ ਵੀ। ਸੂਤਰ ਬਨਾਉਣ ਦਾ ਢੰਗ ਪੱਤਰਕਾਰ ਵਿਚ ਸਭ ਤੋਂ ਪਹਿਲਾਂ ਆਉਣਾ ਚਾਹੀਦਾ ਹੈ, ਸਿਰਫ ਸੂਤਰ ਬਨਾਉਣ ਲਈ ਹੀ ਪੱਤਰਕਾਰ ਨੂੰ ਇਕ ਵਿਸ਼ੇਸ਼ ਟ੍ਰੇਨਿਗ ਲੈਣ ਦੀ ਲੋੜ ਹੈ, ਮੈ ਸੂਤਰ ਬਨਾਉਣ ਲਈ ਝਾੜੂ ਲਗਾਉਣ ਵਾਲੇ ਵਿਅਕਤੀ ਨਾਲ ਵੀ ਅਪਣਤ ਭਰੀਆਂ ਗੱਲਾਂ ਕਰਨ ਲਈ ਘੰਟਿਆ ਬੱਧੀ ਸਮਾਂ ਬਤੀਤ ਕਰ ਲੈਂਦਾ ਹਾਂ, ਮੇਰਾ ਸੂਤਰ ਮੇਰੇ ਲਈ ਰੱਬ ਹੈ, ਸੂਤਰ ਨੂੰ ਮਾਰਨ ਵਾਲਾ ਪੱਤਰਕਾਰ ਕਦੇ ਵੱਡਾ ਪੱਤਰਕਾਰ ਨਹੀਂ ਬਣ ਸਕਦਾ, ਉਸ ਕੋਲ ਤਾਂ ਰੋਜ਼ਾਨਾਂ ਦੀਆਂ ਆਂਮ ਖ਼ਬਰਾਂ ਅਤੇ ਪ੍ਰੈਸ ਨੋਟ ਹੀ ਰਹਿ ਜਾਂਦੇ ਹਨ। ਪੱਤਰਕਾਰ ਦਾ ਇਹ ਸੰਵਿਧਾਨਿਕ ਹੱਕ ਵੀ ਹੈ ਕਿ ਉਹ ਆਪਣਾ ਸੂਤਰ ਬਚਾ ਕੇ ਰੱਖੇ, ਗਲਤ, ਝੂਠੇ ਨਿੱਜ ਪੱਖੀ, ਗੈਰ ਸੰਵਿਧਾਨਿਕ, ਗੈਰ ਸਮਾਜਿਕ ਸੂਤਰ ਤੇ ਅੰਨਾ ਵਿਸਵਾਸ ਕਰਨਾ ਪੱਤਰਕਾਰ ਦੀ ਮੌਤ ਦਾ ਕਾਰਨ ਵੀ ਬਣ ਸਕਦਾ ਹੈ, ਇਸੇ ਕਰਕੇ ਸੂਤਰ ਦੀ ਚੋਣ ਕਈ ਪੱਖ ਵਿਚਾਰ ਕੇ ਹੀ ਕਰਨ ਵਿਚ ਲਾਭ ਹੋ ਸਕਦਾ ਹੈ, ਜੋਕਿ ਪੱਤਰਕਾਰ ਨੂੰ ਮੌਕੇ ਤੇ ਹੀ ਵਿਚਾਰਨੇ ਪੈਂਦੇ ਹਨ, ਉਂਜ ਬਹੁਤ ਘੱਟ ਸੂਤਰ ਗਲਤ ਜਾਣਕਾਰੀ ਦਿੰਦੇ ਹਨ ਇਨਾ ਕੁ ਵਿਸਵਾਸ਼ ਪ੍ਰੈਸ ਦਾ ਅਜੇ ਬਣਿਆ ਹਇਆ ਹੈ, ਪਰ ਜੇਕਰ ਪ੍ਰੈਸ ਇਮਾਨਦਾਰ ਰਹੀ ਤਾਂ ਬਣਿਆ ਰਹੇਗਾ।

ਜਦੋਂ ਮੈਂ ਸਵੇਰੇ ਰਿਪੋਰਟ ਪੜ੍ਹੀ ਸੀ ਤਾਂ ਮੇਰਾ ਨਾਂ ਵੀ ਇਸ ਰਿਪੋਰਟ ਵਿਚ ਚਾਰ ਰਿਪੋਰਟਰਾਂ ਵਿਚੋਂ ਇਕ ਸੀ। ਜਿਨ੍ਹਾਂ ਵਿਚ ਕਿ ਚੰਡੀਗੜ੍ਹ ਤੋਂ ਗੌਤਮ ਰਿਸ਼ੀ, ਰਾਜੇਸ਼ ਧਵਨ, ਬਠਿੰਡਾ ਤੋਂ ਭੂਪਿੰਦਰ ਸਿੰਘ ਸਿੱਧੂ, ਪਟਿਆਲਾ ਤੋਂ ਅਕੀਦਾ ਲਿਖਿਆ ਹੋਇਆ ਸੀ। ਸਵੇਰੇ ਹੀ ਇਸ ਖ਼ਬਰ ਨੇ ਤਹਿਲਕਾ ਮਚਾ ਦਿੱਤਾ। ਮੁੱਖ ਮੰਤਰੀ ਨੇ ਸੈਂਟਰਲ ਸਟੇਟ ਲਾਇਬ੍ਰੇਰੀ ਪਟਿਆਲਾ ਵਿਖੇ ਇਕ ਸਮਾਗਮ ਨੂੰ ਸੰਬੋਧਨ ਕਰਨ ਤੋਂ ਬਾਅਦ ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਕਹਿ ਦਿੱਤਾ ਸੀ ਕਿ ਮੈਂ ਭੂਪਿੰਦਰ ਸਿੰਘ ਸਿੱਧੂ ਵਿਰੁੱਧ ਦੇਸ਼ ਸੇਵਕ ਵਿਚ ਛਪੀ ਹੋਈ ਖ਼ਬਰ ਬਾਬਤ ਪੜਤਾਲ ਦੇ ਹੁਕਮ ਕਰ ਦਿੱਤੇ ਹਨ। ਇਹ ਰਿਪੋਰਟ ਬਾਅਦ ਵਿਚ ਇੰਡੀਅਨ ਐਕਸਪ੍ਰੈਸ ਤੋਂ ਲੈ ਕੇ ਜਗ ਬਾਣੀ ਤੱਕ ਕਰੀਬ-ਕਰੀਬ ਹਰੇਕ ਅਖ਼ਬਾਰ ਨੇ ਛਾਪੀ ਸੀ। ਪ੍ਰਿੰਸੀਪਲ ਸੈਕਟਰੀ ਨੇ ਵੀ ਪੱਤਰਕਾਰਾਂ ਨੂੰ ਇਹ ਕਹਿ ਦਿੱਤਾ ਸੀ ਕਿ ਮੁੱਖ ਮੰਤਰੀ ਦੇ ਹੁਕਮਾਂ ਅਨੁਸਾਰ ਭੂਪਿੰਦਰ ਸਿੰਘ ਸਿੱਧੂ ਦੀ ਵਿਜੀਲੈਂਸੀ ਪੜਤਾਲ ਦੇ ਆਰਡਰ ਹੋ ਚੁੱਕੇ ਹਨ। ਇਹ ਪੜਤਾਲ ਠੱਪ ਹੋ ਕੇ ਰਹਿ ਗਈ। ਸ਼ਾਇਦ ਇਸ ਕਰਕੇ ਕਿਉਂਕਿ ਭੂਪਿੰਦਰ ਸਿੰਘ ਸਿੱਧੂ ਦੇ ਸਪੁੱਤਰ ਵਿਧਾਇਕ ਜੀਤਮਹਿੰਦਰ ਸਿੰਘ ਸਿੱਧੂ ਨੇ ਕਾਂਗਰਸ ਪਾਰਟੀ ਨੂੰ ਅਪਣਾ ਲਿਆ ਹੈ। ਮੁੜ ਕੇ ਇਸ ਪੜਤਾਲ ਬਾਰੇ ਕਦੇ ਕੋਈ ਗੱਲ ਨਹੀਂ ਚੱਲੀ।

***ਸ਼ਮੀਲ,*** ਜਸਬੀਰ ਸਿੰਘ ਸ਼ਮੀਲ ਪੱਤਰਕਾਰਤਾ ਵਿਚ ਤਹਿਲਕਾ ਮਚਾਉਣ ਵਾਲਾ ਚਰਚਿਤ ਨਾਂ ਹੈ, ਦੇਸ਼ ਸੇਵਕ ਵਿਚ ਸੰਪਾਦਨਾਂ ਦੀ ਅਹਿਮ ਕੁਰਸੀ ਤੇ ਬੈਠੇ ਸ਼ਮੀਲ ਨੇ ਪੱਤਰਕਾਰਾਂ ਤੋਂ ਕੰਮ ਲਿਆ, ਉਸ ਦੀ ਤਹਿਜ਼ੀਵ ਦਾ ਮੈ ਸਦਾ ਹੀ ਕਾਇਲ ਰਿਹਾ, ਉਸਦਾ ਕਦੇ ਵੀ ਫੋਨ ਆਉਂਦਾ 'ਹਾਂ ਜੀ ਅਕੀਦਾ ਜੀ, ਕਿਤੇ ਬਿਜ਼ੀ ਤਾਂ ਨਹੀਂ , ਆਪਾਂ ਚਾਹੁੰਦੇ ਸੀ ਕਿ ਫਲਾਣੀ ਖ਼ਬਰ ਅਪਣੇ ਅਖ਼ਬਾਰ ਵਿਚ ਵਿਸ਼ੇਸ ਤੌਰ ਤੇ ਲੱਗੇ, ਜੇਕਰ ਤੁਸੀਂ ਉਥੇ ਜਾਕੇ ਪਤਾ ਕਰ ਆਉਂਦੇ ਤਾਂ ਚੰਗਾ ਹੋ ਜਾਣਾ ਸੀ।'

***ਸ਼ਮੀਲ ਕਹਿੰਦੇ :*** ਅਖਬਾਰਾਂ ਦੀ ਮੰਡੀ ਵਿਚ ਬੜੇ ਅਖਬਾਰ ਆ ਗਏ ਹਨ। ਆਪਾਂ ਵੀ ਅਖਬਾਰ ਵੇਚਣਾ ਹੈ, ਤਾਂ ਹੀ ਵੇਚ ਸਕਾਂਗੇ ਜੇਕਰ ਅਸੀਂ ਪਾਠਕਾਂ ਨੂੰ ਕੁਝ ਨਵਾਂ ਤੇ ਹਕੀਕਤ ਭਰਿਆ ਦੇਵਾਂਗੇ, ਪ੍ਰੈਸ ਨੋਟਾਂ ਤੇ ਬਿਆਨਾਂ ਦੀਆਂ ਖਬਰਾਂ ਛੋਟੀਆਂ ਭੇਜੀਆਂ ਜਾਣ, ਜਨ ਹਿੱਤ ਦੀਆਂ, ਹਰੇਕ ਤਰਾਂ ਦੀ ਯੂਨੀਅਨ ਦੇ ਸੰਘਰਸ਼ ਦੀਆਂ, ਸਰਕਾਰੀ ਗੈਰ ਸਰਕਾਰੀ ਵਿਭਾਗਾਂ ਵਿਚ ਹੋ ਰਹੀਆਂ ਬੇਨਿਯਮੀਆਂ ਦੀਆਂ ਖਬਰਾਂ,ਗੈਰ ਕਾਨੂਨੀ ਗੈਰ ਸੰਵਿਧਾਨਿਕ ਵਾਪਰ ਰਹੀਆਂ ਘਟਨਾਵਾਂ ਦੀਆਂ ਖਬਰਾਂ ਸਬੂਤਾਂ ਸਮੇਤ ਭੇਜੋ।

***ਕੁਝ ਸੰਪਾਦਕਾਂ ਬਾਰੇ ਮਿਲਦੀ ਜੁਲਦੀ ਇਕ ਕਹਾਣੀ :*** ਇਕ ਦਿਨ ਇਕ ਕਤਲ ਹੋ ਗਿਆ, ਪੁਲਿਸ ਕੇਸ ਦਬਾਉਣਾ ਚਾਹੁੰਦੀ ਸੀ, ਪੁਲਿਸ ਮੁਖੀ ਨੂੰ ਪੁਛਿਆ ਗਿਆ ਤਾਂ ਉਹਨਾਂ ਕਿਹਾ ਸੀ ਕਿ ਸਿਆਸੀ ਦਬਾਅ ਕਾਰਨ ਅਸੀਂ ਦੋਸੀ ਨੂੰ ਗ੍ਰਿਫਤਾਰ ਨਹੀਂ ਕਰ ਸਕਦੇ,ਘਟਨਾ ਵਾਪਰੀ ਖਬਰ ਬਣਦੀ ਸੀ, ਖਬਰ ਭੇਜ ਦਿਤੀ ਗਈ, ਖਬਰ ਲਗ ਗਈ, ਸਵੇਰੇ ਹੀ ਸੰਪਾਦਕ ਦਾ ਫੋਨ ਆ ਗਿਆ, ਕਹਿੰਦੇ ਇਹ ਕੀ ਖਬਰ ਹੈ, ਨਾ ਕੇਸ ਦਰਜ ਨਾ ਪੋਸਟ ਮਾਰਟਮ ਹੋਇਆ, ਫਿਰ ਖਬਰ ਦਾ ਕੀ ਅਧਾਰ ਹੈ, ਤੁਸੀਂ ਹਮੇਸ਼ਾਂ ਗੈਰ ਜਿਮੇਵਾਰ ਪੱਤਰਕਾਰੀ ਕਰਦੇ ਹੋ।

***ਆਤਮ ਪ੍ਰਕਾਸ ਕਹਿੰਦੇ*** : ਪੱਤਰਕਾਰ ਪੁਲਿਸ ਦਾ ਬੁਲਾਰਾ ਨਹੀ ਹੈ ਨਾ ਹੀ ਸਰਕਾਰ ਦਾ, ਜੋ ਘਟਨਾਵਾਂ ਸਮਾਜ ਵਿਚ ਵਾਪਰਦੀਆਂ ਹਨ, ਉਹਨਾਂ ਦੀ ਰਿਪੋਰਟ ਕਰਨਾ ਪੱਤਰਕਾਰ ਦਾ ਪਹਿਲਾ ਫਰਜ਼ ਹੈ। ਉਹ ਇਹ ਉਡੀਕ ਨਹੀ ਕਰੇਗਾ ਕਿ ਪਹਿਲਾਂ ਪਰਚਾ ਦਰਜ ਹੋਵੇ ਫੇਰ ਖਬਰ ਲਗੇ, ਬੇਸ਼ੱਕ ਕੋਈ ਆਪਣਾ ਰਿਸ਼ਤੇਦਾਰ, ਸਾਕ ਸੰਬਧੀ ਜਾਂ ਫੇਰ ਕੋਈ ਨਜ਼ਦੀਕੀ, ਕੋਈ ਰੋਕੇ ਭਾਵੇਂ ਟੋਕੇ ਖਬਰ ਲੱਗਣੀ ਜ਼ਰੂਰੀ ਹੈ। ਇਥੇ ਅਖ਼ਬਾਰ ਦੀ ਸੱਚਾਈ ਵੀ ਪਰਖਣੀ ਜ਼ਰੂਰੀ ਹੈ। ਜਿਆਦਾਤਰ ਅਖ਼ਬਾਰ ਤੇ ਪੱਤਰਕਾਰ ਜੋ ਸਮਾਂ ਲਿਖਾਉਂਦੈ ਉਹੀ ਲਿਖਦੇ ਹਨ।

ਭੂਪਿੰਦਰ ਸਿੱਧੂ ਦੇ ਬਾਬਤ ਲੱਗੀ ਖ਼ਬਰ ਦੇ ਹੋਰ ਅਖਬਾਰਾਂ ਵਲੋਂ ਕੀਤੇ ਜਾ ਰਹੇ ਫਾਲੋਅਪ ਅਤੇ ਉਸ ਖ਼ਬਰ ਦੀ ਚਰਚਾ ਕਰਕੇ ਮੈਂ ਬਾਗੋ-ਬਾਗ ਸਾਂ। ਦੂਜੇ ਦਿਨ ਭੂਪਿੰਦਰ ਸਿੰਘ ਸਿੱਧੂ ਨੇ ਵੀ ਚੰਡੀਗੜ੍ਹ ਵਿਖੇ ਪ੍ਰੈਸ ਕਾਨਫਰੰਸ ਕੀਤੀ ਸੀ ਜਿਹੜਾ ਪੱਖ ਪਹਿਲਾਂ ਲਗਾਉਣਾ ਬਣਦਾ ਸੀ, ਉਹ ਪੱਖ ਦੇਸ਼ ਸੇਵਕ ਵਿਚ ਭੂਪਿੰਦਰ ਸਿੰਘ ਸਿੱਧੂ ਦੀ ਕਾਨਫਰੰਸ ਦਾ ਪੂਰਨ ਤੌਰ 'ਤੇ ਲੱਗ ਗਿਆ ਸੀ। ਦੇਸ਼ ਸੇਵਕ ਦੀ ਉਸ ਸਮੇਂ ਚਰਚਾ ਕਾਫੀ ਜ਼ਿਆਦਾ ਸੀ।

***ਸਰਸੇ ਵਾਲੇ ਸੰਤਾਂ*** ਵਿਰੁੱਧ ਕਿਸੇ ਗੁੰਮਨਾਮ ਚਿੱਠੀ ਨੂੰ ਮੁੱਖ ਰੱਖ ਕੇ ਮਾਨਯੋਗ ਹਾਈਕੋਰਟ ਨੇ ਇਸ ਦੀ ਪੜਤਾਲ ਕਰਨ ਦੇ ਹੁਕਮ ਸੀ. ਬੀ. ਆਈ. ਨੂੰ ਦੇ ਦਿੱਤੇ ਸਨ। ਇਹ ਖ਼ਬਰ ਸਾਰੇ ਅਖ਼ਬਾਰਾਂ ਕੋਲ ਸੀ, ਪਰ ਦੇਸ਼ ਸੇਵਕ ਨੇ ਇਸ ਖ਼ਬਰ ਨੂੰ ਮੁੱਖ ਸੁਰਖੀ ਬਣਾ ਕੇ ਉਸ



ਚਿੱਠੀ ਸਮੇਤ ਛਾਪਿਆ ਸੀ। ਮੈਂ ਸਰਸੇ ਵਾਲੇ ਸੰਤਾਂ ਦਾ ਸ਼ਰਧਾਲੂ ਵੀ ਤੇ ਇਕ ਪਾਸੇ ਮੈਂ ਦੇਸ਼ ਸੇਵਕ ਅਖ਼ਬਾਰ ਦਾ ਪੱਤਰਕਾਰ। ਪੰਜਾਬੀ ਯੂਨੀਵਰਸਿਟੀ ਵਿਚ ਜਦੋਂ ਮੈਂ ਉਸ ਦਿਨ ਗਿਆ ਸਾਂ ਤਾਂ ਦਿਵਾਰਾਂ ਉੱਤੇ ਉਸ ਖ਼ਬਰ ਦੀਆਂ ਫੋਟੋਸਟੇਟ ਲਗਾਈਆਂ ਹੋਈਆਂ ਸਨ। ਮੈਨੂੰ ਕਈ ਵਿਦਿਆਰਥੀਆਂ ਨੇ ਆਪਣੇ ਮੋਢਿਆਂ ਉੱਪਰ ਚੁੱਕ ਲਿਆ ਸੀ। ਸੰਤਾਂ ਬਾਬਤ ਉਹ ਕਾਫ਼ੀ ਉਲਟਾ-ਸਿੱਧਾ ਬੋਲ ਰਹੇ ਸਨ, ਦੋਧਾਰੀ ਤਲਵਾਰ ਵਲੋਂ ਜਿਵੇਂ ਮੈਨੂੰ ਕੱਟਿਆ ਜਾ ਰਿਹਾ ਸੀ। ਜਦੋਂ ਮੈਂ ਘਰ ਆਇਆ ਤਾਂ ਮੇਰੇ ਘਰ ਉੱਤੇ ਕਈ ਸਾਰੇ ਪ੍ਰੇਮੀ ਮੇਰੇ ਘਰਦਿਆਂ ਨੂੰ ਉਲਟਾ ਸਿੱਧਾ ਵੀ ਬੋਲ ਗਏ ਸਨ। ਮੇਰੇ ਘਰ ਵਾਰ-ਵਾਰ ਪ੍ਰੇਮੀਆਂ ਦੇ ਫੋਨ ਆ ਕੇ ਸਾਨੂੰ ਧਮਕੀਆਂ ਵੀ ਦੇ ਰਹੇ ਸਨ ਤੇ ਸਾਨੂੰ ਤੜਫਾਇਆ ਜਾ ਰਿਹਾ ਸੀ। ਮੇਰੀ ਪਤਨੀ ਉਸ ਦਿਨ ਬਹੁਤ ਰੋਈ। ਦੇਸ਼ ਸੇਵਕ ਦਾ ਪਟਿਆਲਾ ਸਬ-ਆਫਿਸ ਦਸ ਦਿਨ ਬੰਦ ਰਿਹਾ। ਮੈਂ ਸ਼ਮੀਲ ਨੂੰ ਫੋਨ ਕਰਿਆ ਸੀ। ਉਨ੍ਹਾਂ ਕੋਲ ਮੈਂ ਮੇਰੇ ਨਾਲ ਵਾਪਰੀਆਂ ਹੋਈਆਂ ਸਾਰੀਆਂ ਘਟਨਾਵਾਂ ਦਾ ਜ਼ਿਕਰ ਕੀਤਾ ਸੀ ਅਤੇ ਕਿਹਾ ਸੀ ਕਿ ਆਪਾਂ ਨੂੰ ਸਰਸੇ ਵਾਲੇ ਸੰਤਾਂ ਦਾ ਪੱਖ ਵੀ ਲਾਉਣਾ ਚਾਹੀਦਾ ਹੈ ਤਾਂ ਸ਼ਮੀਲ ਨੇ ਮੇਰੀ ਡਿਊਟੀ ਪੱਖ ਲੈਣ ਵਾਸਤੇ ਲਗਾ ਦਿੱਤੀ ਸੀ।

***ਸਲਾਬਤਪੁਰੇ*** ਵਿਖੇ ਡੇਰੇ ਵਿਚ ਸੰਤ ਗੁਰਮੀਤ ਰਾਮ ਰਹੀਮ ਸਿੰਘ ਜੀ ਸਤਿਸੰਗ ਫਰਮਾ ਰਹੇ ਸਨ, ਸੰਤਾਂ ਨੇ ਆਪਣੇ ਉੱਤੇ ਲੱਗੇ ਦੋਸ਼ਾਂ ਬਾਬਤ ਅਜੇ ਕੋਈ ਗੱਲ ਪ੍ਰੈਸ ਵਿਚ ਨਹੀਂ ਕੀਤੀ ਸੀ। ਮੈਂ ਮੁੱਖ ਸੇਵਾਦਾਰਾਂ ਨੂੰ ਕਹਿ-ਕਹਿ ਕੇ ਬੜਾ ਔਖਾ ਸੰਤਾਂ ਨਾਲ ਗੱਲ ਕਰਨ ਦੀ ਇਜ਼ਾਜਤ ਮੰਗੀ ਸੀ। ਪ੍ਰੈਸ ਕਾਨਫਰੰਸ ਵਿਚ ਮੈਂ ਤਹਿਜ਼ੀਬ ਮੁਤਾਬਕ ਸੰਤਾਂ ਤੋਂ ਸਵਾਲ ਪੁੱਛਣ ਦੀ ਆਗਿਆ ਲੈ ਕੇ ਬਹੁਤ ਸਾਰੇ ਸਵਾਲ ਪੁੱਛੇ ਸਨ। ਉਹੀ ਖ਼ਬਰਾਂ ਦੂਜੇ ਦਿਨ ਸਾਰੇ ਅਖ਼ਬਾਰਾਂ ਵਿਚ ਲੱਗੀਆਂ ਸਨ, ਦੇਸ਼ ਸੇਵਕ ਵਿਚ ਵੀ।

ਭੂਪਿੰਦਰ ਸਿੰਘ ਸਿੱਧੂ ਦੇ ਲੜਕੇ ਤਲਵੰਡੀ ਸਾਬੋ ਤੋਂ ਵਿਧਾਇਕ ਸ੍ਰੀ ਜੀਤਮਹਿੰਦਰ ਸਿੰਘ ਸਿੱਧੂ ਨੇ ਪਟਿਆਲਾ ਅਦਾਲਤ ਵਿਚ ਮਾਨ-ਹਾਨੀ ਦਾ ਕੇਸ ਪਾਇਆ ਸੀ। ਮੈਂ ਹੈਰਾਨ ਸਾਂ ਕਿ ਇਹ ਕੇਸ ਕਾਂਗਰਸੀ ਲੀਡਰ ਸ੍ਰੀ ਹਰਮਿੰਦਰ ਸਿੰਘ ਜੱਸੀ ਨੂੰ ਮੁੱਖ ਪਾਰਟੀ ਬਣਾ ਕੇ ਪਾਇਆ ਗਿਆ ਸੀ। ਦੂਜੀਆਂ ਪਾਰਟੀਆਂ ਵਿਚ ਦੇਸ਼ ਸੇਵਕ, ਦੇਸ਼ ਸੇਵਕ ਪ੍ਰਿੰਟਰਜ਼ ਅਤੇ ਮੇਰਾ ਨਾਂ ਵੀ ਅੰਕਤ ਕੀਤਾ ਗਿਆ ਸੀ। ਪਰ ਬਾਕੀ ਤਿੰਨ ਪੱਤਰਕਾਰਾਂ ਦੇ ਨਾਂ ਇਸ ਕੇਸ ਵਿਚੋਂ ਗਾਇਬ ਸਨ। ਸਾਡੇ ਵਿਰੁੱਧ ਇਹ ਕੇਸ ਪੈਣ 'ਤੇ ਡੀ. ਪੀ. ਆਰ. ਓ. ਦਫ਼ਤਰ ਵਿਚ ਮੇਰੇ ਸਾਥੀ ਪੱਤਰਕਾਰ ਪੰਡਤ ਜੀ ਆਦਿ ਨੇ ਖੁਸ਼ੀਆਂ ਮਨਾਈਆਂ ਸਨ। ਉਨ੍ਹਾਂ ਵਲੋਂ ਇਹ ਆਮ ਕਿਹਾ ਜਾ ਰਿਹਾ ਸੀ, 'ਆਪਣੇ ਘਰ ਨੂੰ ਤਾਂ ਕੀ, ਆਪਣੀ ਸਾਰੀ ਪ੍ਰਾਪਰਟੀ ਵੇਚਣ 'ਤੇ ਵੀ ਦੋ ਕਰੋੜ ਰੁਪਿਆ ਇਕੱਠਾ ਨਹੀਂ ਕਰ ਸਕੇਗਾ ਅਕੀਦਾ।' ਮੈਂ ਇਹ ਚਰਚਾ ਸੁਣਦਾ, ਤਾਂ ਮੈਂ ਉਨ੍ਹਾਂ ਦੀ ਗਰੀਬ ਮਾਨਸਿਕਤਾ ਉੱਤੇ ਫੋਕੀ ਜਿਹੀ ਹਾਸੀ ਹੱਸ ਛੱਡਦਾ ਸਾਂ।

***ਆਤਮ ਪ੍ਰਕਾਸ਼ ਕਹਿੰਦੇ***: ਵਿਅਕਤੀ ਬੜਾ ਹੀ ਇਤਰਾਂਉਂਦਾ ਹੈ, ਆਪਣੀ ਕਾਬਲੀਅਤ ਉੱਤੇ, ਆਪਣੇ ਕੀਤੇ ਹੋਏ ਕੰਮਾਂ ਉੱਤੇ, ਬੜੇ ਦਮਗਜੇ ਮਾਰਦਾ ਹੈ ਪਰ ਵਿਅਕਤੀ ਨੂੰ ਇਹ ਵੀ ਸੋਚਣਾ ਚਾਹੀਦਾ ਹੈ ਕਿ ਨੱਕ, ਮੂੰਹ, ਕੰਨ ਅੱਖਾਂ, ਦਿਮਾਗ, ਹੱਥ, ਪੈਰ, ਦਿਲ ਤੋਂ ਲੈ ਕੇ ਸਰੀਰ ਦਾ ਹਰ ਇਕ ਅੰਗ ਕੁਦਰਤ ਦੀ ਦੇਣ ਹੈ। ਕਦੇ ਵੀ ਕੋਈ ਵੀ ਅੰਗ ਖਤਮ ਹੋ ਸਕਦਾ ਹੈ, ਅਸਥਿਰ ਵਸਤੂ 'ਤੇ ਇਤਰਾਉਣਾ ਕੁਦਰਤੀ ਤੌਰ ਤੇ ਸਰਾਸਰ ਗਲਤ ਹੈ। ਫਿਰ ਵੀ ਪਤਾ ਨਹੀਂ ਕਿਉਂ ਇਹ ਵਿਅਕਤੀ ਦੂਜੇ ਦੀ ਹਾਰ ਉੱਤੇ, ਦੂਜੇ ਦੀ ਬਦਨਾਮੀ ਉੱਤੇ, ਦੂਜੇ

ਦੇ ਦੁੱਖ ਉੱਤੇ ਦੂਜੇ ਦੀ ਅੱਗ ਉਤੇ ਬਸੰਤਰ ਦਾ ਲੇਬਲ ਲਗਾਉਣਾ ਨਹੀਂ ਛੱਡਦਾ।

ਮੈਂ ਕਦੇ ਹਰਮਿੰਦਰ ਸਿੰਘ ਜੱਸੀ ਨੂੰ ਮਿਲਿਆ ਵੀ ਨਹੀਂ ਸਾਂ। ਮੈਂ ਉਸ ਨੂੰ ਜਾਣਦਾ ਵੀ ਨਹੀਂ ਸਾਂ। ਉਹੀ ਬਲਦੇਵ ਸਿੰਘ ਸਾਡੇ ਕੇਸ ਵਿਚ ਗਵਾਹ ਸੀ ਜਿਸ ਬਲਦੇਵ ਸਿੰਘ ਨੇ ਮੈਨੂੰ ਭੂਪਿੰਦਰ ਸਿੰਘ ਸਿੱਧੂ ਦੀ ਪ੍ਰਾਪਰਟੀ ਦਿਖਾਈ ਸੀ। ਗਵਾਹੀ ਵੀ ਉਸ ਨੇ ਇਹ ਲਿਖਾਈ ਸੀ ਕਿ ਮੈਂ ਜਦੋਂ ਬੱਸ ਸਟੈਂਡ ਵੱਲ ਜਾ ਰਿਹਾ ਸਾਂ ਤਾਂ ਹਰਮਿੰਦਰ ਸਿੰਘ ਜੱਸੀ ਦੀ ਚੈਰੀ ਕਲਰ ਦੀ ਸਫਾਰੀ ਕਾਰ ਦੇਸ਼ ਸੇਵਕ ਦੇ ਸਬ-ਆਫਿਸ ਸਾਹਮਣੇ ਖੜੀ ਸੀ, ਗੁਰਨਾਮ ਸਿੰਘ ਅਕੀਦਾ ਨੇ ਅਖ਼ਬਾਰਾਂ ਦਾ ਬੰਡਲ ਜੱਸੀ ਨੂੰ ਫੜਾਇਆ ਸੀ ਤੇ ਉਨ੍ਹਾਂ ਨੇ ਇਥੇ ਖੁਸ਼ੀਆਂ ਮਨਾਈਆਂ। ਏਨੇ ਵੱਡੇ ਝੂਠ ਦਾ ਪਹਾੜ ਮੇਰੇ ਉੱਤੇ ਡਿੱਗਿਆ ਸੀ, ਮੈਨੂੰ ਇਸ ਗੱਲ ਦੀ ਘਬਰਾਹਟ ਨਹੀਂ ਹੋਈ ਸੀ, ਲਰਜ਼-ਲਰਜ਼ ਕਰਦਾ ਮੇਰਾ ਹਿਰਦਾ ਹੁਣ ਹੋਰ ਮਜਬੂਤ ਹੋ ਗਿਆ ਸੀ ਕਿਉਂਕਿ ਮੈਂ ਬਲਦੇਵ ਸਿੰਘ ਨੂੰ ਪਹਿਲਾਂ ਤੋਂ ਹੀ ਜਾਣਦਾ ਸਾਂ।

ਮੈਂ ਕਦੇ ਜੀਤਮਹਿੰਦਰ ਸਿੰਘ ਸਿੱਧੂ ਨੂੰ ਵੀ ਨਹੀਂ ਮਿਲਿਆ ਸੀ ਪਰ ਮੈਂ ਇਸ ਤੋਂ ਬਾਅਦ ਭੂਪਿੰਦਰ ਸਿੰਘ ਸਿੱਧੂ ਅਤੇ ਜੀਤਮਹਿੰਦਰ ਸਿੰਘ ਸਿੱਧੂ ਬਾਬਤ ਬਹੁਤ ਸਾਰੀ ਜਾਣਕਾਰੀ ਇਕੱਠੀ ਕਰ ਲਈ ਸੀ।

***ਪ੍ਰੈਸ ਕਲੱਬ ਪਟਿਆਲਾ*** ਬਣ ਗਿਆ। ਪਹਿਲਾਂ ਇਹ ਪਟਿਆਲਾ ਪੱਤਰਕਾਰ ਐਸੋਸੀਏਸ਼ਨ ਦੇ ਨਾਂ 'ਤੇ ਬਣਾਇਆ ਗਿਆ। ਜੰਗਬੀਰ ਸਿੰਘ ਬਦਲ ਕੇ ਬੰਗਲੌਰ ਚਲਾ ਗਿਆ। ਪਿਛੋਂ ਚੋਣ ਹੋਈ ਸੀ, ਗੁਰਕ੍ਰਿਪਾਲ ਸਿੰਘ ਅਸ਼ਕ ਨੂੰ ਪ੍ਰਧਾਨ ਬਣਾ ਦਿੱਤਾ ਗਿਆ ਸੀ, ਜਸਪਾਲ ਨੂੰ ਜਨਰਲ ਸੈਕਟਰੀ। ਜੇ ਸਰਬਸੰਮਤੀ ਨਾ ਹੋਈ ਹੁੰਦੀ ਤਾਂ ਮੈਂ ਜਸਪਾਲ ਦੇ ਜਨਰਲ ਸੈਕਟਰੀ ਬਣਨ ਦੇ ਪੱਖ ਵਿਚ ਨਹੀਂ ਸਾਂ।

***ਕਾਫ਼ੀ ਚਰਚਾ ਹੈ*** : ਢਿੱਲੋਂ ਨਵਾਂ ਜ਼ਮਾਨਾ ਦਾ ਪੱਤਰਕਾਰ ਬਣਿਆ ਸੀ, ਫਿਰ ਦੇਸ਼ ਸੇਵਕ ਅਖ਼ਬਾਰ ਦਾ, ਅੱਜ ਕੱਲ੍ਹ ਹੋਰ ਅਖ਼ਬਾਰ ਦੀ ਪੱਤਰਕਾਰੀ ਕਰਦਾ ਹੈ। ਉਸ ਕੋਲ ਕੋਈ ਦਫ਼ਤਰ ਨਹੀਂ ਸੀ, ਸਾਇਕਲ ਤਕ ਨਹੀਂ ਸੀ ਪਰ ਅੱਜ ਉਸ ਕੋਲ ਇਕ ਸਰਕਾਰੀ ਕੋਠੀ ਵੀ ਹੈ, ਵੀ. ਆਈ. ਪੀ. ਕੋਠੀ, ਨਵੀਂ ਕਾਰ ਵੀ ਹੈ, ਹੋਰ ਪਤਾ ਨਹੀਂ ਕੀ ਕੁਝ।

ਇਸ ਬਾਬਤ ਕਿਹਾ ਗਿਆ ਕਿ ਢਿੱਲੋਂ ਮਿਹਨਤ ਕਰਦਾ ਹੈ। ਸਪਲੀਮੈਂਟ ਕੱਢਦਾ ਹੈ, ਇਸ ਕਰਕੇ ਕਾਰਾਂ ਕੋਠੀਆਂ ਲੈਣੀਆਂ ਕੋਈ ਵੱਡੀ ਗੱਲ ਨਹੀਂ।

***ਪਰ*** ਚਰਚਾ ਕਈ ਵਾਰੀ ਚਰਚਾ ਹੀ ਹੁੰਦੀ ਹੈ ਜੋ ਕਿ ਝੂਠੀ ਵੀ ਹੋ ਸਕਦੀ ਹੈ।

***ਆਤਮ ਪ੍ਰਕਾਸ਼ ਨੇ ਕਿਹਾ ਸੀ*** ਕਿ ਮਿਹਨਤੀ ਵਿਅਕਤੀ ਦੀ ਮੈ ਕਦਰ ਕਰਦਾ ਹਾਂ ਪਰ ਦੁੱਖ ਦੀ ਗਲ ਹੈ ਕਿ ਹੱਕ ਹਲਾਲ ਦੀ ਨਾਲ ਇਥੇ ਅਮੀਰ ਹੋਣਾ ਵੀ ਚੰਨ 'ਤੇ ਜਾਣ ਬਰਾਬਰ ਹੈ ਮਿਹਨਤ ਨਾਲ ਜੋ ਅਮੀਰ ਹੋਏ ਉਨ੍ਹਾਂ ਨੂੰ ਕੋਟਿ ਕੋਟਿ ਪ੍ਰਣਾਮ।

***ਦਰਸਨ ਸਿੰਘ ਖੋਖਰ ਕਹਿੰਦੈ :*** ਢਿਲੋਂ ਮਾੜੇ-ਮੋਟੇ ਪੱਤਰਕਾਰਾਂ ਵੱਲ ਪਿੱਠ ਕਰਕੇ ਬੈਠ ਜਾਂਦਾ ਹੈ, ਹੱਥ ਵੀ ਢਿੱਲਾ ਹੀ ਮਿਲਾਉਂਦਾ ਹੈ, ਇਹ ਉਸ ਦਾ ਚੰਗਾਪਣ ਹੈ ਜਾਂ ਮਾੜਾਪਣ। ਮੇਰੀ ਸਮਝ ਤੋਂ ਬਾਹਰ ਹੈ ਪਰ ਫੁਕਰਾ ਵੀ ਬਹੁਤ ਹੈ, ਡੀ. ਪੀ. ਆਰ. ਓ. ਦਾ ਉਹ ਆਪਣੇ ਆਪ ਨੂੰ ਪੁੱਤ ਦੱਸਦਾ ਹੈ।

ਪੱਤਰਕਾਰਾਂ ਦੀ ਮੀਟਿੰਗ ਵਿਚ ਕੋਈ ਵੀ ਗਲਤ ਗੱਲ ਕਰਨ ਸਮੇਂ ਮੈਂ ਆਪਣੀ ਜ਼ਬਾਨ ਨੂੰ ਚੁੱਪ ਰੱਖਣ ਤੋਂ ਅਸਮਰਥ ਹੁੰਦਾ ਹਾਂ। ਬੇਸ਼ੱਕ ਐਸੋਸੀਏਸ਼ਨ ਦਾ ਸੰਵਿਧਾਨ ਜਨਰਲ ਹਾਊਸ ਵਿਚ ਬੈਠ ਕੇ ਮੇਰੇ ਹੀ ਹੱਥ ਨਾਲ ਲਿਖਿਆ ਗਿਆ ਸੀ ਉਸੇ ਸੰਵਿਧਾਨ ਦੇ



ਵਿਰੁੱਧ ਕਈ ਵਾਰੀ ਮੀਟਿੰਗ ਵਿਚ ਹੁੰਦੀਆਂ ਗੱਲਾਂ ਮੇਰੇ ਜ਼ਰਨ ਤੋਂ ਬਾਹਰ ਹੁੰਦੀਆਂ। ਇਕ ਮੀਟਿੰਗ ਵਿਚ ਪ੍ਰੈਸ ਕਲੱਬ ਵਲੋਂ ਪਟਿਆਲੇ ਦੇ ਪੱਤਰਕਾਰਾਂ ਨੂੰ ਸਨਮਾਨਿਤ ਕਰਨ ਦਾ ਮਤਾ ਰੱਖਿਆ ਗਿਆ, ਮਤੇ ਬਹੁਤ ਰੱਖੇ ਜਾਂਦੇ ਪਰ ਦਬ ਕੇ ਰਹਿ ਜਾਂਦੇ, ਅਜ ਸਰਬਜੀਤ ਸਿੰਘ ਭੰਗੂ ਨੇ ਅਧੂਰੇ ਰਹਿ ਜਾਂਦੇ ਮਤਿਆਂ ਦੀ ਠਿੱਠ ਲਾਉਂਦੇ ਹੋਏ ਪਤਰਕਾਰਾਂ ਨੂੰ ਸਨਮਾਨਿਤ ਕਰਨ ਦਾ ਮਤਾ ਯਾਦ ਕਰਾਇਆ ਸੀ, ਮਤਾ ਪਾਸ ਕਰ ਦਿਤਾ ਗਿਆ, ਪਰ ਮੈਂ ਇਸ ਦਾ ਡੱਟ ਕੇ ਵਿਰੋਧ ਕੀਤਾ, ਮੈਂ ਕਿਹਾ, 'ਸਾਰੇ ਪੱਤਰਕਾਰਾਂ ਵਲੋਂ ਮਿਲ ਕੇ ਪ੍ਰੈਸ ਕਲੱਬ ਬਣਾਇਆ ਗਿਆ ਹੈ, ਅਸੀਂ ਆਪਣੇ ਆਪ ਹੀ ਆਪਣੇ ਹੀ ਪੱਤਰਕਾਰਾਂ ਨੂੰ ਸਨਮਾਨਿਤ ਕਰੀਏ, ਇਹ ਚੰਗੀ ਗੱਲ ਨਹੀਂ ਸਗੋਂ ਹਾਸੋ ਹੀਣੀ ਜੇਹੀ ਲਗਦੀ ਹੈ। ਸਾਨੂੰ ਕੋਈ ਹੋਰ ਚੰਗੇ ਕਿਰਦਾਰ ਦੀ ਸੰਸਥਾ ਸਨਮਾਨਿਤ ਕਰੇ ਉਸ ਸਨਮਾਨ ਨਾਲ ਸਾਡੀ ਵੀ ਹਿੱਕ ਚੌੜੀ ਹੁੰਦੀ ਹੈ ਪਰ ਆਪਣੇ-ਆਪ ਨੂੰ ਆਪ ਹੀ ਸਨਮਾਨਿਤ ਕਰ ਲੈਣਾ ਵਾਜਿਬ ਨਹੀਂ।' ਮੇਰੀ ਗੱਲ ਉਨ੍ਹਾਂ ਵਲੋਂ ਮੰਨੀ ਨਹੀਂ ਗਈ ਸੀ। ਮੇਰੀ ਅਗਲੀ ਮੰਗ ਸੀ ਕਿ ਮੇਰੀ ਇਸ ਵਿਰੋਧਤਾ ਨੂੰ ਮਤੇ ਵਿਚ ਦਰਜ ਕੀਤਾ ਜਾਵੇ। ਢਿੱਲੋਂ ਨੇ ਮਤੇ ਵਿਚ ਲਿਖਿਆ ਸੀ ਕਿ ਪੱਤਰਕਾਰਾਂ ਨੂੰ ਸਨਮਾਨਿਤ ਕਰਨ ਦਾ ਮਤਾ ਇਕ ਜਣੇ ਦੀ ਖਿਲਾਫ਼ਤ ਤੋਂ ਬਾਅਦ ਪਾਸ ਕਰ ਦਿੱਤਾ ਗਿਆ ਹੈ। ਜਦੋਂ ਮੈਂ ਇਕ ਜਣਾ ਸ਼ਬਦ ਮਤੇ ਵਿਚ ਪੜ੍ਹਿਆ ਸੀ ਤਾਂ ਮੈਂ ਅਗਲੀ ਮੀਟਿੰਗ ਵਿਚ ਇਹ ਮੁੱਦਾ ਰੱਖਿਆ ਕਿ ਇਕ ਜਣਾ ਕੌਣ ਹੈ? ਕੋਈ ਭੂਤ-ਭਰੇਤ ਜਾਂ ਕੋਈ ਅਦਿੱਖ ਆਤਮਾ, ਜਿਸ ਦਾ ਕਿ ਕੋਈ ਨਾਂ ਨਹੀਂ। ਇਸ ਬਾਬਤ ਮੇਰੇ ਪੱਖ ਵਿਚ ਪ੍ਰਵੇਸ਼ ਸ਼ਰਮਾ, ਅੰਗਰੇਜ਼ੀ ਟ੍ਰਿਬਿਊਨ ਦੇ ਪੱਤਰਕਾਰ ਚੰਦਰ ਪ੍ਰਕਾਸ਼, ਇੰਡੀਅਨ ਐਕਸਪ੍ਰੈਸ ਦੇ ਡਾ. ਜੋਗਿੰਦਰ ਮੋਹਨ ਸਪਸ਼ਟ ਤੌਰ 'ਤੇ ਆ ਗਏ ਸਨ। ਹੋਰ ਕਾਫ਼ੀ ਸਾਰੇ ਪੱਤਰਕਾਰ ਗੁਪਤ ਰੂਪ ਵਿਚ ਮੇਰੇ ਨਾਲ ਸਨ ਤਾਂ ਢਿੱਲੋਂ ਨੇ ਮਤੇ ਦੀ ਵਿਰੋਧਤਾ ਕਰਨ ਵਾਲੇ ਵਜੋਂ ਮੇਰਾ ਨਾਂ ਮਤੇ ਵਿਚ ਪਾ ਦਿੱਤਾ ਸੀ।

ਉਂਜ ਮੈਂ ਪ੍ਰੈਸ ਕਲੱਬ ਦਾ ਪ੍ਰੈੱਸ ਸੈਕਟਰੀ ਸਾਂ ਪਰ ਮੈਨੂੰ ਜਨਰਲ ਸੈਕਟਰੀ ਅਤੇ ਪ੍ਰਧਾਨ ਵਲੋਂ ਨਜ਼ਰ-ਅੰਦਾਜ਼ ਕਰਨਾ ਸ਼ੁਰੂ ਕਰ ਦਿੱਤਾ ਸੀ। ਜਿਵੇਂ ਕਿ ਮੈਂ ਇਹਨਾਂ ਦੇ ਸਿਸਟਮ ਦੇ ਕਾਬਲ ਨਹੀਂ ਸਾਂ। ਮੇਰੇ ਮਿੱਤਰਾਂ ਕੋਲ ਕਹਿੰਦੇ ਆਮ ਸੁਣੇ ਜਾਂਦੇ ਕਿ ਇਹਨੂੰ ਐਵੇਂ ਹੀ ਟੰਗ ਅੜਾਉਣ ਦੀ ਆਦਤ ਹੈ।

***ਆਤਮ ਪ੍ਰਕਾਸ਼ ਕਹਿੰਦੈ :*** ਹਉਮੈ ਹਮੇਸ਼ਾ ਦੁਨੀਆਂ ਨੂੰ ਆਪਣੇ ਪੱਖ ਵਿਚ ਭਗਤਾਉਣਾ ਚਾਹੁੰਦੀ ਹੈ। ਇਹੀ ਕਾਰਨ ਰਿਹਾ ਹੈ ਕਿ ਸ੍. ਭਗਤ ਸਿੰਘ ਵਰਗੇ ਸੂਰਮੇ ਫਾਂਸੀ ਚੜ੍ਹ ਗਏ ਕਿਉਂਕਿ ਹਉਮੈ ਨੂੰ ਉਨ੍ਹਾਂ ਦੀ ਕਾਰਵਾਈ ਚੰਗੀ ਨਹੀਂ ਲੱਗੀ ਸੀ ਕਿਉਂਕਿ ਉਹ ਹਉਮੈਂ ਵਲੋਂ ਬਣਾਏ ਗਏ ਸਿਸਟਮ ਦੇ ਵਿਚ ਫਿੱਟ ਨਹੀਂ ਸਨ।

ਬੇਸ਼ੱਕ ਕਲੱਬ ਵਲੋਂ ਕੀਤੇ ਜਾਂਦੇ ਕੰਮ ਦੀਆਂ ਬਣਾਈਆਂ ਜਾਂਦੀਆਂ ਕਮੇਟੀਆਂ ਵਿਚ ਮੇਰਾ ਨਾਂ ਵੀ ਪਾਇਆ ਜਾਂਦਾ ਸੀ। ਮੈਂ ਵਾਰ-ਵਾਰ ਫੋਨ ਕਰਕੇ ਉਨ੍ਹਾਂ ਕਮੇਟੀਆਂ ਦੇ ਮੈਂਬਰਾਂ ਨੂੰ ਪੁੱਛਦਾ ਸਾਂ ਕਿ ਆਪਾਂ ਨੇ ਕਦੋਂ-ਕੀ ਕਰਨਾ ਹੈ, ਕੋਈ ਵਿਚਾਰ ਕਰ ਲਿਆ ਜਾਵੇ ਪਰ ਮੈਨੂੰ ਕਦੇ ਕਿਸੇ ਕਮੇਟੀ ਵਲੋਂ ਬੁਲਾਇਆ ਨਹੀਂ ਜਾਂਦਾ ਸੀ। ਮੈਨੂੰ ਨਜ਼ਰ ਅੰਦਾਜ਼ ਕਰਕੇ ਹੁਣ ਪ੍ਰੈਸ ਬਿਆਨ ਵੀ ਮਨਜਿੰਦਰ ਸਿੰਘ ਤੋਂ ਜਾਰੀ ਕਰਾਏ ਜਾਣ ਲਗ ਪਏ ਸਨ, ਮੇਰੀ ਪ੍ਰੈਸ ਸਕੱਤਰੀ ਰੋਲ ਦਿਤੀ ਗਈ, ਮੈਨੂੰ ਇਸ ਦਾ ਦੁੱਖ ਨਹੀ ਸੀ ਸਗੋਂ ਮੈ ਤਾਂ ਦੁਨੀਆ ਵਿਚ ਇਕ ਵਿਸ਼ੇਸ਼ ਅੰਗ ਬਣ ਕੇ ਵਿਚਰਨ ਵਾਲੇ ਅਤੇ ਰੋਜ਼ਾਨਾ ਅਖਬਾਰਾਂ ਵਿਚ ਲਿਖਣ ਵਾਲਿਆਂ

ਦੀਆਂ ਬੇਈਮਾਨ ਕਾਰਸਤਾਨੀਆਂ ਨੂੰ ਬੜੇ ਗਹੁ ਨਾਲ ਵੇਖ ਰਿਹਾ ਸਾਂ, ਜਿਹਨਾਂ ਵਿਚ ਕਿ ਪੱਛੜੀਆਂ ਸ੍ਰੇਣੀਆਂ ਵਿਚ ਆਂਉਦੇ ਕ੍ਰਿਪਾਲ ਸਿੰਘ ਵੀ ਸਾਮਲ ਸਨ, ਇਸ ਸਾਜ਼ਿਸ਼ ਵਿਚ ਕੁਝ ਕੁ ਨੂੰ ਛੱਡ ਕੇ ਬਾਕੀ ਸਾਰੇ ਭਾਗੀਦਾਰ ਹੁੰਦੇ।

ਪਰ ***ਗੁਰਪ੍ਰੀਤ ਸਿੰਘ ਨਿੱਬਰ*** ਵਰਗੇ ਪੱਤਰਕਾਰਤਾ ਦੇ ਪੱਖ ਵਿਚ ਨਿਤਰਨ ਵਾਲੇ ਅਗਾਂਹਵਧੂ ਪਤਰਕਾਰਾਂ ਦਾ ਸਤਿਕਾਰ ਵੀ ਕਰਨਾ ਬਣਦਾ ਹੈ।

***ਆਤਮ ਪ੍ਰਕਾਸ਼ ਕਹਿੰਦੈ :*** ਗਲਤੀ ਨਜ਼ਰ ਅੰਦਾਜ਼ ਹੋ ਸਕਦੀ ਹੈ ਮਾਫ ਵੀ, ਪਰ ਧੋਖੇਬਾਜ਼ੀ ਨਾ ਕਦੇ ਨਜ਼ਰ-ਅੰਦਾਜ਼ ਹੁੰਦੀ ਹੈ ਨਾ ਕਦੇ ਮਾਫ।

***ਇਕ ਕੌੜਾ ਸੱਚ :*** ਕੋਈ ਸਮਾਜ ਵਲੋਂ ਛੋਟੀ ਕਰਾਰ ਦਿੱਤੀ ਗਈ ਜਾਤੀ ਦਾ ਵਿਅਕਤੀ ਜੇਕਰ ਵੱਡੀ ਗੱਲ ਕਰਦਾ ਹੈ ਤਾਂ ਉਸ ਨੂੰ ਬਰਦਾਸ਼ਤ ਕਰਨਾ ਤਾਕਤਵਰ ਸਮੇਂ ਦੇ ਵਸ ਵਿਚ ਨਹੀਂ ਹੁੰਦਾ। ਇਹ ਹਿੰਦੁਸਤਾਨੀ ਸਮਾਜ ਦਾ ਅਕ੍ਰਿਤਘਣ ਸੁਭਾਅ ਹੈ।

***ਜਸਵਿੰਦਰ ਸਿੰਘ ਦਾਖਾ*** ਵੀ ਤਾਂ 'ਅਜੀਤ' ਦਾ ਹੀ ਪੱਤਰਕਾਰ ਹੈ। ਬਹੁਤ ਪੁਰਾਣਾ ਪੱਤਰਕਾਰ, ਪੱਤਰਕਾਰੀ ਦੀ ਉਸ ਨੂੰ ਸਮਝ ਹੈ। ਪੰਜਾਬ ਵਿਚ ਵੱਡੀ ਗਿਣਤੀ ਵਿਚ ਛਪਣ ਵਾਲੇ ਅਖ਼ਬਾਰ ਦਾ ਲੰਬੇ ਸਮੇਂ ਤੋਂ ਪੱਤਰਕਾਰ ਹੋਣ ਦੇ ਬਾਵਜੂਦ ਵੀ ਕਿਰਾਏ ਦੇ ਮਕਾਨ 'ਤੇ ਹੀ ਜ਼ਿੰਦਗੀ ਬਸਰ ਕਰਦਾ ਰਿਹਾ, ਪਰ.......।

***ਆਤਮ ਪ੍ਰਕਾਸ਼ ਕਹਿੰਦੈ :*** ਜੇਕਰ ਕੋਈ ਸਿਸਟਮ ਦੇ ਖਿਲਾਫ਼ ਚਲਦਾ ਹੈ ਤਾਂ ਪਾਵਰ ਉਸ ਨੂੰ ਨਜ਼ਰ-ਅੰਦਾਜ਼ ਕਰਕੇ ਉਸ ਦੀਆਂ ਭਾਵਨਾਵਾਂ ਨੂੰ ਜ਼ਲੀਲ ਕਰਨ ਤੋਂ ਬਿਨਾਂ ਨਹੀਂ ਰਹਿ ਸਕਦੀ। ਪਾਵਰ ਦੀ ਹੈਂਕੜ ਕਿਸੇ ਵੀ ਜਾਤ ਵਿਚ ਹੋ ਸਕਦੀ ਹੈ।

ਪੱਤਰਕਾਰਾਂ ਦੀ ***ਸਵੈ-ਪੜਚੋਲ*** ਵਿਸ਼ੇ 'ਤੇ ਪ੍ਰੈੱਸ ਕਲੱਬ ਵਲੋਂ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਚ ਇਕ ਸੈਮੀਨਾਰ ਦਾ ਆਯੋਜਨ ਕੀਤਾ ਗਿਆ। ਉਥੇ ਡੀ. ਪੀ. ਆਰ. ਓ. ਉਜਾਗਰ ਸਿੰਘ ਨੇ ਆਪਣੇ ਮੁੱਖ ਭਾਸ਼ਣ ਵਿਚ ਪੱਤਰਕਾਰਾਂ ਵਿਰੁੱਧ ਰੱਜ ਕੇ ਭੜਾਸ ਕੱਢੀ, ਪੱਤਰਕਾਰਾਂ ਨੂੰ ਸਮੱਗਲਰ ਤੱਕ ਵੀ ਕਹਿ ਦਿੱਤਾ ਗਿਆ। ਪੱਤਰਕਾਰਾਂ ਨੂੰ ਅਫ਼ਸਰਾਂ ਵਲੋਂ ਮਹੀਨੇ ਲੈਣ ਵਾਲੇ ਕਿਰਦਾਰ ਸਾਬਤ ਕਰ ਦਿੱਤਾ ਗਿਆ। ਮੈਨੂੰ ਇਹ ਅੱਜ ਤੱਕ ਵੀ ਸਮਝ ਨਹੀਂ ਆਈ ਕਿ ਸਵੈ-ਪੜਚੋਲ ਤਾਂ ਪੱਤਰਕਾਰਾਂ ਦੀ ਸੀ ਪਰ ਇਹ ਪੜਚੋਲ ਡੀ. ਪੀ. ਆਰ. ਓ. ਵਲੋਂ ਕਿਉਂ ਕਰਾਈ ਗਈ। ਡੀ. ਪੀ. ਆਰ. ਓ. ਦੇ ਇਸ ਭਾਸ਼ਣ ਵਿਰੁੱਧ ਕੋਈ ਵੀ ਸਟੇਜ ਉੱਤੇ ਬੋਲਣ ਲਈ ਤਿਆਰ ਨਹੀਂ ਸੀ ਪਰ ਮੈਂ ਇਸ ਸਿਸਟਮ ਦੇ ਅਣਫਿੱਟ ਸਾਂ। ਮੈਂ ਉਠਿਆ ਤੇ ਮੈਂ ਡੀ. ਪੀ. ਆਰ. ਓ. ਵਲੋਂ ਦਿੱਤੇ ਗਏ ਭਾਸ਼ਣ ਦੀ ਲੀਰ-ਲੀਰ ਕਰ ਦਿੱਤੀ ਤੇ ਜਰਨਲਿਜ਼ਮ ਦੇ ਵਿਦਿਆਰਥੀਆਂ ਬਾਰੇ ਕਿਹਾ ਕਿ ਕੀ ਅਸੀਂ ਇਨ੍ਹਾਂ ਨੂੰ ਇਹ ਸਿਖਾਉਣ ਆਏ ਹਾਂ ਕਿ ਪੱਤਰਕਾਰ ਭ੍ਰਿਸ਼ਟ ਹੁੰਦੇ ਹਨ, ਤੁਹਾਨੂੰ ਪੱਤਰਕਾਰੀ ਨਹੀਂ ਕਰਨੀ ਚਾਹੀਦੀ, ਇਹ ਸੈਮੀਨਾਰ ਨਹੀਂ ਸਗੋਂ ਭੜਾਸ ਕੱਢਣ ਦਾ ਇਕ ਜਰੀਆ ਸੀ।

***ਚੰਦਰ ਪ੍ਰਕਾਸ਼ ਨੇ ਕਿਹਾ ਸੀ,*** 'ਉਜਾਗਰ ਸਿੰਘ ਨੇ ਭਾਸ਼ਣ ਦੇ ਕੇ ਪੱਤਰਕਾਰਾਂ ਨੂੰ ਕੀ ਸਾਬਤ ਕਰਨ ਦੀ ਕੋਸ਼ਿਸ਼ ਕੀਤੀ ਹੈ ਪਰ ਇਹ ਵੀ ਦੱਸਣਾ ਬਣਦਾ ਸੀ ਕਿ ਪੱਤਰਕਾਰਾਂ ਨੂੰ ਕੁੜੀਆਂ ਤੱਕ ਪੇਸ਼ ਕਰਕੇ ਸਰਕਾਰੀ ਤੇ ਤਾਕਤਵਰ ਲੋਕ ਆਪਣੇ ਪੱਖ ਵਿਚ ਕਿਉਂ ਭੁਗਤਾਉਂਦੇ ਹਨ। ਡਾ. ਜੋਗਿੰਦਰ ਮੋਹਨ ਤਾਂ ਅੱਜ ਵੀ ਉਸ ਸੈਮੀਨਾਰ ਬਾਬਤ ਆਲੋਚਨਾ ਕਰਨ ਤੋਂ ਨਹੀਂ ਥੱਕਦੇ। ਉਸ ਤੋਂ ਬਾਅਦ ਹਰੇਕ ਪੱਤਰਕਾਰ ਨੇ ਉਜਾਗਰ ਸਿੰਘ ਵਿਰੁੱਧ ਇਕੱਲਿਆਂ-ਇਕੱਲਿਆਂ ਭੜਾਸ ਕੱਢੀ ਸੀ ਪਰ ਸੈਮੀਨਾਰ ਵਿਚ ਕਰੀਬ ਸਾਰੇ ਹੀ ਤੋਤੇ



ਬਣੇ ਹੋਏ ਸਨ। ਬੱਚਿਆਂ ਨੇ ਕੀ ਸਿਖਿਆ ਹੋਵੇਗਾ ਇਸ ਸੈਮੀਨਾਰ ਤੋਂ ?

ਦੁਬਾਰਾ ਫਿਰ ਕਾਰਜਕਾਰਨੀ ਦੀ ਮੀਟਿੰਗ ਵਿਚ ਕ੍ਰਿਪਾਲ ਵਲੋਂ ਮਤਾ ਰੱਖਿਆ ਗਿਆ ਕਿ ਇਕ ਸੈਮੀਨਾਰ ਕਰਵਾਇਆ ਜਾਵੇ ਜੋ ਕਿ ਪ੍ਰਸ਼ਾਸਨ ਤੇ ਪੱਤਰਕਾਰਾਂ ਦਾ ਰੋਲ ਵਿਸ਼ੇ 'ਤੇ ਹੋਣਾ ਚਾਹੀਦਾ ਹੈ। ਇਸ ਦੀ ਵਿਰੋਧਤਾ ਫਿਰ ਮੇਰੇ ਨਾਲ ਡਾ. ਜੋਗਿੰਦਰ ਮੋਹਨ ਤੇ ਫਿਰ ਸਾਰਿਆਂ ਨੇ ਵੋਟ ਪਾਈ।

***ਕ੍ਰਿਪਾਲ ,*** ਪੱਤਰਕਾਰਤਾ ਦੇ ਨਾਲ ਨਾਲ ਸਿਆਸੀ ਪੈਂਤੜੇਬਾਜ਼ੀ ਦਾ ਇਕ ਵਿਸੇਸ ਨਾਂ,ਉਸ ਨੂੰ ਬੋਲਣਾ ਆਉਂਦਾ ਹੈ, ਯੂਨੀਅਨ ਵਿਚ ਅਪਣੀ ਗਲ ਮਨਾਉਣੀ ਆਉਂਦੀ ਹੈ। ਜਿਥੇ ਤਕ ਉਸ ਦਾ ਪੱਖ ਨਜ਼ਰ ਅੰਦਾਜ਼ ਨਾ ਹੁੰਦਾ ਹੋਵੇ ਉਥੇ ਤਕ ਉਹ ਯਾਰਾਂ ਦਾ ਯਾਰ ਵੀ ਹੈ। ਹਉਮੇਂ ਦਾ ਭਰਿਆ ਹੋਇਆ ਰੱਬ ਦਾ ਭਗਤ, ਹੋਰ ਬਹੁਤ ਕੁਝ।

***ਇਕ ਵਿਚਾਰ :*** ਜੋ ਲੋਕ ਦੂਜਿਆਂ ਨਾਲ ਬੇਇਨਸਾਫੀ ਹੁੰਦੀ ਵੇਖ ਪਾਸਾ ਵੱਟਕੇ ਲੰਘ ਜਾਂਦੇ ਹਨ, ਉਹ ਦਿਨ ਦੂਰ ਨਹੀਂ ਜਦੋਂ ਉਨ੍ਹਾਂ ਨਾਲ ਵੀ ਬੇਇਨਸਾਫੀ ਹੋ ਸਕਦੀ ਹੈ।

***ਆਤਮ ਪ੍ਰਕਾਸ਼ ਕਹਿੰਦੈ :*** ਬੇਇਨਸਾਫੀ ਦੁਸ਼ਮਣ ਨਾਲ ਵੀ ਹੁੰਦੀ ਹੋਵੇ, ਬਰਦਾਸ਼ਤ ਨਹੀ ਕਰਨੀ ਚਾਹੀਦੀ, ਇਥੇ ਬੇਇਨਸਾਫੀ ਤੁਹਾਡੇ ਨਾਲ ਵੀ ਹੋਣ ਦੇ ਦਿਨ ਦੂਰ ਨਹੀਂ, ਕਿਉਂਕਿ ਤਾਕਤਵਰ ਸਮਾਂ ਹਾਉਂਮੇ ਅਧੀਨ ਬੇਇਨਸਾਫੀਆਂ ਕਰਨ ਦਾ ਆਦੀ ਹੈ।

***ਰਵੇਲ ਸਿੰਘ ਭਿੰਡਰ ਕਹਿੰਦੈ :*** ਬੇਇਨਸਾਫੀ ਤੋਂ ਬਾਅਦ ਹੀ ਅਸਥਿਰਤਾ ਫੈਲਦੀ ਹੈ, ਅਸਥਿਰਤਾ ਹੀ ਸੰਘਰਸ ਦੀ ਅੱਗ ਨੂੰ ਭੜਕਾਉਂਦੀ ਹੈ।

ਇਹੀ ਕਾਰਨ ਹੈ ਕਿ ਮੈ ਹਮੇਸਾਂ ਹਾਰੇ ਹੋਏ ਇਨਸਾਨ ਵੱਲ ਖੜਦਾ ਹਾਂ,ਹਾਰੇ ਹੋਏ ਇਨਸਾਨ ਦਾ ਦਿਮਾਗ ਠਿਕਾਣੇ ਤੇ ਹੁੰਦਾ ਹੈ, ਸਾਡੇ ਇਸ ਸਮਾਜ ਵਿਚ ਜਿਤਿਆ ਹੋਇਆ ਇਨਸਾਨ ਮਹਾਰਾਜਾ ਬਣ ਜਾਂਦਾ ਹੈ, ਜੁਲਮ ਕਰਨ ਦਾ ਆਦੀ, ਤੇ ਜੁਲਮ ਦੇ ਖਿਲਾਫ ਲੜਨਾ ਮੇਰੀ ਫਿਤਰਤ ਹੈ, ਇਸੇ ਕਰਕੇ ਮੈ ਕਮਜੋਰ ਲਿਤਾੜੇ ਹੋਏ, ਗਰੀਬ, ਨਿਮਾਣੇ, ਨਿਤਾਣੇ ਨਾਲ ਖੜਦਾ ਹਾਂ ਕਿਉਂਕਿ ਮੈ ਵੀ ਦਲਿਤ ਹਾਂ।

*ਰਵੇਲ ਸਿੰਘ ਭਿੰਡਰ* ਵੀ ਜੀਤਮਹਿੰਦਰ ਵਲੋਂ ਕੀਤੇ ਕੇਸ ਬਾਬਤ ਕਾਫੀ ਚਿੰਤਤ ਹੋਏ, ਭਿੰਡਰ ਇਕ ਚੰਗਾ ਲੇਖਕ ਅਤੇ ਚੰਗਾ ਪੱਤਰਕਾਰ ਵੀ ਹੈ, ਚੰਗਾ ਇਨਸਾਨ ਵੀ, ਜਿਗਰੀ ਯਾਰ ਵੀ। ਇਸ ਸਬੰਧੀ ਚਿੰਤਾ ਸਪੋਰਟਸ ਰਿਪੋਰਟਰ *ਰਵੀ ਧਾਲੀਵਾਲ* ਨੇ ਵੀ ਜਿਤਾਈ ਸੀ, ਦੀਪਕ ਮੋਦਗਿਲ ਨੇ ਵੀ, ਰਤਨੇਸਵਰ ਪਾਂਡੇ ਨੇ ਵੀ ਹੋਰ ਕਈਆਂ ਨੇ ਵੀ।

***ਇਕ ਜਾਣਕਾਰੀ ਅਨੁਸਾਰ*** ਮੇਰਾ ਨਾਂ ਵੀ ਇਸ ਕੇਸ ਵਿਚ ਪੈਣਾ ਨਹੀਂ ਸੀ ਅਸਲ ਵਿਚ ਇਹ ਕੇਸ ਸਿਆਸੀ ਰੰਜ਼ਸ ਕਰਕੇ ਹੋਇਆ। ਤਲਵੰਡੀ ਸਾਬੋ ਹਲਕੇ ਤੋਂ ਜੀਤਮਹਿੰਦਰ ਸਿੰਘ ਅਤੇ ਹਰਮਿੰਦਰ ਸਿੰਘ ਜੱਸੀ ਵਿਧਾਨ ਸਭਾ ਦੀ ਚੋਣ ਲੜੇ ਸਨ। ਸ੍ਰੀ ਜੱਸੀ ਨੇ ਹਾਰਨ ਤੋਂ ਬਾਅਦ ਜੀਤਮਹਿੰਦਰ ਸਿੰਘ ਖਿਲਾਫ਼ ਇਲੈਕਸ਼ਨ ਪਟੀਸ਼ਨ ਪਾ ਦਿੱਤੀ ਸੀ। ਸ੍ਰੀ ਜੱਸੀ ਦਾ ਖਬਰ ਵਿਚ ਕਿਤੇ ਨਾਂ ਵੀ ਨਹੀਂ ਸੀ ਪਰ ਫਿਰ ਵੀ ਕੇਸ ਵਿਚ ਮੁੱਖ ਮੁਲਜ਼ਿਮ ਜੀਤਮਹਿੰਦਰ ਸਿੰਘ ਸਿੱਧੂ ਨੇ ਸ੍ਰੀ ਜੱਸੀ ਨੂੰ ਹੀ ਬਣਾਇਆ ਸੀ। ਸਾਨੂੰ ਪਤਾ ਲੱਗਿਆ ਕਿ ਮੇਰਾ ਨਾਂ ਤਾਂ ਐਡਵੋਕੇਟ ਪ੍ਰਿਤਪਾਲ ਸਿੰਘ ਭਿੰਡਰ ਨੇ ਪੁਆਇਆ ਸੀ। ਉਹ ਸੁਰਜੀਤ ਸਿੰਘ ਰੱਖੜਾ ਦੇ ਨਾਲ ਰਹਿੰਦੇ ਸਨ। ਪਤਾ ਲਗਿਆ ਖਬਰ ਵਿਚ ਅੰਕਤ ਕੁਝ ਪੱਤਰਕਾਰ ਜੀਤ ਮਹਿੰਦਰ ਸਿੰਘ ਸਿੱਧੂ ਦੀ ਹਾਜ਼ਰੀ ਵੀ ਭਰ ਆਏ ਸਨ।

***ਆਤਮ ਪ੍ਰਕਾਸ਼ ਕਹਿੰਦੈ :*** ਕੇਸ ਦਾ ਫੈਸਲਾ ਜੋ ਮਰਜ਼ੀ ਹੋਵੇ ਪਰ ਮਾਨਹਾਨੀ ਦਾ ਇਹ

ਕੇਸ ਹੋਣ ਨਾਲ ਅਕੀਦੇ ਦਾ ਕੱਦ ਜ਼ਰੂਰ ਉੱਚਾ ਹੋਇਆ ਹੈ। ਮਾਨਹਾਨੀ ਦਾ ਕੇਸ ਤਾਂ ਪੱਤਰਕਾਰ ਉੱਤੇ ਕੋਈ ਵੀ ਕਰ ਸਕਦਾ ਹੈ। ਚਾਰ ਪੱਤਰਕਾਰਾਂ ਵਿਚੋਂ ਤਿੰਨ ਪੱਤਰਕਾਰ ਛੱਡ ਦੇਣੇ ਇਹ ਮਿਲੀਭੁਗਤ ਜ਼ਾਹਿਰ ਕਰਦਾ ਹੈ। ਇਸ ਨਾਲ ਇਹ ਵੀ ਸਪਸ਼ਟ ਹੁੰਦਾ ਹੈ ਕਿ ਕੇਸ ਕਰਨ ਵਾਲੇ ਪੱਖ ਨੇ ਖ਼ਬਰ ਨੂੰ ਤਿੰਨ ਗੁਣਾਂ ਸੱਚੀ ਮੰਨ ਲਿਆ ਹੈ। ਇਹ ਵੀ ਇਥੇ ਜ਼ਾਹਿਰ ਕਰਨਾ ਬਣਦਾ ਹੈ ਕਿ ਖ਼ਬਰ ਭੁਪਿੰਦਰ ਸਿੰਘ ਸਿੱਧੂ ਦੀ ਪ੍ਰਾਪਰਟੀ ਦੀ ਲੱਗੀ ਸੀ ਕੇਸ ਭੁਪਿੰਦਰ ਸਿੰਘ ਸਿੱਧੂ ਵਲੋਂ ਬਣਦਾ ਸੀ ਪਰ ਕੇਸ ਉਸ ਦੇ ਲੜਕੇ ਵਲੋਂ ਕੀਤਾ ਗਿਆ ਹੈ। ਇਸ ’ਤੇ ਕਈ ਸਵਾਲ ਪੈਦਾ ਹੁੰਦੇ ਹਨ। ਵਕੀਲਾਂ ਨੇ ਸੋਚ ਸਮਝ ਕੇ ਹੀ ਕੀਤਾ ਹੋਵੇਗਾ।

ਦੇਸ਼ ਸੇਵਕ ਵਲੋਂ ਸ੍ਰੀ ਹਰਵਿੰਦਰ ਸਿੰਘ ਬਹਿਗਲ (ਅੱਜ ਨਹੀਂ ਰਹੇ) ਨੂੰ ਇਹ ਕੇਸ ਸੰਭਾਲਿਆ ਹੋਇਆ ਸੀ। ਉਨ੍ਹਾਂ ਤੋਂ ਬਾਅਦ ਅੱਜ ਕੱਲ੍ਹ ਇਹ ਕੇਸ ਵਕੀਲ ਸ੍ਰੀ ਅਮਰਜੀਤ ਸਿੰਘ ਚਹਿਲ ਸੰਭਾਲ ਰਹੇ ਹਨ।

***ਪ੍ਰੋ. ਬਲਵੰਤ ਸਿੰਘ*** ਨੇ ਇਸ ਮਾਮਲੇ ਵਿਚ ਮੇਰੀ ਹਰ ਪੱਖੋਂ ਮਦਦ ਕਰਨ ਦਾ ਐਲਾਨ ਕੀਤਾ ਹੋਇਆ ਹੈ। ਨਹੀਂ ਆਮ ਕਰਕੇ ਵੇਖਣ ਵਿਚ ਆਉਂਦਾ ਹੈ ਕਿ ਅਖ਼ਬਾਰਾਂ ਵਾਲੇ ਕੇਸ ਹੋਣ ’ਤੇ ਪੱਤਰਕਾਰ ਨੂੰ ਇਕੱਲਾ ਛੱਡ ਦਿੰਦੇ ਹਨ। ਦੇਸ਼ ਸੇਵਕ ਦੀ ਪ੍ਰਬੰਧਕ ਨਿਰਦੇਸ਼ਨਾ ਪ੍ਰੋ. ਬਲਵੰਤ ਸਿੰਘ ਜਿਹੇ ਵਿਅਕਤੀ ਦੇ ਅਧੀਨ ਹੋਣ ਕਰਕੇ ਮੈਨੂੰ ਕਦੇ ਇਹ ਅਹਿਸਾਸ ਨਹੀਂ ਹੋਇਆ ਕਿ ਮੈਂ ਇਸ ਕੇਸ ਵਿਚ ਹਾਰ ਜਾਵਾਂਗਾ।

ਪੰਜਾਬੀ ਯੂਨੀਵਰਸਿਟੀ ਦੇ ਅਰਥ ਸ਼ਾਸ਼ਤਰੀ ***ਪ੍ਰੋ. ਬਲਵਿੰਦਰ ਸਿੰਘ ਟਿਵਾਣਾ*** ਮੇਰੀ ਹਰ ਮਦਦ ਵਿਚ ਤਿਆਰ ਰਹਿੰਦੇ ਹੋਏ ਮੇਰਾ ਆਤਮ ਵਿਸਵਾਸ ਉਂਚਾ ਕਰਦੇ ਰਹੇ ਹਨ।

***ਇਕ ਯਾਦ*** ਮੈਂ ਸ਼ੂਗਰ ਮਿੱਲ ਰੱਖੜਾ ਨੂੰ ਛੱਡਣ ਲਈ ਤਿਆਰ ਸਾਂ ਪਰ ਦੇਸ਼ ਸੇਵਕ ਵਲੋਂ ਮੈਨੂੰ ਲਿਖਤੀ ਤੌਰ ’ਤੇ ਨਿਯੁਕਤੀ ਪੱਤਰ ਨਹੀਂ ਦਿੱਤਾ ਜਾ ਰਿਹਾ ਸੀ, ਨਾ ਹੀ ਮੇਰੀ ਤਨਖਾਹ ਬਾਬਤ ਕੋਈ ਗੱਲਬਾਤ ਹੋ ਰਹੀ ਸੀ। ਪ੍ਰੋ. ਬਲਵਿੰਦਰ ਸਿੰਘ ਟਿਵਾਣਾ ਨੇ ***ਪ੍ਰੋ. ਬਲਵੰਤ ਸਿੰਘ*** ਨਾਲ ਸਾਰੀਆਂ ਗੱਲਾਂ ਤੈਅ ਕਰ ਲਈਆਂ ਸਨ। ਸੰਪਾਦਕ ***ਡਾ. ਜਸਪਾਲ ਸਿੰਘ*** ਰਾਹੀਂ ਮੈਨੂੰ ਪੂਰਾ ਵਿਸ਼ਵਾਸ ਦਿਵਾ ਦਿੱਤਾ ਗਿਆ ਸੀ। ਜਨਰਲ ਮੈਨੇਜਰ ***ਸ੍ਰੀ ਜਸਵੰਤ ਸਿੰਘ ਸਿੱਧੂ*** ਵਲੋਂ ਮੈਨੂੰ ਨਿਯੁਕਤੀ ਪੱਤਰ ਦਿੱਤਾ ਗਿਆ ਤੇ ਵਿਚ ਲਿਖਿਆ, ਪਹਿਲੀ ਨੌਕਰੀ ਛੱਡਣ ਤੋਂ ਬਾਅਦ ਦੇਸ਼ ਸੇਵਕ ਵਿਚ ਬਤੌਰ ਸਟਾਫ਼ ਰਿਪੋਰਟਰ ਹਾਜ਼ਰੀ ਪਾ ਲਈ ਜਾਵੇ।

ਮਾਸਟਰ ਸ਼ੇਰ ਸਿੰਘ ਅਰਥ ਸ਼ਾਸਤਰੀ ਜੀਤਮਹਿੰਦਰ ਸਿੰਘ ਸਿੱਧੂ ਵਲੋਂ ਸਾਡੇ ਉੱਤੇ ਕੀਤੇ ਗਏ ਕੇਸ ਬਾਬਤ ਮੈਨੂੰ ਲੰਮੀਆਂ-ਲੰਮੀਆਂ ਬਹਿਸਾਂ ਕਰਕੇ ਸਮਝਾਉਂਦੇ ਰਹਿੰਦੇ। ਸ੍ਰੀ ਜਗਦੀਪ ਸਿੰਘ ਚੌਹਾਨ ਵੀ ਇਸ ਕੇਸ ਬਾਬਤ ਕਾਨੂੰਨੀ ਗਵਾਹੀਆਂ ਪੇਸ਼ ਕਰਕੇ ਮੇਰਾ ਹੌਸਲਾ ਬੁਲੰਦ ਕਰਦੇ ਰਹਿੰਦੇ। ਇਸੇ ਤਰ੍ਹਾਂ ਮੇਰੇ ਹੋਰ ਵੀ ਕਈ ਸਰਬਜੀਤ ਉਖਲਾ ਵਰਗੇ ਹਿਤੈਸ਼ੀ ਮਿੱਤਰ ਮੈਨੂੰ ਆਤਮਕ ਤੌਰ ’ਤੇ ਮਜਬੂਤ ਕਰ ਰਹੇ ਸਨ।

***ਜਗਦੀਪ ਸਿੰਘ ਚੌਹਾਨ,*** ਸਿਆਸਤ ਵਲੋਂ ਈਰਖਾ ਦੀ ਭੇਟ ਚੜ੍ਹਾਇਆ ਹੋਇਆ ਇਕ ਨਾਂ, ਮੈਂ ਉਨ੍ਹਾਂ ਨੂੰ ਜਾਣਦਾ ਨਹੀਂ ਸੀ। ਉਨ੍ਹਾਂ ਵਲੋਂ ਸੱਦੀ ਗਈ ਇਕ ਪ੍ਰੈਸ ਕਾਨਫਰੰਸ ਵਿਚ ਮੇਰੇ ਨਾ ਪੁੱਜਣ ਕਰਕੇ ਮੈਨੂੰ ਉਨ੍ਹਾਂ ਫੋਨ ਕਰਕੇ ਮਿਲਣ ਦੀ ਇੱਛਾ ਜ਼ਾਹਿਰ ਕੀਤੀ ਸੀ। ਮੈਂ ਮਿਲ ਕੇ ਸਰਸਰੀ ਜਿਹੇ ਆਮ ਵਿਅਕਤੀਆਂ ਵਾਂਗ ਉਥੋਂ ਚਲਾ ਗਿਆ ਸਾਂ। ਪਰ ਅਚਾਨਕ ਹੀ ਸਾਡੀ ਹੋਈ ਦੂਜੀ ਮਿਲਣੀ ਵਿਚ ਉਸ ਵਲੋਂ ਸੁਣਾਈ ਗਈ ਕਹਾਣੀ ਕਿ ਸ੍. ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ, ਉਸ ਦੇ ਮੰਤਰੀ ਨੱਥਾ ਸਿੰਘ ਦਾਲਮ ਨੇ ਉਸ ਨੂੰ ਅਤੇ



ਉਸ ਦੀਆਂ ਭਾਵਨਾਵਾਂ ਨੂੰ ਕਿਵੇਂ ਕਤਲ ਕੀਤਾ।

***ਚੌਹਾਨ ਕਹਿੰਦੈ*** ਸ੍ਰੀ ਦਾਲਮ ਬਿਮਾਰ ਹੋ ਗਏ ਸਨ। ਮੈਂ ਉਨ੍ਹਾਂ ਦੀ ਖੈਰ ਸੁੱਖ ਪੁੱਛਣ ਵਾਸਤੇ ਉਨ੍ਹਾਂ ਦੇ ਘਰ ਗਿਆ ਸਾਂ। ਆਪਣੇ ਨਾਲ ਮੈਂ ਫਲਾਂ ਦੀਆਂ ਟੋਕਰੀਆਂ ਲੈ ਗਿਆ ਸਾਂ। ਉਹ ਆਪਣੇ ਘਰ ਦੇ ਮੂਹਰੇ ਪਾਰਕ ਵਿਚ ਬੈਠੇ ਸਨ। ਮੇਰੇ ਵਲੋਂ ਲਿਆਂਦੀਆਂ ਗਈਆਂ ਫਲ਼ਾਂ ਦੀਆਂ ਟੋਕਰੀਆਂ ਨੂੰ ਠੁੱਡ ਮਾਰ ਕੇ ਕਹਿ ਰਹੇ ਸਨ ਇਨ੍ਹਾਂ ਟੋਕਰੀਆਂ ਵਿਚ ਕੀ ਹੈ? ਮੈਂ ਕਿਹਾ ਸੀ, ‘ਆਪ ਜੀ ਲਈ ਫਲ਼ ਲਿਆਇਆ ਹਾਂ ਹਜ਼ੂਰ, ਉਸ ਨੇ ਕਿਹਾ ਸੀ ਇਹ ਫਲ਼ ਮੈਂ ਕੀ ਕਰਨੇ ਹਨ, ਇਨ੍ਹਾਂ ਟੋਕਰੀਆਂ ਵਿਚ ਨੋਟ ਮੇਰਾ ਬਾਪ ਲੈ ਕੇ ਆਊਗਾ, ਸਾਰੇ ਨੋਟ ਲੈ ਕੇ ਆ ਰਹੇ ਨੇ, ਤੂੰ ਇਹ ਸੜੇ ਬੁਸੇ ਫਲ਼।’

ਅਜਿਹੀਆਂ ਬਹੁਤ ਸਾਰੀਆਂ ਅਹਿਮ ਘਟਨਾਵਾਂ ਸ੍ਰੀ ਚੌਹਾਨ ਨੇ ਮੈਨੂੰ ਸੁਣਾਈਆਂ ਸਨ। ਸਿਆਸਤ ਉੱਤੇ ਜੇ ਉਹ ਲਿਖਣਾ ਚਾਹੇ ਤਾਂ ਸੌ ਪੰਜਾਹ ਕਿਤਾਬ ਲਿਖ ਸਕਦੈ। ਉਹ ਭਰਤਇੰਦਰ ਸਿੰਘ ਚਹਿਲ ਬਾਰੇ ਗਹਿਰਾਈ ਨਾਲ ਜਾਣਦਾ ਹੈ। ਉਹ ਸਿਆਸੀ ਲੋਕਾਂ ਵਲੋਂ ਕੀਤੀਆਂ ਜਾਂਦੀਆਂ ਗੈਰ ਸਮਾਜਿਕ ਘਟਨਾਵਾਂ ਬਾਰੇ ਬਾਖੂਬੀ ਜਾਣਦੈ। ਉਸ ਨੂੰ ਲਿਆਕਤ ਵੀ ਹੈ ਤੇ ਸਮਝ ਵੀ, ਪਰ ਫਿਰ ਵੀ ਉਸ ਨੂੰ ਡਿਸਮਿਸ ਕਰ ਦਿੱਤਾ ਗਿਆ।

ਉਖਲਾ ਨੇ ਸੁਣਾਇਆ ਕਿ ਮੈਂ ਕੈਨੇਡਾ ਵਿਚ ਵੀ ਭਰਤਇੰਦਰ ਸਿੰਘ ਚਹਿਲ ਵਲੋਂ ਮੇਰੇ ਉੱਤੇ ਕੀਤੇ ਗਏ ਜ਼ੁਲਮ ਕਾਰਨ ਹੀ ਬੈਠਾ ਹਾਂ ਆਪਣੇ ਦੇਸ ਤੋਂ ਦੂਰ, ਜਲਾਵਤਨ ਹੋਇਆ। ਮੈਂ ‘ਪੰਜਾਬ ਟੂਡੇ’ ਟੀ ਵੀ ਚੈਨਲ ਵਿਚ ਪਟਿਆਲਾ ਤੋਂ ਸਟਾਫ ਰਿਪੋਰਟਰ ਸਾਂ। ਮੇਰੀਆਂ ਖ਼ਬਰਾਂ ਬਾਬਤ ਮੇਰੇ ਪੰਜਾਬ ਟੂਡੇ ਦੇ ਮੁਖੀ ਬਹੁਤ ਹੀ ਖੁਸ਼ ਸਨ। ਅਚਾਨਕ ਹੀ ਮੈਨੂੰ ਪੰਜਾਬ ਟੂਡੇ ਦੇ ਇਕ ਮੁਖੀ ਦਾ ਫੋਨ ਆਉਂਦਾ ਹੈ ਮੈਂ ਉਸ ਕੋਲ ਜਾਂਦਾ ਹਾਂ ਤਾਂ ਉਹ ਮੈਨੂੰ ਕਹਿੰਦਾ ਹੈ ਕਿ ਮੈਂ ਬਹੁਤ ਦੁਖੀ ਹਾਂ ਤੁਹਾਡੇ ਵਰਗਾ ਪੱਤਰਕਾਰ ਸਾਡੇ ਸਾਰੇ ਪੱਤਰਕਾਰਾਂ ਦੀ ਟੀਮ ਵਿਚ ਇਕ ਵੀ ਨਹੀਂ ਪਰ ਮੈਂ ਮਜਬੂਰ ਹਾਂ ਤੁਹਾਨੂੰ ਕਹਿਣਾ ਪੈ ਰਿਹਾ ਹੈ ਕਿ ਤੁਸੀਂ ਪੰਜਾਬ ਟੂਡੇ ਨੂੰ ਛੱਡ ਦਿਓ, ਜਦੋਂ ਤੱਕ ਤੁਹਾਨੂੰ ਅੱਗੇ ਕਿਧਰੇ ਨੌਕਰੀ ਨਹੀਂ ਮਿਲਦੀ, ਤੁਹਾਨੂੰ ਹਰ ਮਹੀਨੇ ਤਨਖਾਹ ਮਿਲਦੀ ਰਹੇਗੀ। ਜਦੋਂ ਮੈਂ ਉਨ੍ਹਾਂ ਨੂੰ ਕਾਰਨ ਪੁੱਛਿਆ ਤਾਂ ਉਨ੍ਹਾਂ ਦੱਸਿਆ ਕਿ ਭਰਤਇੰਦਰ ਸਿੰਘ ਚਹਿਲ ਨੇ ਸਾਡਾ ਦਮ ਘੁੱਟ ਰੱਖਿਆ ਹੈ ਉਹ ਕਹਿ ਰਿਹਾ ਹੈ ਕਿ ਉਖਲਾ ਨੂੰ ਹਟਾਇਆ ਜਾਵੇ ਕਿਉਂਕਿ ਉਸ ਦਾ ਕੋਈ ਇਤਬਾਰ ਨਹੀਂ ਕਿ ਉਹ ਕਦੋਂ ਸਾਡੀਆਂ ਉਲਟੀਆਂ-ਸਿੱਧੀਆਂ ਖ਼ਬਰਾਂ ਲਗਵਾ ਕੇ ਸਾਨੂੰ ਬਦਨਾਮ ਕਰ ਦੇਵੇ। ਸਾਨੂੰ ਚਹਿਲ ਨੇ ਇਸ ਕਦਰ ਦਬਾ ਰੱਖਿਆ ਹੈ ਕਿ ਅਸੀਂ ਤੈਨੂੰ ਰੱਖ ਨਹੀਂ ਸਕਦੇ।

***ਆਤਮ ਪ੍ਰਕਾਸ਼ ਕਹਿੰਦੈ :*** ਮੀਡੀਆ ਭਾਵੇਂ ਇਲੈਕਟ੍ਰੋਨਿਕ ਹੈ ਭਾਵੇਂ ਪ੍ਰਿੰਟ ਜਿਥੇ ਸਿਆਸੀ ਲੀਡਰ ਜਾਂ ਬਿਊਰੋਕ੍ਰੇਟਸ ਮੀਡੀਆ ਨੂੰ ਆਪਣੇ ਪੱਖ ਵਿਚ ਕਰਕੇ ਆਪਣਾ ਹੱਥ ਠੋਕਾ ਬਣਾਉਣ ਵਿਚ ਕਾਮਯਾਬ ਹੁੰਦੇ ਹਨ, ਉਥੇ ਲੋਕਤੰਤਰ ਦਾ ਘਾਣ ਹੋਣਾ ਸੁਭਾਵਿਕ ਹੈ। ਹਿੰਦੁਸਤਾਨ ਵਿਚ ਅੱਜ ਇਸੇ ਤਰ੍ਹਾਂ ਹੀ ਹੋ ਰਿਹਾ ਹੈ। ਸਰਮਾਏਦਾਰ ਲੋਕ ਗਰੀਬਾਂ ਉੱਤੇ ਹੋ ਰਹੇ ਜ਼ੁਲਮ ਦੀਆਂ ਖ਼ਬਰਾਂ ਦੁਨੀਆਂ ਸਾਹਮਣੇ ਲਿਆਉਣ ਤੋਂ ਰੋਕਦੇ ਹਨ। ਉਨ੍ਹਾਂ ਦਾ ਦਬਾਅ ਮੀਡੀਆ ਉੱਤੇ ਪੂਰੀ ਤਰ੍ਹਾਂ ਬਣਦਾ ਜਾ ਰਿਹਾ ਹੈ। ਪਰ ਜਦੋਂ ਕਿਤੇ ਉਨ੍ਹਾਂ ਸਰਮਾਏਦਾਰ ਲੋਕਾਂ ਵਿਚੋਂ ਕਿਸੇ ’ਤੇ ਕੋਈ ਭੀੜ ਪੈਂਦੀ ਹੈ ਫਿਰ ਵੀ ਉਹ ਮੀਡੀਆ ਨੂੰ ਹੀ ਆਪਣੇ ਪੱਖ ਵਿਚ ਵਰਤਦੇ ਹਨ ਆਪਣੇ ਪ੍ਰਭਾਵ ਵਿਚ ਲੈ ਕੇ।

***ਇਕ ਸੱਚ :*** ਮੀਡੀਆ ਸਲਾਹਕਾਰ ਚਹਿਲ ਵਲੋਂ ਜਿਥੇ ਪੰਜਾਬ ਵਿਚ ਪੰਜਾਬੀ ਦਾ

ਘਾਣ ਕਰਨ ਵਿਚ ਅਹਿਮ ਰੋਲ ਨਿਭਾਇਆ ਗਿਆ ਹੈ, ਉਥੇ ਹੀ ਏਜੰਸੀਆਂ ਖੜ੍ਹੀਆਂ ਕਰਕੇ ਸਰਕਾਰੀ ਇਸ਼ਤਿਹਾਰ ਪੱਤਰਕਾਰਾਂ ਨੂੰ ਜਾਂ ਸਿੱਧੇ ਅਖ਼ਬਾਰ ਜਾਂ ਟੀ. ਵੀ. ਨੂੰ ਦੇਣ ਦੀ ਬਜਾਏ ਏਜੰਸੀਆਂ ਰਾਹੀਂ ਦੇਣ ਦਾ ਆਮ ਪੱਤਰਕਾਰਾਂ ਵਿਚ ਭਾਰੀ ਰੋਸ ਹੈ ਜਿਨ੍ਹਾਂ ਪੱਤਰਕਾਰਾਂ ਨੂੰ ਅਖ਼ਬਾਰਾਂ ਵਲੋਂ ਕੋਈ ਮਿਹਨਤਾਨਾ ਨਹੀਂ ਮਿਲਦਾ ਉਹ ਦੁੱਖੀ ਹਨ।

***ਚੌਹਾਨ ਕਹਿੰਦੈ :*** ਲੋਕ ਸੰਪਰਕ ਅਧਿਕਾਰੀ ਕੋਲ ਤਿੰਨ ਵਸਤਾਂ ਦਾ ਹੋਣਾ ਜਰੂਰੀ ਹੁੰਦਾ ਹੈ ਲਿਖਣਾ, ਪੜਨਾ, ਅਤੇ ਸਟੇਜ 'ਤੇ ਬੋਲਣਾ, ਪਰ ਚਹਿਲ ਕੋਲ ਇਨ੍ਹਾਂ ਵਿਚੋਂ ਸਲੀਕੇ ਵਾਲੀ ਇਕ ਵੀ ਨਹੀਂ।

ਜਗਦੀਪ ਸਿੰਘ ਚੌਹਾਨ ਦੀ ਸਾਰੀ ਕਹਾਣੀ ਦੇਸ਼ ਸੇਵਕ ਦੇ ਸੰਡੇ ਪੇਜ਼ ਵਿਚ ਕਵਰ ਸਟੋਰੀ ਦੇ ਤੌਰ 'ਤੇ ਲਗਾਈ ਗਈ, ਪਰ ਮੇਰੇ ਦਿਮਾਗ ਵਿਚ ਇਹ ਵਾਰ-ਵਾਰ ਆਉਂਦਾ ਸੀ ਕਿ ਇੰਨਾ ਕਾਬਲ ਵਿਅਕਤੀ ਹੋਣ ਦੇ ਬਾਵਜੂਦ ਸਿਆਸਤ ਵਲੋਂ ਇਸ ਦੇ ਦਿਮਾਗ ਦਾ ਲਾਭ ਲੈਣ ਦੀ ਬਜਾਏ ਇਸ ਨੂੰ ਮਾਰਿਆ ਕਿਉਂ ? ਪਤੀ ਉੱਤੇ ਝੂਠੇ ਦੋਸ਼ ਲੱਗ ਜਾਣ 'ਤੇ ਚੌਹਾਨ ਦੀ ਪਤਨੀ ਅਕਾਲ ਚਲਾਨਾ ਕਰ ਗਈ ਸੀ। ਨਿੱਕੀਆਂ-ਨਿੱਕੀਆਂ ਦੋ ਧੀਆਂ ਅਤੇ ਇਕ ਪੁੱਤਰ ਨੂੰ ਚੌਹਾਨ ਨੇ ਮਾਂ ਅਤੇ ਬਾਪ ਦੇ ਪਿਆਰ ਦੇ ਕੇ ਕਿਵੇਂ ਪਾਲਿਆ ਸ਼ਾਇਦ ਸਮੇਂ ਨੇ ਵੀ ਉਨ੍ਹਾਂ ਲਈ ਔਥਰੂ ਕੇਰੇ ਹੋਣਗੇ। ਫਿਰ ਵੀ ਮੈਂ ਸੋਚਦਾਂ ਕਿ ਅਕਸਰ ਸ੍ਰੀ ਚੌਹਾਨ ਨੂੰ ਤਬਾਹ ਕਿਉਂ ਕੀਤਾ ਗਿਆ। ਮੈਂ ਉਸ ਨੂੰ ਗਹਿਰਾਈ ਨਾਲ ਦੇਖ ਰਿਹਾ ਸਾਂ।

***ਆਤਮ ਪ੍ਰਕਾਸ਼ ਕਹਿੰਦੈ*** : ਚੌਹਾਨ ਇਕ ਕਾਬਲ ਵਿਅਕਤੀ ਹੈ ਪਰ ਇਸ ਦੀ ਕਾਬਲੀਅਤ ਦਾ ਉਸ ਨੂੰ ਅਹਿਸਾਸ ਹੋਣ ਕਰਕੇ ਕਿਤੇ ਉਸ ਦੇ ਹਿਰਦੇ ਦੇ ਖੂੰਜੇ ਵਿਚ ਬੈਠਿਆ ਹੰਕਾਰ ਵੀ ਆਪਣੀ ਕਰਾਮਾਤ ਦਿਖਾਉਂਦਾ ਹੈ। ਉਸ ਦਾ ਕੰਮ ਕਰਨ ਦਾ ਤਰੀਕਾ, ਫੈਸਲੇ ਲੈਣ ਦਾ ਤਰੀਕਾ, ਹਕੂਮਤ ਨੂੰ ਚੁੱਭਣਾ ਸੁਭਾਵਿਕ ਹੈ। ਜੇਕਰ ਉਸ ਤੋਂ ਇਕ ਵਿਅਕਤੀ ਉਸ ਦੀ ਮਦਦ ਵੀ ਲੈਣਾ ਚਾਹੁੰਦਾ ਹੈ ਤਾਂ ਉਹ ਉਸ ਦੀ ਮਦਦ ਕਰਨ ਲਈ ਹਮੇਸ਼ਾਂ ਤਿਆਰ ਹੈ, ਉਸ ਦੀ ਮਦਦ ਦੇ ਬਦਲੇ ਨਾ ਤਾਂ ਉਹ ਕੋਈ ਲਾਲਚ ਰੱਖਦਾ ਹੈ ਨਾ ਕੁਝ ਹੋਰ, ਪਰ ਉਸ ਨੂੰ ਆਪਣੇ ਮੁਤਾਬਿਕ ਚਲਾਉਣ ਲਈ ਸਿਰਫ਼ ਉਸ ਵਲੋਂ ਕੀਤੀਆਂ ਜਾਂਦੀਆਂ ਗੱਲਾਂ ਅਧੀਨ ਰੱਖਣਾ ਚਾਹੁੰਦਾ ਹੈ। ਜਿਵੇਂ ਕਿ ਕੋਈ ਵੀ ਕੰਮ ਆਪਣੇ ਮੁਤਾਬਿਕ ਕਰਵਾਉਣ ਦਾ ਉਸ ਕੋਲ ਚੱਜ ਹੈ। ਜੇਕਰ ਕੋਈ ਉਸ ਦੇ ਕੰਮ ਵਿਚ ਕਿੰਤੂ ਪ੍ਰੰਤੂ ਕਰਦਾ ਹੈ ਤਾਂ ਉਹ ਉਸ ਨੂੰ ਉਹ ਕੰਮ ਸੌਂਪਣ ਲਈ ਤਿਆਰ ਹੋ ਜਾਂਦਾ ਹੈ ਪਰ ਜਦੋਂ ਦੂਜਾ ਵਿਅਕਤੀ ਕੰਮ ਵਿਚ ਮਾਮੂਲੀ ਜਿਹੀ ਵੀ ਗਲਤੀ ਕਰਦਾ ਹੈ ਤਾਂ ਉਹ ਉਸ ਗਲਤੀ ਨੂੰ ਗੱਜ-ਵੱਜ ਕੇ ਕੱਢਦਾ ਹੈ, ਗਲਤੀ ਕੱਢਣ ਵੇਲੇ ਉਸ ਨੂੰ ਜਲੀਲ ਵੀ ਕਰਦਾ ਹੈ। ਦੂਜੇ ਵਿਅਕਤੀ ਦਾ ਅੰਦਰੋ-ਅੰਦਰੀ ਉਸ ਦੇ ਖਿਲਾਫ਼ ਹੋ ਜਾਣਾ ਸੁਭਾਵਿਕ ਹੀ ਕਿਹਾ ਜਾਵੇਗਾ। ਇਹ ਉਸ ਦੀ ਮਜਬੂਰੀ ਨਹੀਂ ਬਲਕਿ ਸੁਭਾਅ ਕਿਹਾ ਜਾ ਸਕਦਾ ਹੈ। ਇਹੀ ਸੁਭਾਅ ਸਿਆਸਤ ਨੂੰ ਸ਼ਾਇਦ ਪ੍ਰਵਾਨ ਨਾ ਹੋਵੇ, ਬਿਊਰੋਕ੍ਰੇਸੀ ਨੂੰ ਗਵਾਰਾ ਨਾ ਹੋਵੇ। ਮੈਂ ਉਸ ਉੱਤੇ ਆਏ ਦੁੱਖ ਦਾ ਇਕ ਕਾਰਨ ਇਹ ਵੀ ਮੰਨਦਾ ਹਾਂ। ਚੌਹਾਨ ਸਿਆਸਤ ਦੇ ਫਿੱਟ ਨਹੀਂ।

ਸਾਡੇ ਉੱਤੇ ਹੋਏ ਮਾਨਹਾਨੀ ਦੇ ਕੇਸ ਦੀਆਂ ਪੇਸ਼ੀਆਂ ਦਰ ਪੇਸ਼ੀਆਂ ਪੈ ਰਹੀਆਂ ਹਨ।

***ਇਕ ਹੋਰ ਕਹਾਣੀ :*** ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਚ ਦਲਿਤ ਜਾਤੀ ਨਾਲ ਸਬੰਧਤ ਹਰਮਿੰਦਰ ਸਿੰਘ ਖੋਖਰ ਜਰਨਲਿਜ਼ਮ ਕਰ ਰਿਹਾ ਸੀ। ਉਸ ਦਾ ਉਖੜੇ ਕੁਹਾੜੇ ਵਾਂਗ ਬੋਲਣਾ ਲੋਕਾਂ ਨੂੰ ਘਟ ਹੀ ਪਚਦਾ ਹੈ। ਜਿੰਨਾ ਉਹ ਕੱਦ ਦਾ ਛੋਟਾ ਹੈ



ਉਨੀਆਂ ਹੀ ਉਸ ਦੀਆਂ ਗੱਲਾਂ ਹੰਕਾਰੀ ਤੌਰ 'ਤੇ ਵੱਡੀਆਂ ਹਨ। ਪੇਪਰਾਂ ਵਿਚ ਡਾ. ਰਜਿੰਦਰ ਸਿੰਘ ਨੇ ਉਸ ਦੀ ਇੰਟਰਨਲ ਅਸੈਸਮੈਂਟ ਵਿਚੋਂ ਉਸ ਨੂੰ ਫੇਲ੍ਹ ਕਰ ਦਿੱਤਾ ਸੀ।

***ਪ੍ਰਵੇਸ਼ ਸ਼ਰਮਾ ਕਹਿੰਦੈ*** ਹਰਮਿੰਦਰ ਸਿੰਘ ਖੋਖਰ ਮੇਰੇ ਨਾਲ ਪੜ੍ਹਦਾ ਹੋਣ ਕਰਕੇ ਮੈਂ ਉਸ ਦੀ ਪੱਖ ਵੀ ਕਰਦਾ ਸਾਂ। ਮੈਨੂੰ ਜਦੋਂ ਇਹ ਪਤਾ ਲੱਗਿਆ ਕਿ ਰਜਿੰਦਰ ਸਿੰਘ ਨੇ ਖੋਖਰ ਨੂੰ ਇੰਟਰਨਲ ਅਸੈਸਮੈਂਟ 'ਚੋਂ ਫੇਲ੍ਹ ਕਰ ਦਿੱਤਾ ਹੈ ਤਾਂ ਅਨੇਕਾਂ ਸਿਫਾਰਸ਼ਾਂ ਲਗਾ ਕੇ ਰਾਜਿੰਦਰ ਨੂੰ ਮੈਂ ਕਿਹਾ ਸੀ, 'ਇਹ ਮੈਨੂੰ ਪਤਾ ਹੈ ਕਿ ਖੋਖਰ ਦੀ ਉਲਟਾ-ਸਿੱਧਾ ਬੋਲਣ ਦੀ ਆਦਤ ਕਾਰਨ ਤੁਸੀਂ ਖਫ਼ਾ ਹੋ ਪਰ ਉਸ ਗਰੀਬ ਦਲਿਤ ਵਿਦਿਆਰਥੀ ਨੂੰ ਤੁਸੀਂ ਫੇਲ੍ਹ ਨਾ ਕਰੋ, ਉਨਾਂ ਨੇ ਮੇਰੀ ਨਹੀਂ ਮੰਨੀ ਸੀ। ਫਿਰ ਮੈਂ ਕੁਝ ਪੱਤਰਕਾਰਾਂ ਨੂੰ ਵੀ. ਸੀ. ਕੋਲ ਭੇਜਿਆ ਸੀ ਪਰ ਉਸ ਨੇ ਫਿਰ ਵੀ ਨਹੀਂ ਮੰਨੀ ਸੀ। ਖੋਖਰ ਵਲੋਂ ਇਹ ਕਿਹਾ ਜਾਣਾ ਕਿ ਇਹ ਅਧਿਆਪਕ ਕੁੜੀਆਂ ਨਾਲ ਛੇੜਛਾੜ ਕਰਦੇ ਹਨ, ਟੂਰ 'ਤੇ ਲਿਜਾ ਕੇ ਮਨ ਆਈਆਂ ਕਰਦੇ ਹਨ, ਬਾਰੇ ਰਾਜਿੰਦਰ ਕਾਫ਼ੀ ਰੰਜਸ਼ ਵਿਚ ਹੋਣ ਕਰਕੇ ਖੋਖਰ ਨੂੰ ਪਾਸ ਕਰਨ ਦੇ ਹੱਕ ਵਿਚ ਨਹੀਂ ਸੀ। ਭਾਵੇਂ ਕਿ ਇਕ ਵੱਡੀ ਸਿਫਾਰਸ਼ ਲੱਗਣ ਕਰਕੇ ਬਾਅਦ ਵਿਚ ਸ੍ਰੀ ਖੋਖਰ ਨੂੰ ਪਾਸ ਵੀ ਕਰ ਦਿੱਤਾ ਗਿਆ ਸੀ ਫਿਰ ਉਹ ਯੂਨੀਵਰਸਿਟੀ ਦਾ ਏ. ਪੀ. ਆਰ. ਓ. ਵੀ ਬਣਿਆ ਪਰ ਖੋਖਰ ਉਥੋਂ ਵੀ ਕੱਢ ਦਿੱਤਾ ਗਿਆ। ਉਸ ਉੱਤੇ ਸਿਆਸਤ ਨੇ ਪੂਰੀ ਤਰ੍ਹਾਂ ਮਾਰ ਕੀਤੀ ਸੀ। ਸਿਆਸਤ ਨੂੰ ਉਸ ਦਾ ਬੇਬਾਕ ਬੋਲਣਾ ਚੰਗਾ ਨਹੀਂ ਲੱਗਾ। ਵੀ ਸੀ ਨੇ ਖੋਖਰ ਨੂੰ ਕੱਢਣ ਲਈ ਯੂਨੀਵਰਸਿਟੀ ਵਿਚੋਂ ਰਾਖਵਾਂਕਰਨ ਹੀ ਖਤਮ ਕਰ ਦਿਤਾ ਸੀ। ਇਹ ਕਰਨ ਵਿਚ ਉਪ ਕੁਲਪਤੀ ਸਵਰਨ ਸਿੰਘ ਬੋਪਾਰਾਏ ਇਸ ਕਾਰਨ ਕਾਮਯਾਬ ਹੋਇਆ ਕਿਉਂਕਿ ਸਿੰਡੀਕੇਟ ਦਾ ਇਕ ਵੀ ਮੈਂਬਰ ਰਾਖਵੇਂ ਵਰਗ ਦਾ ਨਹੀਂ ਸੀ।

***ਬਲਵਿੰਦਰ ਸਿੰਘ ਸੈਫ਼ਦੀਪੁਰ*** ਨੂੰ ਵੀ ਸਿਆਸਤ ਨੇ ਕੋਹ-ਕੋਹ ਕੇ ਮਾਰਿਆ। ਉਹ ਕਹਿੰਦਾ ਹੁੰਦਾ ਹੈ ਮੈਂ ਲੰਮੇ ਸਮੇਂ ਤੋਂ ਮਹਾਰਾਜਾ ਕੈਪਟਨ ਅਮਰਿੰਦਰ ਸਿੰਘ ਨਾਲ ਹਾਂ। ਜਦੋਂ ਮੁੱਖ ਮੰਤਰੀ ਬਣੇ ਤਾਂ ਉਨ੍ਹਾਂ ਨੇ ਮੈਨੂੰ ਵੀ ਪਿਆਰ ਤੇ ਸਤਿਕਾਰ ਦਿੱਤਾ ਸੀ। ਕਿਉਂਕਿ ਜਦੋਂ ਕੈਪਟਨ ਅਮਰਿੰਦਰ ਸਿੰਘ ਕਦੇ ਇਕੱਲੇ ਰਹਿ ਗਏ ਸਨ, ਸਿਆਸਤ ਵਿਚ ਇਕੱਲੇ। ਸ੍ਰੀ ਹਰਿਮੰਦਰ ਸਾਹਿਬ 'ਤੇ ਅਟੈਕ ਹੋਣ ਤੋਂ ਬਾਅਦ ਜਦੋਂ ਉਨ੍ਹਾਂ ਨੇ ਆਪਣਾ ਸਿੱਖੀ ਪ੍ਰਣ ਨਿਭਾਉਂਦਿਆਂ ਆਪਣੇ ਮੰਤਰੀ ਪਦ ਤੋਂ ਅਸਤੀਫ਼ਾ ਦੇ ਦਿੱਤਾ ਸੀ ਤਾਂ ਉਨ੍ਹਾਂ ਦਾ ਇਹ ਸਮਾਂ ਚੰਗਾ ਵੀ ਸੀ ਪਰ ਬੜਾ ਮਾੜਾ ਵੀ। ਉਸ ਤੋਂ ਬਾਅਦ ਉਨ੍ਹਾਂ ਦਾ ਇਕ ਅਜਿਹਾ ਸਮਾਂ ਵੀ ਆਇਆ ਕਿ ਉਹ ਸਿਰਫ਼ ਇਕੱਲੇ ਰਹਿ ਗਏ ਸਨ ਤਾਂ ਮੈਂ ਉਨ੍ਹਾਂ ਨਾਲ ਹਰ ਟਾਈਮ ਰਹਿਣ ਦਾ ਵਾਅਦਾ ਨਿਭਾਇਆ ਸੀ। ਜਦੋਂ ਉਹ ਮੁੱਖ ਮੰਤਰੀ ਬਣੇ ਮੈਨੂੰ ਵੀ ਕਈ ਸਾਰੀਆਂ ਆਸਾਂ ਸਨ ਪਰ ਉਸ ਦੇ ਚਾਰ ਚੁਫ਼ੇਰੇ ਕੁਝ ਵਿਅਕਤੀਆਂ ਦੀ ਬਣ ਚੁੱਕੀ ਜੁੰਡਲੀ ਨੇ ਮੈਨੂੰ ਮਹਾਰਾਜਾ ਸਾਹਿਬ ਤੋਂ ਦੂਰ ਕਰ ਦਿੱਤਾ। ਜਿਨ੍ਹਾਂ ਵਿਚ ਭਰਤ ਚਹਿਲ ਵੀ ਸ਼ਾਮਲ ਸੀ, ਮਹਾਰਾਜਾ ਉਂਜ ਬਹੁਤ ਚੰਗੇ ਵਿਅਕਤੀ ਹਨ ਪਰ ਉਨ੍ਹਾਂ ਦੇ ਸਲਾਹਕਾਰ ਚੰਗੇ ਨਾ ਹੋਣ ਕਰਕੇ ਉਨ੍ਹਾਂ ਦੇ ਵਿਅਕਤੀਤਵ ਉੱਤੇ ਪ੍ਰਸ਼ਨ ਚਿੰਨ੍ਹ ਲੱਗਦਾ ਹੈ।

ਅੰਤਰਰਾਸਟਰੀ ਭਾਊ ਭਾਈਚਾਰਾ ਸੰਗਠਨ ਬਨਾਉਣ ਵਿਚ ਮੁੱਖ ਰੋਲ ਮੇਰਾ ਰਿਹਾ, ਜਿਸ ਕਰਕੇ ਬਲਵਿੰਦਰ ਸਿੰਘ ਸੈਫਦੀਪੁਰ ਨੇ ਧੱਕੇ ਨਾਲ ਲੈਟਰਪੈਡ 'ਤੇ ਮੇਰਾ ਨਾਂ ਮੀਡੀਆ ਸਲਾਹਕਾਰ ਤੌਰ ਤੇ ਦਰਜ ਕਰ ਦਿਤਾ, ਪਰ ਸੈਫਦੀਪੁਰ ਮੈਨੂੰ ਕੁਝ ਦਿਨਾਂ ਬਾਅਦ ਕਹਿਣ ਲਗੇ ਕਿ ਢਿਲੋਂ ਅਤੇ ਡੀ ਪੀ ਆਰ ਓ ਤੇਰਾ ਨਾਂ ਲੈਟਰਪੈਡ ਤੇ ਪਾਉਣ ਦੇ ਕਾਫੀ ਖਿਲਾਫ

ਹਨ, ਇਹ ਨਾਂ ਪੈਣ ਕਰਕੇ ਹੀ ਆਪਣੀਆਂ ਖਬਰਾਂ ਘਟ ਲਗਦੀਆਂ ਹਨ, ਉਹ ਕਹਿੰਦੇ ਨੇ ਤੂੰ ਉਸਦਾ ਨਾਂ ਲੈਟਰਪੈਡ ਤੋਂ ਕੱਢ ਦੇ, ਦੱਸ ਅਕੀਦਾ ਵੀਰ ਹੁਣ ਮੈ ਕੀ ਕਰਾਂ, ਮੈ ਕਿਹਾ ਮੈ ਤਾਂ ਤੈਨੂੰ ਪਹਿਲਾਂ ਹੀ ਰੋਕਿਆ ਸੀ ਪਰ ਤੂੰ ਮੇਰਾ ਨਾਂ ਵੀ ਖ਼ੁੱਦ ਪਾਇਆ ਸੀ, ਹੁਣ ਤੇਰੀ ਮਰਜੀ ਹੈ। ਤਾਂ ਮੇਰਾ ਨਾਂ ਸੈਫਦੀਪੁਰ ਨੇ ਲੈਟਰਪੈਡ ਚੋਂ ਕਢ ਦਿਤਾ ਸੀ। ਆਹ... ਇਥੇ ਵੀ ਢਿਲੋਂ ਵਰਗਿਆਂ ਨੇ ਮੈਨੂੰ ਨੀਚਤਾ ਦਾ ਹੀ ਅਹਿਸਾਸ ਕਰਾਇਆ।

ਉਸ ਨੇ ਅੰਤਰਰਾਸ਼ਟਰੀ ਭਾਊ ਭਾਈਚਾਰਾ ਸੰਗਠਨ ਬਣਾ ਕੇ ਆਪਣੀਆਂ ਸਰਗਰਮੀਆਂ ਸ਼ੁਰੂ ਕਰ ਦਿੱਤੀਆਂ। ਘਨੌਰ ਹਲਕੇ ਵਿਚ ਉਸ ਨੇ ਗਰੀਬਾਂ ਨੂੰ ਅੰਨ ਦੇਣਾ ਸ਼ੁਰੂ ਕਰ ਦਿੱਤਾ ਸੀ ਪਰ ਇਹ ਘਨੌਰ ਹਲਕੇ ਦੇ ਵਿਧਾਇਕ ਬਣ ਕੇ ਮੰਤਰੀ ਬਣੇ ਸ੍ਰੀ ਜਸਜੀਤ ਸਿੰਘ ਰੰਧਾਵਾ ਨੂੰ ਚੰਗਾ ਨਹੀਂ ਲੱਗਿਆ ਤਾਂ ਉਸ ਨੇ ਜੋ ਸਿਆਸੀ ਪਾਵਰ ਹੋਣ ਕਰਕੇ ਕਰਨਾ ਸੀ ਉਹ ਬਲਵਿੰਦਰ ਸਿੰਘ ਵਿਰੁੱਧ ਕੀਤਾ। ਬਲਵਿੰਦਰ ਸਿੰਘ ਦਾਨੀ ਐ ਤੇ ਹੋਰ ਵੀ ਕੁਝ ਗੁਣ ਨੇ ਉਸ ਵਿਚ, ਪਰ ਫਿਰ ਵੀ ਸਿਆਸਤ ਉਸ ਦੇ ਖਿਲਾਫ਼ ਕਿਉਂ ਹੋਈ?

***ਆਤਮ ਪ੍ਰਕਾਸ਼ ਕਹਿੰਦੈ*** ਬਲਵਿੰਦਰ ਸਿੰਘ ਸੈਫਦੀਪੁਰ ਸ਼ਰਾਬ ਦਾ ਠੇਕੇਦਾਰ ਰਿਹੈ, ਇਹ ਠੱਪਾ ਉਸ 'ਤੇ ਹਮੇਸ਼ਾ ਲੱਗਿਆ ਰਹਿ ਸਕਦਾ ਹੈ। ਪੰਜਾਬ ਵਿਚ ਵੱਡਾ ਠੇਕੇਦਾਰ ਹੋਣ ਤੇ ਵੀ ਬਲਵਿੰਦਰ ਸਿੰਘ ਨੂੰ ਸ਼ਰਾਬ ਦੇ ਠੇਕੇ ਨਹੀਂ ਦਿੱਤੇ ਗਏ। ਉਂਜ ਬਲਵਿੰਦਰ ਸਿੰਘ ਇਹ ਵੀ ਦੱਸਦਾ ਹੈ ਕਿ ਉਸ ਨਾਲ ਸ਼ਰਾਬ ਦੀ ਠੇਕੇਦਾਰੀ ਦੇ ਭਾਈਵਾਲੀ ਵਿਚ ਕਈ ਈ. ਟੀ. ਓ. ਵੀ ਸਨ, ਕਈ ਮੰਤਰੀ ਤੇ ਕਈ ਵਿਧਾਇਕ ਵੀ। ਉਸ ਦਾ ਬੇਬਾਕ ਬੋਲਣਾ, ਮੂੰਹ ਵਿਚੋਂ ਨਿਕਲੀ ਹੋਈ ਗੱਲ ਦਾ ਨਤੀਜਾ ਕੀ ਨਿਕਲੇਗਾ ਬਾਰੇ ਨਾ ਸੋਚਣਾ, ਫੈਸਲਾ ਕਰਨ ਵੇਲੇ ਇਸ ਫੈਸਲੇ ਦਾ ਮੈਨੂੰ ਕੀ ਲਾਭ-ਹਾਨੀ ਹੋਵੇਗੀ ਬਾਰੇ ਬਿਲਕੁਲ ਨਾ ਵਿਚਾਰਨਾ, ਉਸ ਦੀ ਹੋ ਰਹੀ ਤਬਾਹੀ ਦੇ ਵੱਡੇ ਕਾਰਨ ਹਨ ਪਰ ਨਾਲੋ-ਨਾਲ ਇਹ ਵੀ ਕਹਿਣਾ ਬਣਦਾ ਹੈ ਕਿ ਉਹ ਸਿਆਸਤ ਦੇ ਅਸੂਲਾਂ ਮੁਤਾਬਿਕ ਸਹੀ ਨਹੀਂ ਚਲਦਾ। ਅੱਜ ਕੱਲ੍ਹ ਸਿਆਸਤ ਇਹ ਕਹਿੰਦੀ ਹੈ ਕਿ ਸਿਆਸੀ ਮੁੱਖੀ ਦੀ ਜਿੰਨੀ ਜੀ ਹਜੂਰੀ ਕੀਤੀ ਜਾਵੇ, ਉਨੀਆਂ ਹੀ ਵਰਕਰ ਦੇ ਫੀਤੀਆਂ ਲਗਦੀਆਂ ਹਨ। ਸਿਆਸੀ ਮੁਖੀ ਦੇ ਪੱਖ ਵਿਚ ਭਾਵੇਂ ਕੁਝ ਵੀ ਨਾ ਕੀਤਾ ਜਾਵੇ, ਪਰ ਇਹ ਜ਼ਰੂਰੀ ਹੈ ਕਿ ਉਸ ਦੇ ਵਿਰੁੱਧ ਬੋਲਣਾ ਬਿਲਕੁਲ ਹੀ ਬੰਦ, ਉਸ ਦੀ ਤਾਰੀਫ਼ ਕਰਨਾ ਹਰ ਜਗ੍ਹਾ ਜ਼ਰੂਰੀ, ਭਾਵੇਂ ਕਿ ਸਿਆਸੀ ਮੁਖੀ ਦਾ ਕੋਈ ਨੁਕਸਾਨ ਹੋ ਰਿਹਾ ਹੋਵੇ, ਉਸ ਨੂੰ ਠੀਕ ਕਰਨ ਦੀ ਕੋਈ ਲੋੜ ਨਹੀਂ। ਸਿਆਸੀ ਮੁਖੀ ਨੂੰ ਉਸ ਨੁਕਸਾਨ ਬਾਬਤ ਦੱਸਣ ਦੀ ਕੋਈ ਜ਼ਰੂਰਤ ਨਹੀਂ। ਕਦੇ ਵੀ ਸਿਆਸੀ ਮੁਖੀ ਦੇ ਮੂੰਹ 'ਤੇ ਉਸ ਦੇ ਕੀਤੇ ਹੋਏ ਕੰਮਾਂ ਦੀ ਆਲੋਚਨਾ ਕਰਨੀ ਤਾਂ ਬਿਲਕੁਲ ਹੀ ਠੀਕ ਨਹੀਂ। ਭਾਵੇਂ ਉਹ ਕੰਮ ਕਿੰਨਾ ਹੀ ਮਾੜਾ ਹੋਵੇ ਤਾਂ ਇਹ ਕਹਿ ਹੀ ਦੇਣਾ ਚਾਹੀਦਾ ਹੈ ਕਿ 'ਜੇ ਹਜ਼ੂਰ ਨੇ ਇਹ ਕੰਮ ਸੋਚਿਆ ਹੈ ਤਾਂ ਠੀਕ ਹੀ ਹੋਵੇਗਾ' ਪਰ ਬਲਵਿੰਦਰ ਸਿੰਘ ਸੈਫਦੀਪੁਰ ਇਸ ਦੇ ਫਿੱਟ ਨਹੀਂ ਸੀ, ਆਪ ਮੁਹਾਰਾ। ਇਸ ਕਰਕੇ ਸਿਆਸਤ ਨੇ ਉਸ ਨੂੰ ਅਣਫਿੱਟ ਕੀਤਾ ਹੋਇਆ ਹੈ। ਸ਼ਾਇਦ ਕਦੇ ਉਹ ਅਪਣੇ ਆਪ ਨੂੰ ਸਿਆਸਤ ਲਈ ਫਿੱਟ ਕਰਨ ਵਿਚ ਕਾਮਯਾਬ ਹੋ ਜਾਵੇ।

***ਰਿਸ਼ਤਿਆਂ ਦੀ ਸਿਆਸਤ :*** ਮੇਰੇ ਵੱਡੇ ਭਰਾ ਪ੍ਰਕਾਸ਼ ਰਾਮ ਦੇ ਵਿਚਕਾਰਲੇ ਮੁੰਡੇ ਅਮਰੀਕ ਦਾ ਵਿਆਹ ਸੀ। ਵੱਡਾ ਭਰਾ ਸਾਡੇ ਘਰ ਦੀਆਂ ਖੁਸ਼ੀਆਂ ਵਿਚ ਕਦੇ ਸ਼ਾਮਲ ਨਹੀਂ ਹੋਇਆ ਸੀ। ਉਸ ਨੇ ਸਾਨੂੰ ਵੀ ਆਪਣੇ ਮੁੰਡੇ ਦੇ ਵਿਆਹ ਵਿਚ ਨਹੀਂ ਬੁਲਾਇਆ। ਉਸ ਦੇ ਮੁੰਡਿਆਂ ਦਾ ਵਿਆਹ ਹੋਣ ਤੋਂ ਬਾਅਦ ਮੇਰੀ ਭਰਜਾਈ ਹੁਣ ਇਹ ਆਮ ਕਹਿੰਦੀ



ਹੁੰਦੀ ਸੀ, "ਮੇਰੀਆਂ ਨੂੰਹਾਂ ਆ ਗਈਆਂ ਨੇ, ਮੇਰੇ ਦਿਉਰ ਸਾਡੇ ਦਰਵਾਜ਼ੇ ਦੇ ਮੂਹਰੇ ਦੀ ਲੰਘਦੇ ਹੋਏ ਸਾਡੇ ਅੰਦਰ ਵੀ ਝਾਤੀਆਂ ਮਾਰਦੇ ਨੇ। ਭਰਾ ਉਸ ਦੀ ਮੰਨਦਾ ਜ਼ਰੂਰ ਸੀ ਕਿਉਂਕਿ ਉਹ ਹਮੇਸ਼ਾ ਕਹਿ ਦਿੰਦੀ ਸੀ ਕਿ ਮੈਂ ਖੂਹ ਵਿਚ ਡੁੱਬ ਕੇ ਮਰ ਜਾਣਾ। ਸਾਡੀ ਸਾਂਝੀ ਗਲੀ ਬੰਦ ਹੋ ਗਈ ਸੀ।

***ਬਾਪੂ ਕਹਿੰਦੈ,*** ਭਾਵੇਂ ਬੰਦੇ ਉੱਤੇ ਜਿਹੜੇ ਮਰਜ਼ੀ ਇਲਜ਼ਾਮ ਲੱਗ ਜਾਣ ਉਹ ਸਹਾਰ ਸਕਦੈ, ਪਰ ਜੇਕਰ ਉਸ ਦੇ ਰਿਸ਼ਤੇ ਵਿਚੋਂ ਕੋਈ ਅਜਿਹਾ ਇਲਜ਼ਾਮ ਲੱਗੇ ਜਿਹੜਾ ਕਿ ਉਸ ਦੀ ਪਵਿੱਤਰਤਾ ਨੂੰ ਖੰਡਤ ਕਰਦਾ ਹੋਵੇ ਤਾਂ ਉਸ ਵਿਅਕਤੀ ਦਾ ਜਿਉਣਾ ਮਰਨ ਬਰਾਬਰ ਹੋ ਹੀ ਜਾਂਦਾ।

***ਸਿਆਸਤ ਵਿਚ ਰਿਸਤੇ ਲੀਰੋ ਲੀਰ :*** ਮੇਰੀ ਵੱਡੀ ਭੈਣ ਮਾਈਆ ਜਿਸ ਨੂੰ ਕਿ ਗੁਰਨਾਮੋ ਵੀ ਕਹਿੰਦੇ ਹਨ, ਦੇ ਦੋਹਤੇ-ਦੋਹਤੀਆਂ ਵੀ ਮੇਰੇ ਬਰਾਬਰ ਦੇ ਹਨ, ਉਹ ਮੇਰੇ ਭਰਾ ਦੇ ਮੁੰਡੇ ਦੇ ਵਿਆਹ ਵਿਚ ਆਈ ਸੀ, ਮੈਂ ਮੇਰੀ ਭੈਣ ਦੇ ਪਿੰਡ ਜਾਲ੍ਹਾਂ ਬਹੁਤ ਜਾਇਆ ਕਰਦਾ ਕਿਉਂਕਿ ਮੇਰੇ ਰੱਖੜੇ ਮਿੱਲ ਦੇ ਜਾਣ ਵਾਲੇ ਰਸਤੇ ਵਿਚ ਜਾਲ੍ਹਾਂ ਪਿੰਡ ਆਉਂਦਾ ਸੀ। ਭੈਣ ਮੈਨੂੰ ਬਹੁਤ ਪਿਆਰ ਵੀ ਕਰਦੀ ਸੀ, ਇਸ ਕਰਕੇ ਮੇਰਾ ਜਾਣਾ-ਆਉਣਾ ਬਣਿਆ ਰਹਿੰਦਾ। ਚਾਰ ਮੁੰਡਿਆਂ ਵਿਚੋਂ ਉਸ ਨੇ ਸਭ ਤੋਂ ਛੋਟੇ ਦੋ ਮੁੰਡੇ ਵੀ ਵਿਆਹ ਲਏ ਸਨ ਪਰ ਵੱਡੇ ਤੋਂ ਛੋਟਾ ਮਹਿੰਦਰ ਸਿੰਘ, ਉਸ ਨੇ ਬਾਅਦ ਵਿਚ ਵਿਆਹ ਕਰਵਾਇਆ ਸੀ। ਮੇਰੀ ਛੋਟੀ ਭਾਣਜੀ ਦਾ ਵਿਆਹ ਸੀ, ਉਥੇ ਮੈਂ ਕਾਫ਼ੀ ਕੰਮ ਕੀਤਾ। ਵਿਆਹ ਹੋਣ ਤੋਂ ਬਾਅਦ ਮੇਰੇ ਨਾਲ ਮੇਰੀ ਜਾਲ੍ਹਾਂ ਵਾਲੀ ਭੈਣ ਬੋਲਣ ਤੋਂ ਕਿਨਾਰਾ ਕਰ ਗਈ। ਇਕ ਦਿਨ ਆ ਕੇ ਮੇਰੀ ਛੋਟੀ ਭੈਣ ਸੁਰਜੀਤ ਕੌਰ ਨੇ ਗੱਲਾਂ-ਗੱਲਾਂ ਵਿਚ ਕਹਿ ਦਿੱਤਾ, 'ਤੈਨੂੰ ਪਤਾ ਗਾਮੇ, ਮਹਿੰਦਰ ਕੀ ਬਹੂ ਨੇ ਕਿਹਾ ਕਿ ਗਾਮੇ ਮਾਮੇ ਨੇ ਮੇਰੇ ਮੋਢੇ ਪਾ ਹੱਥ ਰੱਖਿਆ,ਤਾਂ ਹੀ ਤਾਂ ਮਾਇਆ ਬੀਬੀ ਤੇਰੇ ਨਾਲ ਬੋਲਣ ਤੋਂ ਬੰਦ ਹੋ ਗਈ ' ਇਹ ਗੱਲ ਸੁਣ ਕੇ ਮੈਂ ਜਿਵੇਂ ਕਿਸੇ ਢੱਠੇ ਖੂਹ ਵਿਚ ਡਿੱਗ ਗਿਆ ਸਾਂ। ਮੈਂ ਜਾਲ੍ਹਾਂ ਪਿੰਡ ਜਾ ਕੇ ਆਪਣੀ ਪਿਆਰੀ ਭੈਣ ਨੂੰ ਇਹ ਸਪਸ਼ਟ ਕਰਨਾ ਚਾਹੁੰਦਾ ਸਾਂ ਕਿ ਮੈਂ ਇਸ ਤਰ੍ਹਾਂ ਕਦੇ ਕੁਝ ਨਹੀਂ ਕੀਤਾ, ਜੇ ਮੈਂ ਕਦੇ ਮਹਿੰਦਰ ਦੀ ਘਰਵਾਲੀ ਦੇ ਮੋਢੇ 'ਤੇ ਹੱਥ ਰੱਖਿਆ ਹੋਵੇਗਾ ਤਾਂ ਉਹ ਮੇਰੀ ਤਾਂ ਧੀਆਂ ਬਰਾਬਰ ਹੈ ਪਰ ਸੁਰਜੀਤ ਕੌਰ ਨੇ ਮੈਨੂੰ ਇਹ ਕਹਿ ਕੇ ਰੋਕ ਦਿੱਤਾ ਸੀ ਕਿ ਉਥੇ ਹੁਣ ਜਾਣਾ ਤੇਰਾ ਠੀਕ ਨਹੀਂ। ਮੇਰੀ ਉਹ ਭੈਣ ਮੇਰੇ ਭਰਾ ਦੇ ਮੁੰਡੇ ਅਮਰੀਕ ਸਿੰਘ ਦੇ ਵਿਆਹ ਵਿਚ ਆਈ ਹੋਈ ਸੀ। ਦੋ ਦਿਨ ਉਹ ਵਿਆਹ ਵਿਚ ਰਹੀ ਪਰ ਸਾਡੇ ਘਰ ਉਹ ਨਹੀਂ ਆਈ।

***ਆਤਮ ਪ੍ਰਕਾਸ਼ ਕਹਿੰਦੈ*** : ਸ਼ੱਕ ਦੀ ਅੱਗ ਰਿਸ਼ਤਿਆਂ ਦੇ ਪਿਆਰ ਨੂੰ ਸਾੜ ਕੇ ਸਵਾਹ ਕਰ ਦਿੰਦੀ ਹੈ।

ਮੈਂ ਸਵੇਰੇ ਹੀ ਫੀਲਡ ਵਿਚ ਗੰਨਾ ਚੈੱਕ ਕਰਨ ਲਈ ਜਾਣਾ ਸੀ। ਮੇਰੇ ਸਕੂਟਰ ਵਿਚ ਤੇਲ ਘੱਟ ਹੋਣ ਕਰਕੇ ਮੈਂ ਮਜਾਲ ਦੇ ਅੱਡੇ 'ਤੇ ਇਕ ਦੁਕਾਨਦਾਰ ਵਲੋਂ ਰੱਖਿਆ ਜਾਂਦਾ ਪੈਟਰੋਲ ਪਵਾਉਣ ਗਿਆ ਸਾਂ। ਅੱਡੇ ਵਿਚ ਸਵੇਰੇ-ਸਵੇਰੇ ਬੱਸ ਚੜ੍ਹਨ ਲਈ ਕਾਫ਼ੀ ਭੀੜ ਹੁੰਦੀ ਹੈ। ਜਦੋਂ ਮੈਂ ਤੇਲ ਪਵਾ ਕੇ ਵਾਪਸ ਮੁੜਨ ਲੱਗਿਆ ਤਾਂ ਸਾਹਮਣੇ ਮੇਰੀ ਭੈਣ ਮਾਇਆ ਤੇ ਉਸ ਦਾ ਘਰਵਾਲਾ ਨਾਰੰਗ ਸਿੰਘ ਬੈਠਾ ਮੈਨੂੰ ਨਜ਼ਰ ਆਇਆ। ਮੈਂ ਉਨ੍ਹਾਂ ਨੂੰ ਬਹੁਤ ਪਿਆਰ ਕਰਨ ਕਰਕੇ ਉਨ੍ਹਾਂ ਦੇ ਕੋਲ ਨੂੰ ਲੰਘ ਜਾਣਾ ਠੀਕ ਨਹੀਂ ਸਮਝਿਆ । ਮੈਂ ਸਕੂਟਰ 'ਤੇ ਹੀ ਬੈਠਾ ਇਕ ਪਾਸੇ ਪੈਰ ਲਾ ਕੇ ਮੇਰੀ ਭੈਣ ਤੇ ਭਣੋਈਏ ਨੂੰ ਮੱਥਾ ਟੇਕਿਆ ਸੀ,

ਨਾਲੇ ਮੈਂ ਕਿਹਾ ਸੀ, 'ਤੁਸੀਂ ਭੈਣੇ ਸਾਡੇ ਘਰੇ ਵੀ ਆ ਜਾਂਦੇ, ਅਸੀਂ ਤੁਹਾਨੂੰ ਉਡੀਕਦੇ ਰਹੇ, ਜੇਕਰ ਵੱਡਿਆਂ ਦੇ ਘਰ ਦੁੱਧ ਪੀਂਦੇ ਸੀ ਤਾਂ ਚਾਹ ਤਾਂ ਅਸੀਂ ਵੀ ਪਿਲਾ ਦਿੰਦੇ।' ਭੈਣ ਭਰੀ ਪੀਤੀ ਬੋਲੀ ਸੀ, 'ਤੂੰ ਨੀ ਉਧਰ ਆ ਸਕਦਾ ਸੀ' ਭੈਣ ਜਿਵੇਂ ਮੇਰੇ ਵਿਰੁੱਧ ਕਾਫ਼ੀ ਕੁਝ ਆਪਣੇ ਅੰਦਰ ਸਮਾਈ ਬੈਠੀ ਸੀ। ਮੈਂ ਕਿਹਾ, 'ਮੈਂ ਆਪਣੇ ਉਸ ਭਰਾ ਦੇ ਘਰੇ ਕਿਵੇਂ ਆਉਂਦਾ ਜਿਸ ਨੇ ਕਿ ਕਦੇ ਸਾਨੂੰ ਆਪਣੇ ਭਰਾ ਸਮਝਿਆ ਹੀ ਨਹੀਂ, ਮੈਂ ਤਾਂ ਉਸ ਨੂੰ ਕਲਯੁਗ ਦਾ ਰੂਪ ਮੰਨਦੈ।' ਮੈਂ ਇਹ ਗੱਲ ਸਰਸਰੀ ਕਹੀ ਸੀ ਪਰ ਭੈਣ ਮਾਇਆ ਨੇ ਆਪਣੇ ਪੈਰ ਵਿਚੋਂ ਜੁੱਤੀ ਕੱਢੀ ਤੇ ਮੇਰੇ ਸਿਰ ਵਿਚ ਅਣਗਿਣਤੀ ਦੇ ਤੌਰ 'ਤੇ ਮਾਰਨੀਆਂ ਸ਼ੁਰੂ ਕਰ ਦਿੱਤੀਆਂ। ਮੈਂ ਸੰਭਲ ਵੀ ਨਹੀਂ ਸਕਿਆ ਸਾਂ, ਮੇਰਾ ਸਕੂਟਰ ਵੀ ਗਿਰ ਗਿਆ ਸੀ ਪਰ ਉਹ ਮਾਰਨੋ ਨਹੀਂ ਹੱਟ ਰਹੀ ਸੀ। ਬੱਸ ਚੜ੍ਹਨ ਲਈ ਅੱਡੇ ਤੇ ਬੈਠੇ ਲੋਕ ਉਥੇ ਇਕੱਠੇ ਹੋ ਗਏ ਸਨ। ਮੇਰਾ ਭਣੋਈਆ ਕੋਲ ਖੜ੍ਹਾ ਡਰਨਿਆਂ ਵਾਂਗ ਵੇਖ ਰਿਹਾ ਸੀ।

***ਆਤਮ ਪ੍ਰਕਾਸ਼ ਕਹਿੰਦੈ :*** ਸਿਆਣਾ ਵਿਅਕਤੀ ਤਾਂ ਆਪਣੇ ਜਵਾਨ ਪੁੱਤ ਉੱਤੇ ਵੀ ਹੱਥ ਨਹੀਂ ਉਠਾਉਂਦਾ ਪਰ ਅੱਜ ਜੋ ਆਪਣੇ ਵਿਆਹੇ ਵਰ੍ਹੇ ਜਵਾਨ ਭਰਾ ਉੱਤੇ ਇਕ ਸਿਆਣੀ-ਬਿਆਣੀ ਭੈਣ ਨੇ ਆਮ ਲੋਕਾਂ ਸਾਹਮਣੇ ਬੜੀ ਬੇਰਹਿਮੀ ਨਾਲ ਹੱਥ ਚੁੱਕਿਆ ਹੈ ਇਸ ਨੂੰ ਆਪਣੇ ਅੰਦਰ ਜਜ਼ਬ ਕਰ ਲੈਣਾ ਬਹੁਤ ਵੱਡੀ ਗੱਲ ਹੋਵੇਗੀ।

***ਅਥਰੂ :*** ਮੈਂ ਕੁਝ ਵੀ ਕਰਨ ਦੇ ਸਮਰਥ ਨਹੀਂ ਸਾਂ। ਮੈਂ ਚਾਰ-ਚੁਫੇਰੇ ਖੜ੍ਹੇ ਲੋਕਾਂ ਦੀਆਂ ਨਜ਼ਰਾਂ ਨੂੰ ਆਪਣੇ ਵੱਲ ਸੁੱਟੇ ਜਾ ਰਹੇ ਕਹਿਰੇ ਤੀਰਾਂ ਵਾਂਗ ਸਮਝ ਰਿਹਾ ਸਾਂ। ਜਾਨੀ ਮੈਨੂੰ ਕਿਸੇ ਨੇ ਬੇਗੁਨਾਹ ਹੀ ਗੱਧੇ ਉੱਤੇ ਬਿਠਾ ਕੇ ਮੂੰਹ ਕਾਲਾ ਕਰਕੇ, ਗੱਲ ਵਿਚ ਛਿੱਤਰਾਂ ਦਾ ਹਾਰ ਪਾ ਕੇ ਸ਼ਹਿਰ ਦੀਆਂ ਉਨ੍ਹਾਂ ਗਲੀਆਂ ਵਿਚੋਂ ਕੱਢਿਆ ਗਿਆ ਸੀ, ਜਿਨ੍ਹਾਂ ਗਲੀਆਂ ਵਿਚ ਮੈਂ ਆਪਣਾ ਬਚਪਨ ਤੇ ਜਵਾਨੀ ਬਿਤਾਈ ਸੀ। ਮੈਂ ਸਕੂਟਰ ਸਟਾਰਟ ਕਰਕੇ ਉਥੋਂ ਤੁਰ ਪਿਆ ਸਾਂ, ਮੈਂ ਇਹ ਸਾਰੀ ਗੱਲ ਆਪਣੇ ਘਰ ਦੱਸੀ, ਦੂਜੀਆਂ ਦੋ ਭੈਣਾਂ ਨੂੰ ਦੱਸੀ ਪਰ ਇਸ ਗੱਲ ਦੇ ਨਿਤਾਰੇ ਲਈ ਕੋਈ ਮੇਰੀ ਮਦਦ ਵਿਚ ਨਹੀਂ ਆਇਆ। ਮੈਂ ਕਸਮ ਖਾ ਲਈ ਸੀ ਕਿ ਮੈਂ ਇਸ ਭੈਣ ਨਾਲ ਕਦੇ ਮੁੜ ਕੇ ਦੁਆ ਸਲਾਮ ਨਹੀਂ ਕਰਾਂਗਾ। ਅਚਾਨਕ ਹੀ ਮੇਰਾ ਭਣੋਈਆ ਨਾਰੰਗ ਸਿੰਘ ਅਕਾਲ ਚਲਾਣਾ ਕਰ ਗਿਆ। ਜੇਕਰ ਮੈਂ ਇਥੇ ਵੀ ਨਾ ਜਾਂਦਾ ਤਾਂ ਰਿਸ਼ਤਿਆਂ ਨੇ ਮੇਰੀ ਜ਼ਿੰਦਗੀ ਦੇ ਹਰੇਕ ਸੱਚ ਨੂੰ ਕਲੰਕਤ ਕਰ ਦੇਣਾ ਸੀ। ਮੈਨੂੰ ਉਥੇ ਵੀ ਜਾ ਕੇ ਇਕ ਭਰਾ ਵਜੋਂ ਸਾਰੀਆਂ ਰਸਮਾਂ ਨਿਭਾਉਣੀਆਂ ਪਈਆਂ। ਕਈ ਵਾਰੀ ਬਿਨਾਂ ਕੁਝ ਕੀਤਿਆਂ ਇਲਜਾਮ ਲਗਦੇ ਹਨ।

***ਕੀ ਇਹ ਵੀ ਸਿਆਸਤ ?*** ਕੇਂਦਰੀ ਮੰਤਰੀ ਸ੍ਰੀ ਅਰਜਨ ਸਿੰਘ ਵਲੋਂ ਰਾਖਵੇਂਕਰਨ ਦੇ ਮੁੱਦੇ ਵਿਚ ਆਪਣੇ ਆਪ ਨੂੰ ਚਟਾਨ ਵਾਂਗ ਖੜ੍ਹਾ ਕਰ ਰੱਖਿਆ ਸੀ। ਜਨਰਲ ਕੈਟਾਗਿਰੀ ਵਲੋਂ ਕੀਤੇ ਜਾ ਰਹੇ ਧਰਨੇ ਮੁਜ਼ਾਹਰੇ ਉਸ ਉੱਤੇ ਚੀਕਣੇ ਘੜੇ 'ਤੇ ਪਾਣੀ ਵਾਂਗ ਕੋਈ ਅਸਰ ਨਹੀਂ ਕਰ ਰਹੇ ਸਨ। ਇਸੇ ਸਮੇਂ ਮੈਡੀਕਲ ਕਾਲਜ ਪਟਿਆਲਾ ਵਿਚ ਐਸ. ਸੀ. ਵਿਦਿਆਰਥੀਆਂ ਨੂੰ ਜੇਲ੍ਹ ਵਿਚ ਡੱਕਿਆ ਹੋਇਆ ਸੀ। ਐਸ. ਸੀ. ਕਮਿਸ਼ਨ ਦੇ ਚੇਅਰਮੈਨ ਸ੍ਰੀ ਨਿਰੰਜਨ ਸਿੰਘ ਦੀ ਪਟਿਆਲਾ ਵਿਖੇ ਦਲਿਤਾਂ ਦੇ ਮਸਲਿਆਂ ਨੂੰ ਸੁਣਨ ਵਾਸਤੇ ਇਕ ਮੀਟਿੰਗ ਰੱਖੀ ਗਈ ਸੀ। ਇਥੇ ਇਕ ਐਸ. ਸੀ. ਸੰਸਥਾ ਦੇ ਕਾਰਕੁੰਨ ਸ੍ਰੀ ਸੁਨੀਲ ਦੱਤ ਨਾਲ ਮੇਰੀ ਮੁਲਾਕਾਤ ਹੋਈ। ਮੇਰੇ ਨਾਲ ਸ੍ਰੀ ਸੁਨੀਲ ਦੱਤ ਨੇ ਮੈਡੀਕਲ ਅਤੇ ਡੈਂਟਲ ਕਾਲਜ ਪਟਿਆਲਾ ਦੇ ਦਲਿਤ ਵਿਦਿਆਰਥੀਆਂ ਗੁਰਪਾਲ ਸਿੰਘ ਭੱਜਲ, ਗੜ੍ਹਸ਼ੰਕਰ,



(ਹੁਸਿਆਰਪੁਰ) ਗੁਰਪ੍ਰੀਤ ਸਿੰਘ ਲੁਧਿਆਣਾ ਮੈਨੂੰ ਮਿਲਾਏ, ਮੈਂ ਉਨ੍ਹਾਂ ਨੂੰ ਆਪਣੇ ਦੇਸ਼ ਸੇਵਕ ਦੇ ਪਟਿਆਲਾ ਸਬ-ਆਫ਼ਿਸ ਆਉਣ ਲਈ ਕਿਹਾ, ਉਹ ਪੁੱਜ ਗਏ।

ਡਾ. ਗੁਰਪਾਲ ਸਿੰਘ ਨੇ ਆਪਣੀ ਕਹਾਣੀ ਸੁਣਾਉਂਦਿਆਂ ਕਿਹਾ ਸੀ ਜਦੋਂ ਅਸੀਂ ਕਲਾਸ ਵਿਚ ਬਹਿੰਦੇ ਹਾਂ ਤਾਂ ਹਫ਼ਤੇ ਵਿਚ ਇਕ-ਦੋ ਵਾਰ ਸਾਨੂੰ ਕਲਾਸ ਵਿਚ ਇਹ ਕਹਿ ਕੇ ਖੜ੍ਹਾ ਕੀਤਾ ਜਾਂਦਾ ਰਿਹੈ ਕਿ ਤੁਹਾਡੇ ਵਿਚ ਰਿਜ਼ਰਵ ਕਿਹੜੇ ਹਨ। ਇਹ ਜ਼ਲਾਲਤ ਸਾਡੀ ਬਰਦਾਸ਼ਤ ਤੋਂ ਬਾਹਰ ਹੋ ਜਾਂਦੀ ਹੈ। ਇਕ ਦਿਨ ਤਾਂ ਸਾਡੇ ਇਕ ਵਿਦਿਆਰਥੀ ਨੂੰ ਪ੍ਰਿੰਸੀਪਲ ਨੇ ਹੋਸਟਲ ਦੀ ਕੰਟੀਨ ਵਿਚ ਖਾਣਾ ਖਾਂਦੇ ਨੂੰ ਵੀ ਜ਼ਲੀਲ ਕੀਤਾ ਸੀ।

***ਮੇਰਾ ਬੇਟਾ ਗਗਨਦੀਪ*** ਸਿਵਲ ਲਾਈਨ ਸਕੂਲ ਵਿਚ ਨਾਨ ਮੈਡੀਕਲ ਗਰੁੱਪ ਤਹਿਤ +1 'ਚ ਦਾਖਲ ਹੋਇਆ। ਮੇਰੀ ਹਮੇਸ਼ਾ ਆਦਤ ਰਹੀ ਹੈ ਕਿ ਮੈਂ ਆਪਣੀ ਜਾਤ ਕਦੇ ਨਹੀ ਛੁਪਾਉਂਦਾ ਅਤੇ ਨਾ ਆਪਣੇ ਬੱਚਿਆਂ ਨੂੰ ਜਾਤ ਛੁਪਾਉਣ ਦੀ ਆਗਿਆ ਦਿੰਦਾ ਹਾਂ, ਮੈਨੂੰ ਮੇਰੇ ਮਾਪਿਆਂ 'ਤੇ ਮਾਣ ਹੈ। ਮੈਨੂੰ ਗਗਨਦੀਪ ਕਹਿਣ ਲੱਗਿਆ ਕਿ ਸਾਨੂੰ ਹਫ਼ਤੇ ਵਿਚ ਇਕ ਦੋ ਵਾਰ ਕਲਾਸ ਵਿਚ ਰਿਜ਼ਰਵ ਦੇ ਕਹਿ ਕੇ ਖੜ੍ਹਾ ਕਰਕੇ ਵਾਰ-ਵਾਰ ਕਿਉਂ ਪੁੱਛਿਆ ਜਾਂਦਾ ਹੈ। ਉਸ ਕਿਹਾ ਸੀ ਕਿ ***ਸਾਡੀ ਜਾਤ ਕੀ ਏਨੀ ਮਾੜੀ ਹੈ,*** ਜਦੋਂ ਅਸੀਂ ਖੜ੍ਹੇ ਹੁੰਦੇ ਹਾਂ ਤਾਂ ਉਚੀਆਂ ਜਾਤੀਆਂ ਦੇ ਵਿਦਿਆਰਥੀ ਸਾਡੇ ਵੱਲ ਤਿਰਸਕਾਰ ਭਰੀਆਂ ਨਜ਼ਰਾਂ ਨਾਲ ਵੇਖਦੇ ਹਨ। ਮੈਨੂੰ ਸਕੂਲ ਦੇ ਮੇਰੇ ਜਾਣਕਾਰ ਅਧਿਆਪਕਾਂ ਨੇ ਪਹਿਲਾਂ ਹੀ ਕਹਿਣਾ ਸ਼ੁਰੂ ਕਰ ਦਿੱਤਾ ਸੀ ਕਿ ਤੁਹਾਡਾ ਬੱਚਾ ਨਲਾਇਕ ਹੈ। ਇਸ ਦਾ ਗਰੁੱਪ ਬਦਲ ਲਓ। ਨਿਮਾਹੀ ਦੇ ਪੇਪਰਾਂ ਵਿਚ ਗਗਨ ਸਾਰੇ ਵਿਸ਼ਿਆਂ ਵਿਚੋਂ ਫੇਲ੍ਹ ਸੀ। ਉਹ ਮੈਨੂੰ ਕਹਿੰਦਾ ਕਿ ਮੈਨੂੰ ਕਈ ਸਾਰੇ ਅਧਿਆਪਕ ਇਹ ਆ ਕੇ ਕਹਿੰਦੇ ਹਨ ਕਿ ਤੂੰ ਕਦੇ ਪਾਸ ਨਹੀਂ ਹੋ ਸਕਣਾ ਤਾਂ ਮੈਂ ਉਸ ਨੂੰ ਇਹ ਗੱਲ ਆਖੀ ਸੀ ਕਿ ਜੇਕਰ ਹੁਣ ਤੁਹਾਨੂੰ ਕੋਈ ਅਧਿਆਪਕ ਇਸ ਤਰ੍ਹਾਂ ਦੀ ਗੱਲ ਆਖਦਾ ਹੈ ਤਾਂ ਤੁਸੀਂ ਖੜ੍ਹੇ ਹੋ ਕੇ ਕਹਿ ਦੇਣਾ ਹੈ ਕਿ ਮੈਂ ਤੁਹਾਨੂੰ ਪਾਸ ਹੋ ਕੇ ਦਿਖਾਵਾਂਗਾ। ਦੋ ਮਹੀਨਿਆਂ ਦੀ ਸਖ਼ਤ ਮਿਹਨਤ ਤੋਂ ਬਾਅਦ ਗਗਨਦੀਪ ਪਾਸ ਹੋ ਗਿਆ ਸੀ।

***ਡਾ. ਗੁਰਪਾਲ*** ਨੇ ਮੈਨੂੰ ਅਜਿਹੀਆਂ ਗੱਲਾਂ ਸੁਣਾਉਂਦੇ ਹੋਏ ਕਈ ਵਾਰੀ ਗੱਚ ਵੀ ਭਰ ਲਿਆ। ਮੈਨੂੰ ਉਸ ਨੇ ਕਿਹਾ ਸੀ ਕਿ ਸਾਨੂੰ ਜਨਰਲ ਕੈਟਾਗਿਰੀ ਵਾਲੇ ਕੁਝ ਵਿਦਿਆਰਥੀ ਟੌਂਟ ਕਸਕੇ ਲੰਘਦੇ ਹਨ, ਕੁਝ ਸਾਡੇ ਨਾਲ ਪਿਆਰ ਵੀ ਕਰਦੇ ਹਨ, ਬਹੁਤ ਸਾਰਿਆਂ ਦਾ ਸਾਡੇ ਨਾਲ ਮਿਲਵਰਤਣ ਵੀ ਹੈ। ਇਕ ਦਿਨ ਸਾਨੂੰ ਇਕ ਜਨਰਲ ਵਿਦਿਆਰਥੀ ਨੇ ਟੌਂਟ ਕਸ ਦਿੱਤਾ ਤੇ ਸਾਡੀ ਉੱਥੇ ਬੋਲ-ਚਾਲ ਹੋ ਗਈ। ਦੂਜੇ ਦਿਨ ਬਾਹਰ ਦੇ ਬੰਦਿਆਂ ਨੂੰ ਲੈ ਕੇ ਜਨਰਲ ਵਿਦਿਆਰਥੀਆਂ ਨੇ ਕਾਲਜ ਕੈਂਪਸ ਵਿਚ ਆ ਕੇ ਸਾਡੇ ਸੁਭਾਵਕ ਖੜ੍ਹਿਆਂ ਉੱਤੇ ਹੀ ਹਮਲਾ ਕਰ ਦਿੱਤਾ। ਮੇਰੀ ਬਾਂਹ ਟੁੱਟ ਗਈ ਸੀ। ਕਈ ਮੁੰਡਿਆਂ ਦੇ ਸੱਟਾਂ ਲੱਗੀਆਂ। ਮੈਂ ਹਸਪਤਾਲ ਵਿਚ ਭਰਤੀ ਹੋ ਗਿਆ ਸਾਂ। ਪਿਛੋਂ ਪ੍ਰੋਫ਼ੈਸਰ ਡਾ.ਸੁਭਾਸ਼ ਕੌਸ਼ਲ ਨੇ ਸਾਡੇ ਤਿੰਨ ਵਿਦਿਆਰਥੀਆਂ ਡਾ. ਕ੍ਰਿਸ਼ਨ ਕੁਮਾਰ ਪਿੰਡ ਸੋਹਲ (ਗੁਰਦਾਸਪੁਰ), ਡਾ ਧਰਮਿੰਦਰ ਕੁਮਾਰ ਕਰਤਾਰਪੁਰ (ਜਲੰਧਰ) ਡਾ.ਭੁਪਿੰਦਰ ਕੁਮਾਰ ਮਲੌਟ (ਮੁਕਤਸਰ) ਨੂੰ ਦਫ਼ਤਰ ਵਿਚ ਬੁਲਾਇਆ ਤੇ ਉਨ੍ਹਾਂ ਨਾਲ ਗੱਲਾਂ ਕਰਨ ਦੇ ਬਹਾਨੇ ਉਨ੍ਹਾਂ ਨੂੰ ਦਫ਼ਤਰ ਵਿਚ ਬਿਠਾ ਕੇ ਹੀ ਪੁਲਿਸ ਕੋਲੋਂ ਗ੍ਰਿਫ਼ਤਾਰ ਕਰਵਾ ਦਿੱਤਾ। ਜਦੋਂ ਅਸੀਂ ਗ੍ਰਿਫ਼ਤਾਰੀ ਦਾ ਕਾਰਨ ਪੁੱਛਿਆ ਤਾਂ ਸਾਨੂੰ ਪਤਾ ਲੱਗਿਆ ਕਿ ਇਕ ਬਾਹਰਲੇ ਵਿਅਕਤੀ ਵਲੋਂ ਕਾਲਜ ਕੈਂਪਸ ਵਿਚ ਲੜਾਈ

ਦਰਸਾ ਕੇ ਸਾਡੇ ਖਿਲਾਫ਼ ਸਿਵਲ ਲਾਈਨ ਥਾਣਾ ਵਿਚ ਪਰਚਾ ਦਰਜ ਕਰਵਾਇਆ ਹੈ ਜਿਸ ਵਿਚ ਹੋਰ ਧਾਰਾਵਾਂ ਦੇ ਨਾਲ-ਨਾਲ 307 ਵੀ ਲਗਾਈ ਗਈ ਹੈ। ਸਾਡੇ ਬਿਆਨ ਵੀ ਪੁਲਿਸ ਲਿਖ ਕੇ ਲੈ ਗਈ ਸੀ ਪਰ ਸਾਡਾ ਕਿਸੇ ਨੇ ਕੋਈ ਪਰਚਾ ਦਰਜ ਨਹੀਂ ਕੀਤਾ। ਕਾਲਜ ਪ੍ਰਿੰਸੀਪਲ ਨਾਲ ਅਸੀਂ ਵਾਰ-ਵਾਰ ਰਾਬਤਾ ਕਾਇਮ ਕਰਨ ਦੀ ਕੋਸ਼ਿਸ਼ ਕਰ ਰਹੇ ਸਾਂ ਪਰ ਸਾਨੂੰ ਉਹ ਮਿਲਣ ਲਈ ਟਾਈਮ ਨਹੀਂ ਦੇ ਰਹੇ ਸਨ।

***ਆਤਮ ਪ੍ਰਕਾਸ਼ ਕਹਿੰਦੈ :*** ਵਿਦਿਅਕ ਸੰਸਥਾਵਾਂ ਦੇ ਮੁਖੀ ਵਿਦਿਆਰਥੀਆਂ ਦੇ ਕੇਅਰ ਟੇਕਰ ਹੁੰਦੇ ਹਨ। ਕਾਲਜ ਵਿਚ ਹੁੰਦੀ ਵਿਦਿਆਰਥੀਆਂ ਵਿਚ ਤੂੰ-ਤੂੰ ਮੈਂ-ਮੈਂ ਵਿਕਰਾਲ ਰੂਪ ਨਾ ਧਾਰਨ ਕਰ ਜਾਵੇ, ਇਸ ਲਈ ਉਹ ਇਸ ਨੂੰ ਪਹਿਲਾਂ ਹੀ ਨਬੇੜਣ ਦੇ ਜ਼ਿੰਮੇਵਾਰ ਹੁੰਦੇ ਹਨ। ਜੇਕਰ ਸੰਸਥਾ ਦੀ ਚਾਰਦੀਵਾਰੀ ਅੰਦਰ (ਕੈਂਪਸ ਵਿਚ) ਕੋਈ ਬਾਹਰਲਾ ਵਿਅਕਤੀ ਆ ਕੇ ਵਿਦਿਆਰਥੀਆਂ ਨੂੰ ਕੁੱਟਦਾ-ਮਾਰਦਾ ਹੈ ਜਾਂ ਬਦਤਮੀਜ਼ੀ ਕਰਦਾ ਹੈ ਤਾਂ ਉਸ ਦੀ ਸੰਭਾਲ ਕਰਨਾ ਪ੍ਰਿੰਸੀਪਲ ਦੀ ਜ਼ਿੰਮੇਵਾਰੀ ਹੁੰਦੀ ਹੈ। ਕਿਉਂਕਿ ਉਹ ਮਾਪਿਆਂ ਨੂੰ ਜਵਾਬਦੇਹ ਹਨ। ਜੇਕਰ ਕੋਈ ਵਿਦਿਅਕ ਸੰਸਥਾ ਦਾ ਮੁਖੀ ਇਸ ਤਰ੍ਹਾਂ ਕਰਨ ਵਿਚ ਅਣਗਹਿਲੀ ਵਰਤਦਾ ਹੈ ਤਾਂ ਅਣਗਹਿਲੀ ਵਰਤਣ ਦੀਆਂ ਕਾਨੂੰਨੀ ਧਾਰਾਵਾਂ ਤਹਿਤ ਉਸ ਵਿਰੁੱਧ ਵੀ ਕਾਰਵਾਈ ਹੋ ਸਕਦੀ ਹੈ।

ਅਰਥ ਸ਼ਾਸਤਰੀ ਤੇ ਕਾਨੂੰਨੀ ਮਾਹਿਰ ਮਾਸਟਰ ਸ਼ੇਰ ਸਿੰਘ ਨੇ ਕਿਹਾ, 'ਮੈਡੀਕਲ ਕਾਲਜ ਦੀ ਪ੍ਰਿੰਸੀਪਲ ਨੇ ਜਨਰਲ ਵਿਦਿਆਰਥੀਆਂ ਦੀ ਪੱਖਬਾਜ਼ੀ ਕਰਦੇ ਹੋਏ ਬਾਹਰਲੇ ਵਿਅਕਤੀਆਂ ਵਲੋਂ ਕੈਂਪਸ ਵਿਚ ਆ ਕੇ ਦਲਿਤ ਵਿਦਿਆਰਥੀਆਂ ਦੀ ਕੁੱਟਮਾਰ ਕਰਨ ਨੂੰ ਸ਼ਹਿ ਦਿੱਤੀ ਪ੍ਰਤੀਤ ਹੁੰਦੀ ਹੈ, ਇਸ ਲਈ ਉਸ ਵਿਰੁੱਧ ਵੀ ਕਾਨੂੰਨੀ ਕਾਰਵਾਈ ਕਰਨੀ ਬਣਦੀ ਹੈ।'

ਤਿੰਨ ਵਿਦਿਆਰਥੀ ਜੇਲ੍ਹ ਵਿਚ ਸੜਦੇ ਰਹੇ, ਦਲਿਤ ਗਰੀਬ ਵਿਦਿਆਰਥੀਆਂ ਨੂੰ ਡਾਕਟਰ ਬਣਨ ਲਈ ਮੈਡੀਕਲ ਕਾਲਜਾਂ ਵਿਚ ਦਾਖਲਾ ਲੈਣਾ ਹੀ ਬੜੀ ਮੁਸ਼ਕਿਲ ਗੱਲ ਹੈ ਪਰ ਜੇਕਰ ਕੁਝ ਦਲਿਤ ਵਿਦਿਆਰਥੀ ਆਪਣੀ ਮਿਹਨਤ ਸਦਕਾ ਮੈਰਿਟ ਵਿਚ ਆ ਕੇ ਸੰਵਿਧਾਨ ਵਲੋਂ ਦਿੱਤੀਆਂ ਸਹੂਲਤਾਂ ਦਾ ਲਾਭ ਲੈਣ ਤੋਂ ਬਾਅਦ ਡਾਕਟਰ ਬਣਨ ਲਈ ਆਉਂਦੇ ਹਨ ਤਾਂ ਇਹ ਗਰੀਬੀ ਖਤਮ ਕਰਨ ਦਾ ਇਕ ਵੱਡਾ ਕਾਰਨ ਵੀ ਬਣਦਾ ਹੈ। ਜੇਲ੍ਹ ਵਿਚ ਸੜਦੇ ਵਿਦਿਆਰਥੀਆਂ ਦੀ ਪੜ੍ਹਾਈ ਦਾ ਵੱਡਾ ਨੁਕਸਾਨ ਹੋ ਰਿਹਾ ਸੀ। ਅਚਾਨਕ ਮੇਰੇ ਕੋਲ ਦਫ਼ਤਰ ਵਿਚ ਪ੍ਰੈਸ ਬਿਆਨ ਦੇਣ ਲਈ ਦਲਿਤ ਭਲਾਈ ਫੈਡਰੇਸ਼ਨ ਦੇ ਆਗੂ ਆ ਗਏ। ਡਾ. ਗੁਰਪਾਲ ਨੇ ਉਨ੍ਹਾਂ ਨੂੰ ਆਪਣੀ ਵਿਥਿਆ ਸੁਣਾਈ। ਵਿਥਿਆ ਸੁਣ ਕੇ ਭਾਵੁਕ ਹੁੰਦਿਆਂ ਦਲਿਤ ਭਲਾਈ ਫੈਡਰੇਸ਼ਨ ਵਾਲਿਆਂ ਨੇ ਉਨ੍ਹਾਂ ਦੇ ਹੱਕ ਵਿਚ ਕੁੱਦਣ ਦਾ ਫੈਸਲਾ ਕਰ ਲਿਆ। ਐਸ. ਸੀ. ਕਮਿਸ਼ਨ ਦੇ ਚੇਅਰਮੈਨ ਵੀ ਇਸ ਕੇਸ ਬਾਬਤ ਪਤਾ ਨਹੀਂ ਕਿਹੜੀਆਂ ਮਜਬੂਰੀਆਂ ਕਾਰਨ ਚੁੱਪ ਧਾਰ ਗਏ ਸਨ ਜਾਂ ਫਿਰ ਇਹ ਕਮਿਸ਼ਨ ਸਿਰਫ਼ ਸਿਆਸਤ ਦੇ ਬੰਧਨਾਂ ਵਿਚ ਹੀ ਕੰਮ ਕਰਦੇ ਹਨ। ਸਿਆਸੀ ਦਬਾਅ ਹੇਠਾਂ ਦਲਿਤ ਮਸਲਿਆਂ ਨੂੰ ਨਜ਼ਰ-ਅੰਦਾਜ਼ ਕਰਦੇ ਹਨ।

ਡਾ. ਗੁਰਪਾਲ ਸਿੰਘ ਨੂੰ ਦਲਿਤ ਭਲਾਈ ਫੈਡਰੇਸ਼ਨ ਵਾਲਿਆਂ ਨੇ ਪ੍ਰੈਸ ਕਾਨਫਰੰਸ ਕਰਨ ਲਈ ਪ੍ਰੈਸ ਦੇ ਨਾਂ ਹੇਠ ਇਕ ਸੱਦਾ ਪੱਤਰ ਆਪਣੇ ਹੀ ਲੈਟਰਪੈਡ 'ਤੇ ਬਣਾ ਕੇ ਦੇ ਦਿੱਤਾ। ਡਾ. ਗੁਰਪਾਲ ਸਾਰੇ ਪੱਤਰਕਾਰਾਂ ਨੂੰ ਸੱਦਾ ਪੱਤਰ ਵੰਡ ਆਇਆ। ਦੂਜੇ ਦਿਨ 3



ਵਜੇ ਪ੍ਰਭਾਤ ਪਰਵਾਨਾ ਪਟਿਆਲਾ ਵਿਖੇ ਪ੍ਰੈਸ ਕਾਨਫਰੰਸ ਰੱਖੀ ਗਈ। ਸਾਰੀ ਪ੍ਰੈਸ ਮੌਕੇ 'ਤੇ ਪਹੁੰਚ ਗਈ ਪਰ ਦਲਿਤ ਭਲਾਈ ਫੈਡਰੇਸ਼ਨ ਵਾਲੇ ਅਜੇ ਨਹੀਂ ਆਏ ਸਨ। ਮੈਂ ਬਾਹਰ ਪਾਣੀ ਪੀਣ ਹੀ ਨਿਕਲਿਆ ਸਾਂ ਤੇ ਮੈਨੂੰ ਉਨ੍ਹਾਂ ਬਾਹਰ ਖੜਿਆਂ ਨੇ ਕਿਹਾ ਸੀ, 'ਇਹ ਮੁੰਡੇ ਗਲਤ ਹਨ, ਅਸੀਂ ਇਨ੍ਹਾਂ ਦੇ ਪੱਖ ਵਿਚ ਕੋਈ ਬਿਆਨ ਨਹੀਂ ਦੇ ਸਕਦੇ।' ਅੰਦਰ ਪ੍ਰੈਸ ਨਾਲ ਹਾਲ ਖਚਾਖਚ ਭਰਿਆ ਪਿਆ ਸੀ। ਡਾ. ਗੁਰਪਾਲ ਹੋਰਾਂ ਦਾ ਕਾਨਫਰੰਸ 'ਤੇ ਖਰਚਾ ਵੀ ਕਾਫ਼ੀ ਹੋ ਗਿਆ ਸੀ ਤਾਂ ਉਨ੍ਹਾਂ ਨੇ ਪ੍ਰੈਸ ਕਾਨਫਰੰਸ ਦਲਿਤ ਭਲਾਈ ਫੈਡਰੇਸ਼ਨ ਬਾਰੇ ਹੀ ਕਰ ਦਿੱਤੀ। ਪ੍ਰੈਸ ਨੂੰ ਪਤਾ ਸੀ ਕਿ ਮੁੱਦਾ ਅਸਲ ਵਿਚ ਕੋਈ ਹੋਰ ਸੀ ਇਹ ਮੁੱਦਾ ਕੋਈ ਹੋਰ ਬਣਾ ਦਿੱਤਾ ਗਿਆ। ਪ੍ਰੈਸ ਨੇ ਪੁੱਛਿਆ ਕਿ ਤੁਸੀਂ ਮੈਡੀਕਲ ਕਾਲਜ ਦੇ ਦਲਿਤ ਵਿਦਿਆਰਥੀਆਂ ਦੇ ਪੱਖ ਵਿਚ ਪ੍ਰੈਸ ਕਾਨਫਰੰਸ ਕਰਨ ਆਏ ਸੀ ਤਾਂ ਫੈਡਰੇਸ਼ਨ ਦੇ ਆਗੂਆਂ ਨੇ ਕਿਹਾ ਕਿ ਅਸੀਂ ਅਜੇ ਪੜਤਾਲ ਕਰ ਰਹੇ ਹਾਂ, ਪੜਤਾਲ ਕਰਨ ਤੋਂ ਬਾਅਦ ਇਨ੍ਹਾਂ ਦਾ ਪੱਖ ਕਰਾਂਗੇ। ਇਸ ਸਮੇਂ ਪਟਿਆਲੇ ਦੀ ਸਾਰੀ ਪ੍ਰੈਸ ਦੇ ਦਿਮਾਗ ਵਿਚ ਇਹਨਾਂ ਦਲਿਤ ਵਿਦਿਆਰਥੀਆਂ ਦਾ ਅਕਸ ਅਪਰਾਧੀ ਕਿਸਮ ਦਾ ਜ਼ਾਹਿਰ ਹੋ ਗਿਆ ਸੀ। ਕਿਉਂਕਿ ਲੜਾਈ ਹੋਣ ਸਮੇਂ ਵੀ ਮੀਡੀਆ ਨੇ ਇਹੀ ਖ਼ਬਰ ਲਾਈ ਸੀ ਕਿ ਮੈਡੀਕਲ ਕਾਲਜ ਵਿਚ ਕੁਝ ਅਪਰਾਧੀ ਕਿਸਮ ਦੇ ਵਿਦਿਆਰਥੀਆਂ ਵਿਰੁੱਧ ਪਰਚਾ ਦਰਜ। ਬਾਅਦ ਵਿਚ ਡਾ. ਗੁਰਪਾਲ ਪਟਿਆਲਾ ਦੀ ਪ੍ਰੈਸ ਕੋਲ ਪ੍ਰੈਸ ਬਿਆਨ ਭੇਜਦਾ ਰਿਹਾ ਪਰ ਕੁਝ ਕੁ ਅਖ਼ਬਾਰਾਂ ਤੋਂ ਬਿਨਾਂ ਕਿਸੇ ਅਖ਼ਬਾਰ ਨੇ ਡਾ. ਗੁਰਪਾਲ ਹੋਰਾਂ ਦੀ ਖ਼ਬਰ ਨਹੀਂ ਲਗਾਈ। ਮੈਂ ਹੈਰਾਨ ਸਾਂ ਕਿ ਦਲਿਤ ਭਲਾਈ ਫੈਡਰੇਸ਼ਨ ਵਾਲਿਆਂ ਨੇ ਯਕਦਮ ਇਨ੍ਹਾਂ ਦੀ ਪੱਖ ਕਰਨ ਤੋਂ ਇਨਕਾਰ ਕਿਉਂ ਕਰ ਦਿੱਤਾ?

ਡਾ. ਗੁਰਪਾਲ ਨੇ ਮੈਨੂੰ ਕਿਹਾ ਸੀ ਕਿ ਦਲਿਤ ਭਲਾਈ ਫੈਡਰੇਸ਼ਨ ਦੇ ਆਗੂ ਦਾ ਮੁੰਡਾ ਮੈਡੀਕਲ ਕਾਲਜ ਵਿਚ ਪੜ੍ਹ ਰਿਹਾ ਹੈ। ਮੈਡੀਕਲ ਕਾਲਜ ਵਿਚ ਇਕ ਪ੍ਰੋਫੈਸਰ ਬੇਸ਼ੱਕ ਦਲਿਤ ਜਾਤੀ ਨਾਲ ਸਬੰਧ ਰੱਖਦਾ ਹੈ ਪਰ ਉਸ ਨੇ ਡਾ. ਕ੍ਰਿਸ਼ਨ ਨਾਲ ਅਤਿ ਦਰਜੇ ਦੀ ਘ੍ਰਿਣਾਮਈ ਕਾਰਵਾਈ ਕੀਤੀ ਸੀ ਤਾਂ ਡਾ. ਕ੍ਰਿਸ਼ਨ ਨੇ ਦਲਿਤ ਪ੍ਰੋਫੈਸਰ ਦੇ ਘਰੇ ਜਾ ਕੇ ਉਸ ਨੂੰ ਸਬਕ ਸਿਖਾਇਆ ਸੀ। ਦਲਿਤ ਪ੍ਰੋਫੈਸਰ ਨੂੰ ਮੈਡੀਕਲ ਕਾਲਜ ਦੇ ਪ੍ਰਸ਼ਾਸਨ ਵਲੋਂ ਹੁਣ ਵਰਤਿਆ ਜਾ ਰਿਹਾ ਸੀ। ਭਾਵੇਂ ਕਿ ਵਾਈਸ ਪ੍ਰਿੰਸੀਪਲ ਵੀ ਰਿਜ਼ਰਵ ਨਾਲ ਸਬੰਧਤ ਹਨ ਪਰ ਉਸ ਨੂੰ ਵੀ ਹੁਣ ਰਿਜ਼ਰਵ ਦੇ ਖਿਲਾਫ਼ ਵਰਤਿਆ ਜਾ ਰਿਹਾ ਸੀ। ਪ੍ਰਸ਼ਾਸਨ ਵਲੋਂ ਕਿਹਾ ਗਿਆ ਕਿ ਇਹਨਾਂ ਵਿਦਿਆਰਥੀਆਂ ਖਿਲਾਫ਼ ਜੋ ਕਾਰਵਾਈ ਹੋਈ ਹੈ ਉਹ ਸਹੀ ਹੈ ਇਸੇ ਕਰਕੇ ਦਲਿਤ ਭਲਾਈ ਫੈਡਰੇਸ਼ਨ ਵਾਲੇ ਉਨ੍ਹਾਂ ਲੋਕਾਂ ਦੀਆਂ ਗੱਲਾਂ ਵਿਚ ਆਮ ਵਾਂਗ ਹੀ ਆ ਗਏ ਸਨ। ਕੁਝ ਆਪਣੇ ਨਿੱਜੀ ਲਾਭ ਨੂੰ ਮੁੱਖ ਰੱਖਦਿਆਂ ਉਨ੍ਹਾਂ ਨੇ ਆਪਣੇ ਦਲਿਤ ਭਲਾਈ ਫੈਡਰੇਸ਼ਨ ਦੇ ਵਿਧਾਨਾਂ ਨੂੰ ਵੀ ਛਿੱਕੇ ਟੰਗ ਦਿੱਤਾ ਸੀ।

***ਆਤਮ ਪ੍ਰਕਾਸ਼ ਕਹਿੰਦੈ :*** ਬਹੁਤ ਸਾਰੀਆਂ ਜਥੇਬੰਦੀਆਂ ਸਿਰਫ਼ ਦਲਿਤਾਂ ਦਾ ਨਾਂ ਵਰਤ ਰਹੀਆਂ ਹਨ। ਅਸਲ ਵਿਚ ਉਹ ਕਿਸੇ ਨਾ ਕਿਸੇ ਦੇ ਪੱਖ ਵਿਚ ਖੜ੍ਹੀਆਂ ਹੁੰਦੀਆਂ ਹਨ। ਉਨ੍ਹਾਂ ਦੇ ਨਿੱਜੀ ਮੁਫ਼ਾਦ ਵੀ ਹੁੰਦੇ ਹਨ। ਕੋਈ ਅਕਾਲੀ ਦਲ ਦੇ ਨਾਲ ਸਬੰਧਤ ਹੈ, ਕੋਈ ਕਾਂਗਰਸ ਦੇ ਤੇ ਕੋਈ ਕਿਸੇ ਹੋਰ ਸਿਆਸੀ ਪਾਰਟੀ ਦੇ ਨਾਲ। ਉਹ ਆਪਣੇ ਜਨਰਲ ਕੈਟਾਗਿਰੀ ਦੇ ਆਕਿਆਂ ਦੀ ਹਕੂਮਤ ਮੰਨਦੇ ਹੋਏ ਉਨ੍ਹਾਂ ਦੇ ਹੀ ਹੁਕਮ ਵਜਾਉਂਦੇ ਹਨ। ਉਨ੍ਹਾਂ ਨੂੰ ਦਲਿਤਾਂ ਦੀਆਂ ਭਾਵਨਾਵਾਂ ਨਾਲ ਕੋਈ ਸਰੋਕਾਰ ਨਹੀਂ ਹੁੰਦਾ। ਇਸੇ ਕਰਕੇ

ਦਲਿਤ ਵਰਗ ਅੱਜ ਅਸੰਤੁਸ਼ਟ ਜਾਪ ਰਿਹਾ ਹੈ। ਭਾਵੇਂ ਕਿ ਸਰਕਾਰਾਂ ਵਿਚ ਵੀ ਦਲਿਤ ਮੰਤਰੀ ਵਿਧਾਇਕ ਬਣਦੇ ਹਨ। ਐਮ. ਪੀ. ਤੋਂ ਲੈ ਕੇ ਉਚ ਅਹੁਦਿਆਂ 'ਤੇ ਵੀ ਦਲਿਤ ਬੈਠੇ ਹਨ ਪਰ ਉਹ ਦਲਿਤ ਸਿਰਫ਼ ਰਾਖਵੇਂਕਰਨ ਦਾ ਫਾਇਦਾ ਹੀ ਲੈ ਰਹੇ ਹਨ।

***ਆਤਮ ਪ੍ਰਕਾਸ਼ ਫਿਰ ਕਹਿੰਦੈ*** : ਮੈਂ ਉਨ੍ਹਾਂ ਲੋਕਾਂ ਨੂੰ ਇਹ ਸਪਸ਼ਟ ਕਹਿਣਾ ਚਾਹਾਂਗਾ, ਜੋ ਲੋਕ ਫਾਰਮ ਵਿਚ ਐਸ. ਸੀ. ਲਫ਼ਜ਼ ਲਿਖ ਕੇ ਰਾਖਵੇਂਕਰਨ ਦਾ ਫਾਇਦਾ ਲੈਂਦੇ ਹਨ ਜੇਕਰ ਉਹ ਵਿਅਕਤੀ ਆਪਣੀਆਂ ਜੜ੍ਹਾਂ ਵੱਲ ਧਿਆਨ ਨਹੀਂ ਰੱਖਣਗੇ ਤਾਂ ਸਮਾਂ ਉਨ੍ਹਾਂ ਨੂੰ ਪੁੱਟ ਕੇ ਉਖਾੜ ਸੁੱਟੇਗਾ। ਜੇਕਰ ਉਹ ਦਲਿਤ ਲੋਕਾਂ ਦੇ ਪੱਖ ਵਿਚ ਹਾਅ ਦਾ ਨਾਅਰਾ ਨਹੀਂ ਮਾਰ ਸਕਦੇ ਤਾਂ ਉਹ ਇਹ ਸੋਚਣ ਕਿ ਫਾਰਮ ਵਿਚ ਜੋ ਉਨ੍ਹਾਂ ਐਸ. ਸੀ. ਲਫ਼ਜ਼ ਲਿਖ ਕੇ, ਐਸ. ਸੀ. ਲਫ਼ਜ਼ ਨੂੰ ਪੌੜੀ ਬਣਾ ਕੇ ਏਨੀਆਂ ਉਚਾਈਆਂ ਉੱਤੇ ਪਹੁੰਚਣ ਵਿਚ ਕਾਮਯਾਬੀ ਹਾਸਲ ਕੀਤੀ ਹੈ ਤਾਂ ਕੀ ਉਹ ਐਸ. ਸੀ. ਨਾਲ ਇਨਸਾਫ਼ ਕਰ ਰਹੇ ਹਨ? ਉਹ ਆਪਣੇ ਪਿਛੇ ਲੱਗੀ ਹੋਈ ਅਮੀਰੀ ਦੀ ਪੂਛ ਨੂੰ ਛੱਡਣਾ ਨਹੀਂ ਚਾਹੁੰਦੇ ਤਾਂ ਹੀ ਤਾਂ ਜਨਰਲ ਕੈਟਾਗਿਰੀ ਵਲੋਂ ਮੰਗੀ ਜਾ ਰਹੀ ਆਰਥਿਕ ਆਧਾਰ 'ਤੇ ਰਾਖਵੇਂਕਰਨ ਦੀ ਮੰਗ ਮੈਂ ਕਈ ਵਾਰ ਜਾਇਜ਼ ਕਰਾਰ ਦੇ ਦਿੰਦਾ ਹਾਂ। ਅਮੀਰ ਹੋ ਚੁੱਕੇ ਐਸ. ਸੀ. ਨੂੰ ਰਾਖਵੇਂਕਰਨ ਦਾ ਹੱਕ ਲੈਣ ਦਾ ਕੋਈ ਅਧਿਕਾਰ ਨਹੀਂ। ਅਸਲ ਵਿਚ ਰਾਖਵੇਂਕਰਨ ਦਾ ਅਧਿਕਾਰ ਉਨ੍ਹਾਂ ਗਰੀਬਾਂ ਤੱਕ ਪਹੁੰਚਣਾ ਜ਼ਰੂਰੀ ਹੈ ਜਿਹੜੇ ਗਰੀਬ ਰੋਟੀ ਤੋਂ ਵੀ ਮੁਹਤਾਜ਼ ਹਨ।

***ਆਤਮ ਪ੍ਰਕਾਸ਼ ਸੱਚ ਦੇ ਹੋਰ ਨੇੜੇ ਹੋਕੇ ਇਹ ਵੀ ਕਹਿ ਦਿੰਦਾ ਹੈ*** ਕਿ ਸਾਰੀ ਉਮਰ ਜਾਤੀ ਜਲਾਲਤ ਝੱਲਣ ਵਾਲਾ ਦਲਿਤ ਜੇਕਰ ਸੰਵਿਧਾਨਿਕ ਤੌਰ ਤੇ ਮਿਲੇ ਹੱਕ ਨਾਲ ਅਮੀਰ ਹੋਕੇ ਜਿੰਦਗੀ ਸੁਖਾਲੀ ਕਰ ਲੈਂਦਾ ਹੈ ਤਾਂ ਕੀ ਮਾੜੀ ਗਲ ਹੈ, ਅਫਸੋਸ, ਤਾਂ ਵੀ ਜਾਤੀ ਜਲਾਲਤ ਉਸ ਦਾ ਪਿੱਛਾ ਨਹੀ ਛਡਦੀ, ਜੱਟ ਬ੍ਰਾਹਮਣ ਹੋਰ ਸਵਰਨ ਜਾਤੀਆਂ ਵਿਚ ਕਹਾਉਣ ਵਾਲੇ ਲੋਕ ਆਪਣੀ ਤੁੱਛ ਸੋਚ ਨਾਲ ਆਪਾ ਵਿਰੋਧੀ ਗੱਲਾਂ ਕਰਦੇ ਹਨ ਜਿਵੇਂ ਕਿ ਕਹਿੰਦੇ ਹਨ ਕਿ ਇਹ ਦਲਿਤ ਜਥੇਬੰਦੀਆਂ, ਸੰਸਥਾਵਾਂ, ਸਿਆਸੀ ਪਾਰਟੀਆਂ ਜਾਤ ਪਾਤ ਫੈਲਾ ਰਹੀਆਂ ਹਨ, ਜਾਤਾਂ ਪਾਤਾਂ ਦੇ ਨਾਂ ਤੇ ਵੰਡੀਆਂ ਪਾ ਰਹੀਆਂ ਹਨ। ਜਦ ਕਿ ਜਾਤ ਪਾਤ ਫੈਲਾਉਣ ਵਾਲੇ ਤਾਂ ਇਹ ਖੁਦ ਉਚੀਆਂ ਜਾਤਾਂ ਦੇ ਲੋਕ ਹਨ, ਆਪਣੇ ਨਾਂ ਪਿੱਛੇ ਸ਼ਰਮਾਂ, ਸੰਧੂ, ਸਿੱਧੂ, ਢਿਲੋਂ, ਬਾਤਿਸ਼, ਵਾਲੀਆ, ਆਦਿ ਆਦਿ ਕਿੰਨੀਆਂ ਹੀ ਉੱਚ ਜਾਤਾਂ ਦੀਆਂ 'ਸਬ ਕਾਸਟਾਂ' ਲਗਾ ਕੇ ਆਪਣੇ ਆਪ ਨੂੰ ਸਮਾਜ ਦੇ ਸਭ ਤੋਂ ਉਚੇ ਕਹਾਉਣ ਦਾ ਭਰਮ ਪਾਲਦੇ ਹਨ, ਕੀ ਕਦੇ ਸਮਾਜ ਦੀ ਕਿਸੇ ਉਚੀ ਜਾਤੀ ਵਾਲੇ ਨੇ ਮਨੂ ਦਾ ਪੁਤਲਾ ਸਾੜਿਆ ਹੈ? ਸਿੱਖ ਧਰਮ ਵਿਚ ਜਾਤ ਪ੍ਰਥਾ ਮੁੱਢੋ ਹੀ ਰੱਦ ਹੈ ਪਰ ਆਮ ਵੇਖਿਆ ਜਾ ਸਕਦਾ ਹੈ ਕਿ ਕਿੰਨੇ ਹੀ ਸਿੱਖੀ ਦੇ ਮੁਦਈ ਕਹਾਉਣ ਵਾਲੇ ਲੋਕ ਆਪਣੀ ਉਚੀ ਜਾਤ ਦੇ ਲੇਬਲ ਨੂੰ ਕਿਵੇਂ ਹੁੱਬ ਕੇ ਪ੍ਰਚਾਰਦੇ ਹਨ, ਕੀ ਇਹ ਜਾਤ ਪਾਤ ਨਹੀ ਫੈਲਾਈ ਜਾ ਰਹੀ? ਫਰਕ ਸਿਰਫ ਇਨਾ ਹੀ ਹੈ ਕਿ ਦਲਿਤ ਆਪਣਾ ਹੱਕ ਲੈਣ ਲਈ ਵੀ ਜਾਤ ਦੀ ਗੱਲ ਨਿਮੋਝੂਣੇ ਹੋ ਕੇ ਕਰਦੇ ਹਨ। ਸਭ ਨੂੰ ਬਰਾਬਰਤਾ ਦਾ ਹੱਕ ਦਿਵਾਉਣ ਲਈ ਸਿੱਖ ਰਾਜ ਸਥਾਪਤ ਕਰਨ ਦੀ ਗਲ ਕੀਤੀ ਜਾ ਰਹੀ ਹੈ, ਪਰ ਅਜ ਵੀ ਕਿਉਂ ਨਹੀ ਰੰਗਰੇਟੇ ਗੁਰੂ ਕੇ ਬੇਟੇ, ਰਵੀਦਾਸੀਆਂ ਆਦਿ 37 ਜਾਤਾਂ ਨਾਲ ਵਿਤਕਰਾ ਬੰਦ ਕੀਤਾ ਜਾ ਰਿਹਾ, ਕਿਉਂ ਨਹੀਂ? ਸਿੱਖੀ ਦੇ ਮੁਦਈ ਸਿੰਘ ਸਾਹਿਬਾਨ ਜੀਓ ਸੱਚ ਝੂਠ ਕੀ ਹੈ?

***ਪ੍ਰਵਾਸੀ ਮੈਗਜ਼ੀਨ 'ਚ ਸ਼ਮੀਲ ਅਤੇ ਖੁਸ਼ਹਾਲ ਲਾਲੀ ਲਿਖਦੇ ਹਨ : ਨੈਸ਼ਨਲ ਸਰਵੇ*** **ਮੁਤਾਬਿਕ ਭਾਰਤ ਵਿਚ ਉਚ ਜਾਤੀ ਦੇ ਹਿੰਦੂਆਂ 'ਚ 1000 ਪਿੱਛੇ 253 ਗਰੈਜੂਏਟ ਹਨ ਜਦ ਕਿ ਓ ਬੀ ਸੀ 'ਚ 1000 ਪਿਛੇ ਸਿਰਫ 86। ਪੋਸਟ ਗਰੈਜੂਏਟ, ਉੱਚ ਸਿਖਿਆ ਵਿਚ ਇਸ ਦੀ ਤਸਵੀਰ ਹੋਰ ਵੀ ਘਿਨਾਉਣੀ ਹੈ ਜਿਵੇਂ ਕਿ ਹਿੰਦੂ ਬ੍ਰਾਹਮਣਾਂ ਚੋਂ 1000 ਪਿੱਛੇ 78 ਜਦ ਕਿ ਦੂਜੇ ਹਿੰਦੂ ਜਾਤਾਂ, ਸਿਖਾਂ, ਈਸਾਈਆਂ ਤੇ ਮੁਸਲਮਾਨਾਂ ਵਿਚ ਇਹ 1000 ਪਿੱਛੇ 50 ਹਨ ਪਰ ਓ ਬੀ ਸੀ ਵਿਚ ਇਹ 1000 ਪਿੱਛੇ ਸਿਰਫ 18 ਹੀ ਹਨ , ਹੈਰਾਨੀ ਜਨਕ ਹੈ ਕਿ ਦਲਿਤਾਂ ਵਿਚ ਇਹ ਸਿਰਫ 2.3 ਹੀ ਹੈ, ਸਦੀਆਂ ਤੋਂ ਦੱਬੇ ਕੁਚਲੇ ਲੋਕਾਂ ਨੂੰ ਸਿਖਿਆ ਦੇ ਮੌਕੇ ਪ੍ਰਦਾਨ ਹੀ ਨਹੀ ਕੀਤੇ ਗਏ।**

ਡਾ. ਗੁਰਪਾਲ ਹੋਰਾਂ ਦੀ ਵਿਥਿਆ ਮੈਥੋਂ ਸੁਣੀ ਨਹੀਂ ਜਾਂਦੀ ਸੀ। 307 ਦੀ ਧਾਰਾ ਨਾ ਬਣਦੇ ਹੋਏ ਵੀ ਉਨ੍ਹਾਂ ਉੱਤੇ ਡਾਕਟਰੀ ਪੱਖ ਤੋਂ ਬਿਨਾਂ ਹੀ 307 ਲਗਾ ਦਿੱਤੀ ਸੀ। ਉਨ੍ਹਾਂ ਦੀ ਮਾਨਯੋਗ ਅਦਾਲਤ ਵਿਚ ਜ਼ਮਾਨਤ ਪਾਈ ਗਈ ਸੀ। ਕਦੇ ਵਕੀਲ ਨਹੀਂ ਆਇਆ, ਕਦੇ ਡਾਕਟਰ ਨਹੀਂ ਆਇਆ, ਮਾਨਯੋਗ ਅਦਾਲਤ ਵਲੋਂ ਡਾਕਟਰਾਂ ਦਾ ਪੱਖ ਸੁਣ ਲਿਆ ਗਿਆ ਤਾਂ ਕਰੀਬ ਹਫ਼ਤੇ ਤੋਂ ਵੱਧ ਦਾ ਸਮਾਂ ਫੈਸਲਾ ਸੁਣਾਉਣ ਲਈ ਰਾਖਵਾਂ ਰੱਖ ਲਿਆ। ਜਦੋਂ ਫੈਸਲਾ ਸੁਣਾਇਆ ਗਿਆ ਤਾਂ ਜ਼ਮਾਨਤ ਦੀ ਅਰਜ਼ੀ 'ਡਿਸਮਿਸ ਡਿਫਾਲਟ' ਕਰ ਦਿੱਤੀ ਗਈ ਸੀ।

***ਕਾਨੂੰਨੀ ਮਾਹਿਰ ਮਾਸਟਰ ਸ਼ੇਰ ਸਿੰਘ ਕਹਿੰਦੈ*** : ਅਪਰਾਧੀ ਮਾਮਲਿਆਂ ਵਿਚ ਜ਼ਮਾਨਤ ਦੀ ਅਰਜ਼ੀ ਡਿਸਮਿਸ ਡਿਫਾਲਟ ਹੋ ਨਹੀਂ ਸਕਦੀ। ਇਸ ਮਾਮਲੇ ਵਿਚ ਜਾਂ ਤਾਂ ਜ਼ਮਾਨਤ ਰੱਦ ਹੁੰਦੀ ਹੈ ਜਾਂ ਫਿਰ ਜ਼ਮਾਨਤ ਮਨਜ਼ੂਰ ਕਰਨੀ ਹੁੰਦੀ ਹੈ। ਪਤਾ ਨਹੀਂ ਮਾਨਯੋਗ ਅਦਾਲਤ ਨੇ ਕਾਨੂੰਨ ਦੀ ਕਿਹੜੀ ਧਾਰਾ ਅਨੁਸਾਰ ਇਹ ਅਰਜ਼ੀ ਡਿਸਮਿਸ ਡਿਫਾਲਟ ਕੀਤੀ ਹੈ।

ਬੱਚੇ ਬੇਗੁਨਾਹ ਹੀ ਜੇਲ੍ਹ ਵਿਚ ਸੜ ਰਹੇ ਸਨ। ਕਰੀਬ ਢਾਈ ਮਹੀਨੇ ਦਾ ਸਮਾਂ ਹੋ ਚੁੱਕਿਆ ਸੀ। ਗੁਰਪਾਲ ਦਾ ਦਰਦ ਮੈਥੋਂ ਦੇਖਿਆ ਨਹੀਂ ਜਾਂਦਾ ਸੀ। ਆਖਿਰ ਦੁਬਾਰਾ ਫਿਰ ਜ਼ਮਾਨਤ ਲਗਾਈ ਗਈ ਤਾਂ ਜ਼ਮਾਨਤ ਮਨਜ਼ੂਰ ਕਰ ਦਿੱਤੀ ਗਈ। ਜੇਲ੍ਹ ਵਿਚੋਂ ਬਾਹਰ ਕਰਨ ਲਈ ਵੀ ਵਿਦਿਆਰਥੀਆਂ ਨੂੰ ਕਾਫ਼ੀ ਅੜਚਣਾ ਦਾ ਸਾਹਮਣਾ ਕਰਨਾ ਪਿਆ। ਅਦਾਲਤ ਵਲੋਂ ਹੋਈ ਇਕ ਅੱਖਰ ਦੀ ਗਲਤੀ ਕਾਰਨ ਵਿਦਿਆਰਥੀ ਤਿੰਨ ਦਿਨ ਹੋਰ ਜੇਲ੍ਹ ਵਿਚ ਸੜਦੇ ਰਹੇ। ਜੋ ਕਿ ਕਾਨੂੰਨੀ ਧਾਰਾਵਾਂ ਅਨੁਸਾਰ ਅਪਰਾਧ ਹੈ। ਜੇਕਰ ਅੱਖਰੀ ਗਲਤੀ ਠੀਕ ਹੋਈ ਤਾਂ ਜੇਲ੍ਹ ਪ੍ਰਸ਼ਾਸਨ ਵਲੋਂ ਕਈ ਅੜਚਣਾ ਹੋਰ ਲਗਾਈਆਂ ਗਈਆਂ। ਇਕ ਰਾਤ ਉਨ੍ਹਾਂ ਨੂੰ ਹੋਰ ਜੇਲ੍ਹ ਵਿਚ ਰਹਿਣਾ ਪੈ ਗਿਆ।

***ਡਾ. ਗੁਰਪਾਲ ਸਿੰਘ ਭੱਜਲ ਨੇ ਕਿਹਾ ਸੀ*** ਸਾਨੂੰ ਪਤਾ ਲੱਗਿਆ ਹੈ ਕਿ ਮੈਡੀਕਲ ਕਾਲਜ ਦਾ ਪ੍ਰਸ਼ਾਸਨ ਅਤੇ ਜਨਰਲ ਕੈਟਾਗਿਰੀ ਦੇ ਉਨ੍ਹਾਂ ਅਮੀਰ ਵਿਅਕਤੀਆਂ ਦੀ ਉਪਰ ਤੱਕ ਪਹੁੰਚ ਹੈ ਜਿਨ੍ਹਾਂ ਨਾਲ ਸਾਡਾ ਝਗੜਾ ਹੈ। ਉਹ ਸਾਡੇ ਪੱਖ ਵਿਚ ਜਾਂਦੇ ਹਰੇਕ ਪੱਖ ਨੂੰ ਪ੍ਰਭਾਵ ਵਿਚ ਲੈ ਰਹੇ ਹਨ। ਸਾਡੇ ਵਿਰੁੱਧ ਤਾਂ ਹੁਣ ਦਲਿਤ ਭਰਾ ਵੀ ਨਿਭ ਰਹੇ ਹਨ। ਬੇਸ਼ੱਕ ਡਾਕਟਰੀ ਪੱਖ ਨੇ ਇਹ ਲਿਖ ਦਿੱਤਾ ਹੈ ਕਿ 307 ਦੀ ਧਾਰਾ ਇਨ੍ਹਾਂ ਉੱਤੇ ਨਹੀਂ ਲਗ ਸਕਦੀ, ਫਿਰ ਵੀ ਸਾਨੂੰ ਤੜਫਾਇਆ ਜਾ ਰਿਹਾ ਹੈ।

ਸਾਰੇ ਡਾਕਟਰ ਵਿਦਿਆਰਥੀ ਹੁਣ ਜੇਲ੍ਹ ਵਿਚੋਂ ਬਾਹਰ ਆ ਗਏ ਸਨ। ਉਨ੍ਹਾਂ ਦਾ ਪੰਜਾਬ ਦੀ ਪੁਲਿਸ ਤੋਂ ਵਿਸ਼ਵਾਸ ਉਠ ਗਿਆ। ਉਨ੍ਹਾਂ ਨੇ ਕਾਲਜ ਪ੍ਰਸ਼ਾਸਨ, ਪੁਲਿਸ ਅਤੇ

ਆਪਣੇ ਵਿਰੋਧੀਆਂ ਵਿਰੁੱਧ ਕਾਨੂੰਨੀ ਕਾਰਵਾਈ ਲਈ ਮਾਨਯੋਗ ਅਦਾਲਤ ਦਾ ਸਹਾਰਾ ਲੈਣ ਲਈ ਕਦਮ ਵਧਾਇਆ। ਜਦੋਂ ਇਕ ਵਕੀਲ ਨੂੰ ਉਹ ਮਿਲੇ ਤੇ ਵਕੀਲ ਨੂੰ ਸਾਰਾ ਕੇਸ ਸਮਝਾ ਦਿੱਤਾ। ਵਕੀਲ ਨੇ ਦੂਜੇ ਦਿਨ ਵਿਦਿਆਰਥੀਆਂ ਨੂੰ ਕਹਿ ਦਿੱਤਾ ਸੀ ਕਿ ਜਿਨ੍ਹਾਂ ਵਿਰੁੱਧ ਆਪਾਂ ਕੇਸ ਕਰਨ ਜਾ ਰਹੇ ਹਾਂ ਉਹ ਮੇਰੇ ਜਾਣਕਾਰ ਹਨ ਮੈਂ ਉਨ੍ਹਾਂ ਵਿਰੁੱਧ ਕੇਸ ਨਹੀਂ ਲੜ ਸਕਦਾ, ਜੇ ਮੈ ਕੇਸ ਲੜਿਆ ਤਾਂ ਮੇਰੇ ਉਤੇ ਉਧਰੋਂ ਜੋਰ ਪੈ ਸਕਦਾ ਹੈ।

ਡਾਕਟਰ ਵਿਦਿਆਰਥੀ ਅਸੰਤੁਸ਼ਟ, ਅਖ਼ਬਾਰਾਂ ਵਿਚ ਲੱਗੀਆਂ ਖ਼ਬਰਾਂ ਬੇਅਸਰ, ਭਾਰਤੀ ਕਾਨੂੰਨ ਤੋਂ ਉਨਾਂ ਦਾ ਵਿਸਵਾਸ ਵੀ ਉੱਠ ਸਕਦਾ ਹੈ। ਕਿਉਂਕਿ ਤਾਕਤਵਰ ਦੀ ਕਰੂਰਤਾ ਜਦੋਂ ਨੀਚਤਾ ਤੇ ਉਤਰਦੀ ਹੈ ਤਾਂ ਹਾਲਾਤ ਪੈਦਾ ਕਰਕੇ ਬੇਬਸ ਨੂੰ ਅਪਰਾਧੀਆਂ ਦੀ ਲਿਸਟ ਵਿਚ ਲਿਆ ਕੇ ਖੜਾ ਕਰਨ ਤੋਂ ਵੀ ਗੁਰੇਜ ਨਹੀ ਕਰਦੀ।

***ਅੱਜ ਦਾ ਇਕ ਘਿਨਾਉਣਾ ਸੱਚ :*** ਪਹਿਲਾਂ ਕਦੇ ਇਕ ਖ਼ਬਰ ਜੇਕਰ ਕਿਸੇ ਅਖ਼ਬਾਰ ਵਿਚ ਬੇਨਿਯਮੀਆਂ ਦੇ ਪਾਜ ਉਧੜੇਦੀ ਛਪ ਜਾਂਦੀ ਸੀ ਤਾਂ ਪ੍ਰਸ਼ਾਸਨ ਤੋਂ ਲੈ ਕੇ ਸਰਕਾਰਾਂ ਤੱਕ ਪੱਬਾਂ ਭਾਰ ਹੋ ਜਾਂਦੀਆਂ ਸਨ। ਮਨੁੱਖੀ ਅਧਿਕਾਰ ਸਗਠਨਾਂ ਤੋਂ ਲੈ ਕੇ ਅਦਾਲਤਾਂ ਤੱਕ ਵੀ ਨੋਟਿਸ ਲੈ ਕੇ ਉਸ ਲੱਗੀ ਹੋਈ ਖ਼ਬਰ ਬਾਰੇ ਪੂਰਾ ਨਿਰਣਾ ਲਿਆ ਜਾਂਦਾ ਸੀ ਪਰ ਹੁਣ ਸਮੇਂ ਵਲੋਂ ਸਿਆਸਤ, ਬਿਊਰੋਕ੍ਰੇਸੀ ਆਦਿ ਵਿਚ ਫਿੱਟ ਕੀਤੇ ਕੁਝ ਸ਼ਾਤਰ ਕਿਸਮ ਦੇ ਲੋਕਾਂ ਨੇ ਲੋਕਤੰਤਰ ਦਾ ਚੌਥਾ ਥੰਮ੍ਹ ਬਣੇ ਮੀਡੀਆ ਵਿਚ ਆਉਂਦੀ ਕਿਸੇ ਵੀ ਖ਼ਬਰ ਨੂੰ ਅਣਗੌਲਿਆ ਕਰਨਾ ਸ਼ੁਰੂ ਕਰ ਦਿੱਤਾ ਹੈ। ਭਾਵੇਂ ਕਿ ਇਲੈਕਟ੍ਰੋਨਿਕ ਮੀਡੀਆ ਵਲੋਂ ਸਾਰੇ ਪੱਖਾਂ ਨੂੰ ਸਟੂਡੀਓ ਨਾਲ ਸੰਪਰਕ ਕਰਵਾ ਕੇ ਕਈ ਮਾਮਲਿਆਂ ਵਿਚ ਕਾਰਵਾਈ ਵੀ ਕਰਵਾਈ ਹੈ ਪਰ ਹੁਣ ਵੱਡੀ ਤੋਂ ਵੱਡੀ ਖ਼ਬਰ ਵੀ ਸਿਆਸਤ ਅਤੇ ਬਿਊਰਕ੍ਰੇਸੀ ਅਣਗੌਲਿਆਂ ਕਰਕੇ ਸਿਰਫ਼ ਏਨਾ ਹੀ ਕਹਿ ਦਿੰਦੀ ਹੈ 'ਇੰਜ ਤਾਂ ਹੁੰਦਾ ਹੀ ਰਹਿੰਦਾ ਹੈ, ਹੁਣ ਕੀਹਦੇ ਕੀਹਦੇ ਦਰਦ ਸੁਣੇ ਜਾਣ'। ਮੀਡੀਆ ਦੀ ਹੋ ਰਹੀ ਇਸ ਦੁਰਗਤੀ ਦੇ ਜ਼ਿੰਮੇਵਾਰ ਮੀਡੀਆ ਵਿਚ ਆ ਚੁੱਕੇ ਕੁਝ ਵਪਾਰਕ ਕਿਸਮ ਦੇ ਲੋਕਾਂ ਨੂੰ ਵੀ ਠਹਿਰਾਇਆ ਜਾਂਦਾ ਹੈ ਜਾਂ ਅਖ਼ਬਾਰਾਂ ਦਾ ਹੋਇਆ ਖੇਤਰੀਕਰਨ ਵੀ ਇਸ ਦਾ ਵੱਡਾ ਜ਼ਿੰਮੇਵਾਰ ਹੈ।

***ਚੁਣੌਤੀਆਂ :*** ਇਲੈਕਟਰੋਨਿਕ ਮੀਡੀਆ ਆਉਣ ਦੇ ਨਾਲ ਪ੍ਰਿੰਟ ਮੀਡੀਆ ਦੀਆਂ ਜ਼ਿੰਮੇਵਾਰੀਆਂ ਵਧ ਗਈਆਂ ਹਨ, ਕਿਉਂਕਿ ਵਾਪਰੀ ਹੋਈ ਖ਼ਬਰ ਤਾਂ ਟੀ. ਵੀ. ਸਾਧਨਾਂ 'ਤੇ ਉਸੇ ਸਮੇਂ ਹੀ ਅਵਾਮ ਨੂੰ ਦਿਖਾ ਦਿਤੀ ਜਾਂਦੀ ਹੈ। ਅਖਬਾਰੀ ਪੱਤਰਕਾਰਾਂ ਨੂੰ ਤਾਂ ਉਸ ਖ਼ਬਰ ਦੀ ਖ਼ਬਰ ਲੈਕੇ ਉਸ ਖ਼ਬਰ ਦੀ ਗਹਿਰਾਈ ਨੂੰ ਛਾਪਣ ਲਈ ਹੀ ਅਖਬਾਰ ਦੀ ਜਰੂਰੀ ਸਪੇਸ ਲੈਣੀ ਚਾਹੀਦੀ ਹੈ, ਤਾਂ ਹੀ ਅਖਬਾਰਾਂ ਦੀ ਹੋਂਦ ਸਥਿਰ ਰਹਿ ਸਕੇਗੀ, ਨਹੀਂ ਤਾਂ ਚੁਣੌਤੀਆਂ ਦਰ ਚੁਣੋਤੀਆਂ ਸਾਹਮਣੇ ਵਿਕਰਾਲ ਰੂਪ ਲੈਕੇ ਸਾਹਮਣੇ ਖੜੀਆਂ ਨਜ਼ਰ ਆਉਣਗੀਆਂ। ਪ੍ਰਿੰਟ ਮੀਡੀਆ ਦੇ ਪਾਠਕ ਹੁਣ ਖ਼ਬਰ ਦੀ ਖ਼ਬਰ ਲੈਣੀ ਲੋਚਦੇ ਹਨ।

***ਸਵਾਲਾਂ ਦੀ ਸਿਆਸਤ :*** ਰਾਜਿੰਦਰਾ ਕੋਠੀ ਨੂੰ ਵਿਰਾਸਤੀ ਹੋਟਲ ਬਣਾਉਣ ਵਾਸਤੇ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਅਤੇ ਇਕ ਸੰਸਥਾ ਵਿਚ ਐਮ. ਓ. ਯੂ. ਸਾਈਨ ਹੋਣਾ ਸੀ। ਇਥੇ ਹੋਈ ਪ੍ਰੈਸ ਕਾਨਫਰੰਸ ਵਿਚ ਹੋਰਾਂ ਦੇ ਨਾਲ ਇਕ ਸਵਾਲ ਮੈਂ ਵੀ ਪੁੱਛਿਆ, 'ਸੀ. ਐਮ. ਸਾਹਿਬ ਜਦੋਂ ਵੀ ਕੋਈ ਮੁਲਾਜ਼ਮ ਜਥੇਬੰਦੀ ਜਾਂ ਕੋਈ ਹੋਰ ਸੰਸਥਾ ਆਪਣੇ ਹੱਕ ਮੰਗਣ ਲਈ ਜਾਂ ਕਿਸੇ ਹੋਰ ਮਤਲਬ ਨਾਲ ਆਪਣਾ ਰੋਸ ਜ਼ਾਹਿਰ ਕਰਨ ਵਾਸਤੇ ਧਰਨੇ ਮੁਜ਼ਾਹਰੇ ਕਰਦੀ ਹੈ ਤਾਂ ਤੁਹਾਡੀ ਪੁਲਿਸ ਉਨ੍ਹਾਂ ਉੱਤੇ ਡਾਂਗਾਂ ਵਰਸਾਉਂਦੀ ਹੈ ਕੀ ਤੁਹਾਡੀ



ਪੁਲਿਸ ਤੁਹਾਡੇ ਵਸ ਤੋਂ ਬਾਹਰ ਹੋ ਰਹੀ ਹੈ ਜੋ ਕਿ ਨੇੜੇ ਆਉਂਦੀਆਂ ਚੋਣਾਂ ਦੇ ਮੱਦੇਨਜ਼ਰ ਤੁਹਾਡੇ ਵਿਰੁੱਧ ਲੋਕਾਂ ਵਿਚ ਰੋਸ ਉਜਾਗਰ ਕਰ ਰਹੀ ਹੈ ਜਾਂ ਕੀ ਪੁਲਿਸ ਨੂੰ ਡੰਡੇ ਵਰਸਾਉਣ ਦੀ ਇਜ਼ਾਜਤ ਤੁਸੀਂ ਦਿੰਦੇ ਹੋ।' ਇਸ 'ਤੇ ਮੁੱਖ ਮੰਤਰੀ ਨੇ ਭੜਕ ਕੇ ਕਿਹਾ 'ਕੀ ਬੇਹੁਦਾ ਸਵਾਲ ਹੈ', ਮੈਂ ਫਿਰ ਕਿਹਾ 'ਕ੍ਰਿਪਾ ਕਰਕੇ ਇਸ ਸਵਾਲ ਦਾ ਜਵਾਬ ਦਿਓ', ਉਸ ਤੋਂ ਬਾਅਦ ਮੇਰੀ ਮੌਕੇ 'ਤੇ ਚੰਦਰ ਪ੍ਰਕਾਸ਼ ਨੇ ਕਾਫ਼ੀ ਸਰਾਹਨਾ ਕੀਤੀ, ਮਨੀਸ਼ ਸਰਹੱਦੀ, ਡਾ. ਜੋਗਿੰਦਰ ਮੋਹਨ, ਸਰਬਜੀਤ ਭੰਗੂ, ਰਵੇਲ ਭਿੰਡਰ, ਰਤਨੇਸ਼ਵਰ ਪਾਂਡੇ, ਮੋਹਨ ਲਾਲ ਆਦਿ ਹੋਰ ਕਈ ਪੱਤਰਕਾਰਾਂ ਤੋਂ ਇਲਾਵਾ ਆਮ ਵਿਅਕਤੀਆਂ ਨੇ ਇਸ ਸਵਾਲ ਦੀ ਸਰਾਹਨਾ ਕੀਤੀ ਕਿਉਂਕਿ ਇਕ ਦਿਨ ਪਹਿਲਾਂ ਹੀ ਲਾਠੀਚਾਰਜ ਹੋਇਆ ਸੀ।

ਉਸ ਤੋਂ ਬਾਅਦ ਰਾਜ ਕੰਵਲ ਪੈਲੇਸ ਵਿਚ ਸ੍ਰੀ ਸ਼ਮਸ਼ੇਰ ਸਿੰਘ ਦੂਲੋਂ ਦੀ ਪ੍ਰੈਸ ਕਾਨਫਰੰਸ ਸੀ। ਪ੍ਰੈਸ ਕਾਨਫਰੰਸ ਤੋਂ ਪਹਿਲਾਂ ਇਕੱਠੇ ਹੋਏ ਪੱਤਰਕਾਰਾਂ ਵਿਚੋਂ ਪ੍ਰਵੀਨ ਨੇ ਵੀ ਮੇਰੇ ਸਵਾਲ ਨੂੰ ਬੇਹੁਦਾ ਕਿਹਾ, ਮੈਂ ਉਸ ਨੂੰ ਜਦੋਂ ਆਖਿਆ ਤਾਂ ਉਸ ਨੇ ਕਿਹਾ ਮੈਨੂੰ ਤਾਂ ਕ੍ਰਿਪਾਲ ਨੇ ਕਿਹਾ ਸੀ ਕਿ ਅਕੀਦੇ ਨੇ ਸਵਾਲ ਕਰਕੇ ਪੱਤਰਕਾਰਾਂ ਦੀ ਕਰੇਡੇਬਿਲਟੀ 'ਤੇ ਪ੍ਰਸ਼ਨਚਿੰਨ੍ਹ ਲਗਾਇਆ ਹੈ। ਇਸ ਤੋਂ ਪਹਿਲਾਂ ਜਨਰਲ ਸੈਕਟਰੀ ਢਿਲੋਂ ਨੇ ਵੀ ਇਕ ਪੱਤਰਕਾਰ ਨੂੰ ਮੇਰੇ ਸਵਾਲ ਪ੍ਰਤੀ ਚਿੰਤਾ ਜ਼ਾਹਿਰ ਕੀਤੀ ਸੀ।

***ਆਤਮ ਪ੍ਰਕਾਸ਼ ਕਹਿੰਦੈ :*** ਸਰਕਾਰਾਂ ਨੇ ਆਪਣੇ ਪੱਖ ਵਿਚ ਅਜਿਹੇ ਪੱਤਰਕਾਰ ਪਾਲ ਰੱਖੇ ਹਨ ਜੋ ਕਿ ਉਨ੍ਹਾਂ ਦੇ ਮੁਤਾਬਿਕ ਦੱਸੇ ਹੋਏ ਸਵਾਲ ਹੀ ਪੁੱਛਦੇ ਹਨ, ਲੋਕ ਪੱਖੀ ਸਵਾਲ ਵਾਲੇ ਨੂੰ ਨਿਰਉਤਸ਼ਾਹਿਤ ਕੀਤਾ ਜਾਂਦਾ ਹੈ, ਪ੍ਰੈਸ ਦਾ ਸਰਕਾਰ ਦੀ ਇਥੇ ਤੱਕ ਦਲਾਲੀ ਕਰਨਾ ਮਾੜਾ ਵਕਤ ਆਉਣ ਦੇ ਵੱਡੇ ਸੰਕੇਤ ਹਨ। ਜਿਥੇ ਤੱਕ ਮੈਂ ਜਾਣਦਾ ਹਾਂ ਪੱਤਰਕਾਰਾਂ ਨੂੰ ਪਹਿਲਾਂ ਹੀ ਜਾਂ ਤਾਂ ਫੋਨ 'ਤੇ ਜਾਂ ਫਿਰ ਪ੍ਰੈਸ ਕਾਨਫਰੰਸ ਹੋਣ ਤੋਂ ਪਹਿਲਾਂ ਸਿਆਸੀ ਅਹੁਦੇਦਾਰਾਂ ਜਾਂ ਸਰਕਾਰੀ ਨੁਮਾਇੰਦਿਆਂ ਵਲੋਂ ਪੱਤਰਕਾਰਾਂ ਨੂੰ ਸਵਾਲ ਦੇ ਦਿੱਤੇ ਜਾਂਦੇ ਹਨ। ਉਹੀ ਸਵਾਲ ਪੁੱਛਣ ਵਾਲੇ ਨੂੰ ਉਹ ਆਪਣਾ ਆਰਜ਼ੀ ਦੋਸਤ ਬਣਾ ਲੈਂਦੇ ਹਨ। ਉਸ ਤੋਂ ਬਾਅਦ ਪੱਤਰਕਾਰ ਸਰਕਾਰ ਤੋਂ ਮਾੜੇ ਮੋਟੇ ਕੰਮ ਵੀ ਕਰਵਾ ਲੈਂਦੇ ਹਨ ਜਿਵੇਂ ਕਿ ਪੱਤਰਕਾਰ ਪ੍ਰੈਸ ਕਾਨਫਰੰਸ ਤੋਂ ਬਾਅਦ ਮੁੱਖ ਮੰਤਰੀ ਕੋਲੇ ਕਈ ਤਰ੍ਹਾਂ ਦੇ ਕੰਮ ਕਰਵਾਉਣ ਲਈ ਅਰਜ਼ੀਆਂ ਰਿਕਮੈਂਡ ਕਰਾਉਣ ਲਈ ਖੜ੍ਹ ਜਾਂਦੇ ਹਨ। ਜ਼ਿੰਦਗੀ ਦੇ ਮਾੜੇ-ਮੋੜੇ ਕੰਮਾਂ ਖਾਤਰ ਪੱਤਰਕਾਰ ਆਪਣੇ ਫਰਜ਼ਾਂ ਦਾ ਕਤਲ ਕਰਦੇ ਵੇਖੇ ਹਨ।

• • •

# ਮੁੱਲ ਵਿਕਦਾ ਇਨਸਾਨ

ਜਿਸ ’ਤੇ ਵੀ ਜ਼ੋਰ ਚਲਿਆ ਇਨਸਾਨ ਦੀ ਕਰੂਰਤਾ ਨੇ ਉਸ ਨੂੰ ਆਪਣਾ ਗੁਲਾਮ ਬਣਾ ਲਿਆ। ਉਹ ਗੁਲਾਮੀ ਉਦੋਂ ਤੱਕ ਬਰਕਰਾਰ ਰਹੀ ਜਦੋਂ ਤੱਕ ਗੁਲਾਮ ਨੇ ਬਗਾਵਤ ਨਹੀਂ ਕੀਤੀ। ਗੁਲਾਮ ਕਿਸੇ ਵੀ ਕਿਸਮ ਦਾ ਹੋ ਸਕਦਾ ਹੈ।

***ਜਪੁਜੀ ਸਾਹਿਬ ਵਿਚ ਦਰਜ ਹੈ :*** ਜਿਸੁ ਹਥਿ ਜੋਰ ਕਰਿ ਵੇਖੈ ਸੋਇ॥
ਨਾਨਕ ਉਤਮੁ ਨੀਚੁ ਨ ਕੋਇ॥੩੩॥

***ਬਾਪੂ ਕਹਿੰਦੈ*** : ਜਦੋਂ ਦਰਾਵੜਾਂ ’ਤੇ ਆਰੀਆ ਲੋਕਾਂ ਨੇ ਕਬਜ਼ਾ ਕੀਤਾ ਉਨ੍ਹਾਂ ਨਾਲ ਲੜਾਈ ਕੀਤੀ ਜਿਹੜੇ ਮਰੇ ਨਹੀ ਉਹ ਉਨ੍ਹਾਂ ਦੇ ਗੁਲਾਮ ਬਣਦੇ ਗਏ, ਉਨ੍ਹਾਂ ਨੂੰ ਆਰੀਅਨਾਂ ਨੇ ਸ਼ੂਦਰ ਦਾ ਰੁਤਬਾ ਦੇਣਾ ਸ਼ੁਰੂ ਕਰ ਦਿੱਤਾ। ਇਕ ਚਲਾਕੀ ਉਨ੍ਹਾਂ ਹੋਰ ਵੀ ਕੀਤੀ, ਲੜਾਈ ਕਰਨ ਵਾਲਿਆਂ ਨੂੰ ਕਸ਼ੱਤਰੀ ਬਣਾ ਦਿੱਤਾ ਤੇ ਕੰਮ ਕਰਨ ਵਾਲਿਆਂ ਨੂੰ ਵੈਸ਼। ਸੇਵਾ ਕਰਨ ਵਾਲਿਆਂ ਨੂੰ ਉਨ੍ਹਾਂ ਨੇ ਸ਼ੂਦਰ ਹੀ ਕਿਹਾ ਜੋ ਘ੍ਰਿਣਤ ਸੇਵਾ ਕਰਨ ਵਾਲਿਆਂ ਨੂੰ ਅਤੀ ਸ਼ੁਦਰ ਜਾਂ ਅਛੂਤ ਕਿਹਾ। ਹੋਰ ਤਾਂ ਹੋਰ ਜਦੋਂ ਵੀ ਆਰੀਆ ਲੋਕ ਦ੍ਰਾਵਿੜਾਂ ਦੇ ਮੁਖੀਆਂ ਦੇ ਕਤਲ ਕਰਦੇ ਤਾਂ ਉਨ੍ਹਾਂ ਦੇ ਸਿਰ ਉਹ ਕੱਟ ਲਿਆਉਂਦੇ ਅਤੇ ਉਨ੍ਹਾਂ ਦੇ ਸਿਰਾਂ ਨੂੰ ਆਪਣੇ ਮਕਾਨਾਂ ਦੇ ਬਾਹਰ ਟੰਗ ਦਿੰਦੇ। ਇਹ ਰਵਾਇਤ ਅੱਜ ਵੀ ਜਾਰੀ ਹੈ। ਉਹ ਸਿਰ ਅੱਜ ਵੀ ਲੋਕ ਆਪਣੇ ਮਕਾਨਾਂ ਦੇ ਅੱਗੇ ਟੰਗਦੇ ਹਨ ਜਿਸ ਨੂੰ ਕਿ ਅਸੀਂ ‘ਨਜ਼ਰਬੱਟੂ’ ਕਹਿੰਦੇ ਹਾਂ, ਜਿਵੇਂ ਕਿ ਹਰ ਸਾਲ ਰਾਵਣ ਨੂੰ ਫੂਕ ਕੇ ਅਜ ਵੀ ਆਪਣੀ ਹਾਉਮੇ ਦਾ ਅਹਿਸਾਸ ਕੀਤਾ ਜਾਂਦਾ ਹੈ।

ਇਹ ਗੁਲਾਮੀ ਲਗਾਤਾਰ ਜਾਰੀ ਹੈ। ਗੁਲਾਮੀ ਦੇ ਢੰਗ ਤਰੀਕੇ ਬਦਲ ਗਏ ਹਨ। ਲੋਕਾਂ ਨੂੰ ਗੁਲਾਮ ਅੱਜ ਵੀ ਕੀਤਾ ਜਾ ਰਿਹਾ ਹੈ। ਕਈ ਲੋਕਾਂ ਨੂੰ ਮਾਨਸਿਕ ਤੌਰ ’ਤੇ ਗ਼ੁਲਾਮ ਕੀਤਾ ਜਾ ਰਿਹਾ ਹੈ। ਕਈ ਲੋਕਾਂ ਨੂੰ ਸ਼ਰੀਰਕ ਤੌਰ ’ਤੇ। ਗੁਲਾਮੀ ਦੀ ਪ੍ਰਵਿਰਤੀ ਅੱਜ ਵੀ ਜਾਰੀ ਹੈ।

ਮੈਂ ਇਕ ਦਿਨ ਫਿਲੌਰ ਗਿਆ, ਦਲਿਤ ਦਾਸਤਾ ਵਿਰੋਧੀ ਅੰਦੋਲਨ ਦੇ ਦਫ਼ਤਰ ਵਿਚ। ਦਫ਼ਤਰ ਦੇ ਬਾਹਰ ਕੁਝ ਪੁਰਾਣੇ ਬਿਸਤਰੇ ਤੇ ਘਰੇਲੂ ਸਮਾਨ ਬਿਖਰਿਆ ਪਿਆ ਸੀ। ਅੰਦੋਲਨ ਦੇ ਮੁਖੀ ਜੈ ਸਿੰਘ ਨੂੰ ਜਦੋਂ ਮੈਂ ਪੁੱਛਿਆ ਕਿ ਇਹ ਸਮਾਨ ਬਾਹਰ ਪਏ ਹੋਣ ਦਾ ਕਾਰਨ ਕੀ ਹੈ? ਜੈ ਸਿੰਘ ਨੇ ਕਿਹਾ ਕਿ ਇਹ ਭੱਠਾ ਮਜ਼ਦੂਰਾਂ ਦਾ ਸਮਾਨ ਹੈ ਜਿਹੜੇ ਕਿ ਬੰਧੂਆ ਮਜ਼ਦੂਰੀ ਕਰਦੇ ਹਨ। ਇਨ੍ਹਾਂ ਨੂੰ ਅਸੀਂ ਭੱਠਾ ਮਾਲਕਾਂ ਦੀ ਚੁੰਗਲ ਵਿਚੋਂ ਛੁਡਾ ਕੇ



ਲਿਆਏ ਹਾਂ। ਇਨ੍ਹਾਂ ਦਾ ਸਮਾਨ ਅਸੀਂ ਸਾਂਭਣ ਲੱਗੇ ਹਾਂ। ਹੁਣੇ ਹੀ ਇਨ੍ਹਾਂ ਲੋਕਾਂ ਨੂੰ ਛੁਡਾ ਕੇ ਲਿਆਂਦਾ ਗਿਆ ਹੈ। ਇਹ ਲੋਕ ਵਿਕਦੇ ਹਨ। ਇਕ ਭੱਠਾ ਮਾਲਕ ਦਾ ਕੰਮ ਮੁਕੰਮਲ ਹੋਇਆ ਤਾਂ ਇਨ੍ਹਾਂ ਨੂੰ ਉਹ ਭੱਠਾ ਮਾਲਕ ਇਕ ਪਰਚੀ ਕਟਕੇ ਦਿੰਦਾ ਹੈ ਜਿਸ ਉੱਤੇ ਇਨ੍ਹਾਂ ਦੀ ਕੀਮਤ ਨਿਰਧਾਰਤ ਕੀਤੀ ਹੁੰਦੀ ਹੈ। ਇਨ੍ਹਾਂ ਮਜ਼ਦੂਰਾਂ ਦਾ ਮੁੱਖੀ ਫਿਰ ਵੱਖ-ਵੱਖ ਭੱਠਾ ਮਾਲਕਾਂ ਕੋਲ ਫਿਰਦਾ ਹੈ ਜਿਸ ਭੱਠਾ ਮਾਲਕ ਨੂੰ ਭੱਠਾ ਮਜ਼ਦੂਰਾਂ ਦੀ ਲੋੜ ਹੁੰਦੀ ਹੈ ਤਾਂ ਉਹ ਪਰਚੀ ’ਤੇ ਲਿਖੇ ਹੋਏ ਪੈਸੇ ਉਹ ਪਹਿਲੇ ਭੱਠਾ ਮਾਲਕ ਨੂੰ ਦੇ ਕੇ ਇਨ੍ਹਾਂ ਭੱਠਾ ਮਜ਼ਦੂਰਾਂ ਨੂੰ ਖਰੀਦ ਲੈਂਦਾ ਹੈ। ਇਹ ਸਾਰੇ ਦੇ ਸਾਰੇ ਭੱਠਾ ਮਜ਼ਦੂਰ ਦੂਜੇ ਮਾਲਕ ਦੇ ਗ਼ੁਲਾਮ ਬਣ ਜਾਂਦੇ ਹਨ, ਖੇਤ ਮਜ਼ਦੂਰਾਂ ਵਾਂਗ। ਪਰ ਇਹ ਭੱਠਾ ਮਜ਼ਦੂਰ ਜ਼ਰੂਰੀ ਨਹੀਂ ਕਿ ਪੰਜਾਬ ਦੇ ਹੀ ਹੋਣ ਸਗੋਂ ਇਹ ਭੱਠਾ ਮਜ਼ਦੂਰਾਂ ਵਿਚ ਆਸਾਮ, ਬਿਹਾਰ, ਯੂ. ਪੀ. ਆਦਿ ਹੋਰ ਕਈ ਸੂਬਿਆਂ ਦੇ ਮਜ਼ਦੂਰ ਵੀ ਸ਼ਾਮਲ ਹੁੰਦੇ ਹਨ।

ਮੈਂ ਹੈਰਾਨ, ਮੈਨੂੰ ਨਹੀਂ ਸੀ ਪਤਾ ਕਿ ਭੱਠਾ ਮਜ਼ਦੂਰਾਂ ਦੀ ਗ਼ੁਲਾਮੀ ਵੀ ਖੇਤ ਮਜ਼ਦੂਰਾਂ ਵਾਂਗ ਇੰਨੀ ਜਾਲਮ ਹੈ। ਪੰਜਾਬ ਜਿਹੇ ਅਗਾਂਹਵਧੂ ਸੂਬੇ ਦੇ ਅੰਦਰ ਇਹ ਗ਼ੁਲਾਮੀ ਇੰਨੀ ਜ਼ਿਆਦਾ ਪ੍ਰਬਲ ਹੈ ਕਿ ਮਜ਼ਦੂਰ ਆਪਣੇ ਆਪ ਨੂੰ ਵਿਕਣ ਲਈ ਖ਼ੁਦ ਪੇਸ਼ ਕਰਦੇ ਹਨ।

***ਬਾਪੂ ਕਹਿੰਦੈ :*** ਪੈਸਾ ਬੰਦੇ ਨੂੰ ਗ਼ੁਲਾਮ ਰੱਖਣ ਤੇ ਗੁਲਾਮ ਬਣਨ ਲਈ ਪ੍ਰੇਰਦਾ ਹੈ।

ਮੈਂ ਜੈ ਸਿੰਘ ਤੋਂ ਹੋਰ ਵੀ ਕਾਫ਼ੀ ਕੁਝ ਜਾਣਨ ਦਾ ਉਤਸੁਕ ਹੋਇਆ। ਪਹਿਲਾਂ ਤਾਂ ਮੈਂ ਉਨ੍ਹਾਂ ਦੀ ਜ਼ਿੰਦਗੀ ਬਾਰੇ ਜਾਣਨਾ ਚਾਹਿਆ।

***ਜੈ ਸਿੰਘ*** ਪਿਆਰਾ ਸਿੰਘ ਚੌਹਾਨ ਦਾ ਪੁੱਤਰ 1200 ਵਿਅਕਤੀਆਂ ਨੂੰ ਅੰਮ੍ਰਿਤ ਛਕਾ ਕੇ ਐਸ. ਜੀ. ਪੀ. ਸੀ. ਤੋਂ ਸਨਮਾਨ ਹਾਸਲ ਕਰਨ ਵਾਲੇ ਪ੍ਰਤਾਪ ਸਿੰਘ ਦਾ ਪੋਤਰਾ ਅੱਜ ਬੰਧੂਆ ਮਜ਼ਦੂਰਾਂ ਨੂੰ ਜ਼ਾਲਮ ਸਮਾਜ ਦੀਆਂ ਉਨ੍ਹਾਂ ਬੇਰਹਿਮ ਜ਼ੰਜੀਰਾਂ ਤੋਂ ਮੁਕਤ ਕਰਵਾਉਣ ਲੱਗਿਆ ਹੋਇਆ ਹੈ ਜਿਨ੍ਹਾਂ ਨੇ ਇਨਸਾਨ ਨੂੰ ਡੰਗਰ ਪਸ਼ੂ ਵਾਂਗ ਵਰਤਣਾ ਸ਼ੁਰੂ ਕੀਤਾ ਹੋਇਆ ਹੈ।

ਜੈ ਸਿੰਘ ਕਹਿੰਦੈ ਕਿ ਮੇਰਾ ਦਾਦਾ ਪ੍ਰਤਾਪ ਸਿੰਘ ਰੇਲਵੇ ਦੇ ਬੁਟਾਲੀ ਸਟੇਸ਼ਨ ’ਤੇ ਨੌਕਰੀ ਕਰਦਾ ਬਾਣੀ ਤੇ ਬਾਣੇ ਦਾ ਧਾਰਨੀ ਸੀ ਪਰ ਉਸ ਨੂੰ ਅਤੇ ਚੌਥੇ ਪੌੜੇ ਦੇ ਲੋਕਾਂ ਨੂੰ ਸਟੇਸ਼ਨ ਉੱਤੇ ਲੱਗੀ ਹੋਈ ਇਕ ਸਰਕਾਰੀ ਖੂਹੀ ਤੋਂ ਪਾਣੀ ਲੈਣ ਦੀ ਆਗਿਆ ਨਹੀਂ ਸੀ ਤਾਂ ਉਸ ਨੇ ਇਸ ਰਵਾਇਤ ਨੂੰ ਤੋੜਨ ਲਈ ਸੂਦਰ ਜਾਤੀ ਦਾ ਇਕੱਠ ਕਰਕੇ ਉਸ ਖੂਹੀ ਦੇ ਨੇੜੇ ਮਹਾਂਪ੍ਰਸ਼ਾਦ ਬਣਾਇਆ ਤਾਂ ਬੇਰਹਿਮ ਹਉਮੈਂ ਨੇ ਉਸ ਉੱਤੇ ਖੂਹੀ ਨੂੰ ਭਿੱਟਣ ਦਾ ਕੇਸ ਚਲਾਇਆ, ਲਾਹੌਰ ਦੀ ਅਦਾਲਤ ਨੇ ਫੈਸਲਾ ਸੁਣਾਇਆ ਕਿ ਅੰਗਰੇਜ਼ ਸਰਕਾਰ ਜਾਤ-ਪਾਤ ਨੂੰ ਨਹੀਂ ਮੰਨਦੀ, ਰੇਲਵੇ ਦਾ ਖੂਹ ਸਰਕਾਰ ਦਾ ਹੋਣ ਕਰਕੇ ਇਹ ਫੈਸਲਾ ਪ੍ਰਤਾਪ ਸਿੰਘ ਦੇ ਪੱਖ ਵਿਚ ਕੀਤਾ ਗਿਆ।

***ਬਾਪੂ ਕਹਿੰਦੈ :*** ਅੱਜ ਦੇ ਰਾਜ ਨਾਲੋਂ ਅੰਗਰੇਜ਼ ਦਾ ਰਾਜ ਫਿਰ ਵੀ ਚੰਗਾ ਸੀ। ਅਸੀਂ ਗੁਲਾਮ ਸੀ ਕਿਉਂਕਿ ਸਾਰੇ ਭਾਰਤੀ ਹੀ ਗੁਲਾਮ ਸਨ, ਅਸੀਂ ਤਾਂ ਅਜ ਵੀ ਗੁਲਾਮ ਹੀ ਹਾਂ, ਅੰਗਰੇਜ ਜਾਤ-ਪਾਤ ਦੇ ਕੋਹੜ ਨੂੰ ਨਹੀ ਮੰਨਦਾ ਸੀ। ਭਾਵੇਂ ਕਿ ਧਾਰਮਿਕ ਮੁਖੀਆਂ ਨੇ ਫਿਰ ਵੀ ਅੰਗਰੇਜ ਰਾਜ ਵਿਚ ਜਾਤ-ਪਾਤ ਬਣਾਈ ਰੱਖੀ ਸੀ।

ਜੈ ਸਿੰਘ ਕਹਿੰਦੈ ਪੰਜ ਸਾਲ ਮੈਂ ਨੇਵੀ ਵਿਚ ਲਗਾਏ। ਉਥੇ ਵੀ ਮੈਨੂੰ ਆਪਣੇ ਨੀਚ

ਜਾਤੀ ਵਿਚ ਹੋਣ ਦਾ ਅਹਿਸਾਸ ਵਾਰ-ਵਾਰ ਕਰਾਇਆ ਗਿਆ। ਮੇਰੇ ਇਕ ਉਚੀ ਜਾਤੀ ਦੇ ਸਾਥੀ ਨੇ ਮੈਨੂੰ ਜਦੋਂ ਨੀਚ ਹੋਣ ਦਾ ਤਾਹਨਾ ਮਾਰਕੇ ਜ਼ਲੀਲ ਕੀਤਾ, ਉਸ ਨਾਲ ਮੇਰਾ ਝਗੜਾ ਹੋਣ ਤੋਂ ਬਾਅਦ ਮੈਨੂੰ ਤਿੰਨ ਮਹੀਨੇ ਦੀ ਸਜ਼ਾ ਵੀ ਭੁਗਤਣੀ ਪਈ। ਇਥੇ ਇਕ ਉਸਤਾਦ ਬਿਹਾਰੀ ਕਾਲੇ ਰੰਗ ਦਾ ਸੀ ਜਦ ਕਿ ਮੈ ਅੰਗਰੇਜਾਂ ਵਰਗਾ ਗੋਰਾ ਚਿੱਟਾ ਸਾਂ ਪਰ ਮੈਨੂੰ ਉਹ 'ਯੂ ਬਲੈਕ ਇੰਡੀਅਨ' ਕਹਿਕੇ 'ਬਲੱਡੀ ਤੇ ਬਾਸਟਰਡ' ਵੀ ਕਹਿ ਦਿੰਦਾ, ਜਦੋਂ ਕਿਸੇ ਦੀ ਹਰਕਤ ਜਾਂ ਗਲ ਉਸਤਾਦਾਂ ਨੂੰ ਚੰਗੀ ਨਾ ਲਗਦੀ ਤਾਂ ਉਹ ਕਹਿੰਦੇ 'ਚਮਾਰ ਕੇ ਮਾਫਕ ਬਾਤ ਮਤ ਕਰੋ'ਜਿਸ ਕਰਕੇ ਮੇਰੀ ਆਤਮਾ ਤੇ ਗਹਿਰੀ ਸੱਟ ਲਗਦੀ।

***ਆਤਮ ਪ੍ਰਕਾਸ਼ ਕਹਿੰਦੈ :*** ਜਾਤ-ਪਾਤ ਦਾ ਕੋਹੜ ਸਮਾਜ ਵਿਚ ਇਨ੍ਹਾਂ ਪਕੇਰਾ ਹੋ ਗਿਆ ਹੈ ਕਿ ਇਹ ਸਾਡਾ ਪਿੱਛਾ ਕਦੇ ਨਹੀਂ ਛੱਡਦਾ। ਜਦੋਂ ਤੱਕ ਅਸੀਂ ਜਾਤ-ਪਾਤ ਨੂੰ ਛੁਪਾ ਕੇ ਆਪਣੀ ਜਾਤ ਨੂੰ ਦੂਜੀਆਂ ਜਾਤਾਂ ਤੋਂ ਨੀਚ ਜਾਤੀ ਸਮਝਦੇ ਰਹਾਂਗੇ, ਉਦੋਂ ਤੱਕ ਇਹ ਜ਼ਲਾਲਤ ਸਹਿਣੀ ਪਵੇਗੀ। ਜਦੋਂ ਨੀਚ ਜਾਤੀ ਦੇ ਵਿਅਕਤੀਆਂ ਨੂੰ ਇਹ ਅਹਿਸਾਸ ਹੋ ਗਿਆ ਕਿ ਮੈਂ ਨੀਚ ਨਹੀਂ ਹਾਂ ਸਗੋਂ ਮੈਂ ਵੀ ਉਨ੍ਹਾਂ ਵਿਅਕਤੀਆਂ ਦੀ ਤਰ੍ਹਾਂ ਕਰਮ ਕਰਦਾ ਹਾਂ ਜਿਹੜੇ ਵਿਅਕਤੀ ਸਮਾਜ ਵਿਚ ਵੱਖੋ-ਵੱਖਰੇ ਕਰਮ ਕਰ ਰਹੇ ਹਨ। ਮੇਰਾ ਉਹ ਕਰਮ ਮੇਰੀ ਸਮਰੱਥਾ ਅਨੁਸਾਰ ਮੁਰਦਾਰ ਚੁੱਕਣਾ ਵੀ ਹੋ ਸਕਦਾ ਹੈ ਸਫ਼ਾਈ ਕਰਨਾ ਵੀ, ਸੋਨੇ ਦੇ ਗਹਿਣੇ ਬਣਾਉਣਾ ਵੀ ਜਾਂ ਹੋਰ ਕੁਝ ਵੀ। ਜਦੋਂ ਤੱਕ ਨੀਚ ਜਾਤੀ ਦੇ ਵਿਅਕਤੀਆਂ ਨੂੰ ਆਪਣੇ ਆਪ ਅੰਦਰ ਆਪਣੀ ਜਾਤ ਦੇ ਨੀਚ ਹੋਣ ਦਾ ਅਹਿਸਾਸ ਹੁੰਦਾ ਰਹੇਗਾ ਉਦੋਂ ਤੱਕ ਉਚ ਜਾਤੀਆਂ ਦੇ ਲੋਕ ਉਸ ਦੀ ਨੀਚ ਜਾਤੀ ਨੂੰ ਲੈ ਕੇ ਉਸ ਨੂੰ ਬੇਇੱਜ਼ਤ ਕਰਦੇ ਰਹਿਣਗੇ। ਕੋਈ ਵੀ ਕਾਨੂੰਨ, ਬਿਊਰੋਕ੍ਰੇਸੀ ਜਾਂ ਹੋਰ ਜਾਦੂਮੰਤਰ ਜਾਤ-ਪਾਤ ਦੇ ਕੋਹੜ ਨੂੰ ਖਤਮ ਕਰਨ ਦੇ ਵਿਚ ਕਦੇ ਵੀ ਕਾਮਯਾਬ ਨਹੀਂ ਹੋ ਸਕਦਾ। ਇਹ ਕਾਮਯਾਬੀ ਸਮਾਜ ਵਿਚ ਨੀਚ ਜਾਤੀ ਕਹਾਉਣ ਵਾਲੇ ਉਨ੍ਹਾਂ ਲੋਕਾਂ ਨੂੰ ਖ਼ੁਦ ਹਾਸਲ ਕਰਨੀ ਪਵੇਗੀ। ਆਪਣੀ ਜਾਤ ਨੂੰ ਲੁਕਾ ਛੁਪਾ ਕੇ ਨਹੀਂ ਸਗੋਂ ਆਪਣੀ ਜਾਤ ਨੂੰ ਪੂਰੀ ਤਰ੍ਹਾਂ ਪ੍ਰਚਾਰਕੇ, ਬਿਨਾ ਕਿਸੇ ਹੀਣ ਭਾਵਨਾ ਤੋਂ, ਇਨਸਾਨ ਸਿਰਫ ਇਨਸਾਨ ਹੈ।

ਜੈ ਸਿੰਘ ਨੇ ਅੱਗੇ ਫਿਰ ਕਿਹਾ ਮੇਰੇ ਬਾਪੂ ਪਿਆਰਾ ਸਿੰਘ ਚੌਹਾਨ ਨੂੰ "ਆਲ ਇੰਡੀਆ ਹਿੱਲ ਫਰੂਟ" ਸ਼ੋਅ ਵਿਚ ਭਾਰਤ ਵਿਚ ਅੱਵਲ ਦਰਜੇ ਦਾ ਐਵਾਰਡ ਹਾਸਲ ਹੋਇਆ। ਉਸ ਨੂੰ ਮਹਾਰਾਜਾ ਚੰਬਾ ਤੋਂ ਲੈ ਕੇ ਡੀ. ਸੀ. ਆਦਿ ਦੇ ਬੱਚੇ ਪੜ੍ਹਾਉਣ ਦਾ ਮਾਣ ਵੀ ਹਾਸਲ ਹੋਇਆ।

ਇਹ ਵੀ ਸੱਚ ਹੈ ਕਿ ਨੀਚ ਜਾਤੀ ਵਿਚ ਇਕ ਬੰਗੜ ਨਾਂ ਦਾ ਗੋਤ ਵੀ ਆਉਂਦਾ ਹੈ। ਦੱਖਣੀ ਭਾਰਤ ਵਿਚ ਸੋਨੇ ਦੀਆਂ ਖਾਨਾਂ ਹਨ। ਸੋਨੇ ਨੂੰ ਉਹ ਲੋਕ ਬੰਗਰ ਕਹਿੰਦੇ ਹਨ। ਬੰਗਰ ਤੋਂ ਬੰਗੜ ਬਣੇ ਇਹ ਦ੍ਰਾਵਿੜ ਲੋਕ ਸਾਊਥ ਤੋਂ ਪੰਜਾਬ ਵੱਲ ਆਏ। ਭਾਵੇਂ ਕਿ ਇਹ ਲੋਕ ਪਹਿਲਾਂ ਸੋਨੇ ਦਾ ਕੰਮ ਕਰਦੇ ਸੀ ਪਰ ਹੁਣ ਇਹ ਦ੍ਰਾਵਿੜ ਹੋਣ ਕਰਕੇ ਆਰੀਅਨ ਦੇ ਬਣਾਏ ਹੋਏ ਨੀਚ ਬਣ ਗਏ।

ਜੈ ਸਿੰਘ ਕਹਿੰਦੈ ਦੁਆਬੇ ਵਿਚ ਰਾਮਦਾਸੀਏ ਸਿੱਖਾਂ ਦੀਆਂ ਦੋ ਪੰਗਤਾਂ ਹਨ। ਕੱਪੜਾ ਬੁਣਨ ਵਾਲੇ ਆਪਣੇ ਆਪ ਨੂੰ ਖਾਲਸਾ ਬ੍ਰਦਰਜ਼ ਅਖਵਾ ਕੇ ਜੁੱਤੇ ਸਿਉਣ ਵਾਲੇ ਰਾਮਦਾਸੀਆਂ ਤੋਂ ਵਖਰੇਵਾਂ ਕਰਦੇ ਹਨ ਪਰ ਜਦੋਂ ਕੋਈ ਬਹੁਤ ਘੋਖ ਕੱਢੇ ਤਾਂ ਫਿਰ ਅੰਤ ਨੂੰ ਜੁਲਾਹਾ ਦੱਸ ਕੇ ਛੁਟਕਾਰਾ ਹੁੰਦਾ ਹੈ। ਜਦੋਂ ਕਿ ਦੋਹਾਂ ਦੇ ਗੋਤ ਇਕ ਹਨ, ਵਿਹੜੇ ਇਕ



ਹਨ, ਪੁਰਾਣੇ ਖੂਹ ਵੀ ਇਕ ਹੀ ਹਨ। ਇਹ ਸਮਾਜ ਵਿਚ ਪਣਪ ਰਹੀ ਨਵੀਂ ਛੂਆ-ਛਾਤ ਹੈ। ਵਾਲਮੀਕ ਅਤੇ ਮਜ਼੍ਹਬੀ ਸਿੱਖ ਵੀ ਅਜਿਹੀ ਹੀ ਵੰਡ ਦਾ ਸ਼ਿਕਾਰ ਹਨ। ਮੇਘ ਜਾਤੀ ਦੇ ਲੋਕ ਜੋ ਸਿਆਲਕੋਟ ਵਿਚ ਚਮੜੇ ਅਤੇ ਕੱਪੜੇ ਦਾ ਕੰਮ ਕਰਦੇ ਸਨ, ਵੀ ਬੇਸ਼ੱਕ ਆਰੀਆ ਸਮਾਜ ਦੇ ਪ੍ਰਭਾਵ ਵਿਚ ਆ ਕੇ ਆਪਣੇ ਆਪ ਨੂੰ ਮਹਾਸ਼ੇ (ਸ੍ਰੇਸ਼ਟ ਪੁਰਸ਼) ਅਖਵਾਉਣ ਲੱਗ ਪਏ ਹਨ। ਰਾਜਸਥਾਨ ਵਿਚ ਇਵੇਂ ਹੀ ਰੈਂਗੜ ਅਤੇ ਬਲਾਈ ਦਾ ਵਖਰੇਵਾਂ ਹੈ। ਜਿਵੇਂ ਕਿ ਰੰਘਰੇਟਾ, ਹਰੀਜਨ, ਰਾਮਦਾਸੀ ਸਿੱਖ, ਮਜ਼੍ਹਬੀ ਸਿੱਖ ਆਦਿ ਆਦਿ। ਬੇਸਕ ਨਾਂ ਬਦਲ ਗਏ ਪਰ ਇਨ੍ਹਾਂ ਦੀ ਸਮਾਜ ਵਿਚ ਸਥਿਤੀ ਉਹੀ ਬਣੀ ਹੋਈ ਹੈ।

***ਇਕ ਸੱਚੀ ਕਹਾਣੀ :*** ਪਟਿਆਲਾ ਤੋਂ ਚੀਕਾ ਰੋਡ 'ਤੇ ਜਾਂਦੇ ਹੋਏ ਬਿਲਕੁਲ ਸੜਕ ਉੱਤੇ ਵਸਿਆ ਹੋਇਆ ਪਿੰਡ ਪੰਜੌਲਾ, ਜਿਥੇ ਕਿ ਮੈਂ ਦਸਵੀਂ ਪਾਸ ਕੀਤੀ ਸੀ ਇਥੇ ਇਕ ਨਰਾਤਾ ਰਾਮ ਨਾਂ ਦਾ ਜੱਟ ਮਾੜੀ 'ਤੇ ਸੇਵਾ ਕਰਿਆ ਕਰਦਾ ਸੀ। ਇਹ ਗੱਲ ਮੈਨੂੰ ਰਾਮ ਸਰੂਪ ਨੇ ਵੀ ਕਈ ਵਾਰੀ ਸੁਣਾਈ ਸੀ। ਬੱਸ ਤੋਂ ਉਤਰਕੇ ਇਕ ਨਾਮਾ ਨਾਂ ਦਾ ਵਿਅਕਤੀ ਕੂੜਾ ਰਾਮ ਦੇ ਘਰ ਜਾਣ ਲਈ ਰਸਤਾ ਪੁੱਛਣ ਲੱਗ ਪਿਆ। ਪੰਜੌਲੇ ਪਿੰਡ ਕੂੜਾ ਰਾਮ ਨਾਂ ਦਾ ਚਮਾਰ ਵੀ ਸੀ ਤੇ ਕੂੜਾ ਨਾਮ ਦਾ ਜੱਟ ਵੀ ਸੀ। ਅਚਾਨਕ ਹੀ ਨਾਮੇ ਦਾ ਮਿਲਾਪ ਜੱਟ ਨਰਾਤਾ ਰਾਮ ਨਾਲ ਹੋ ਗਿਆ। ਨਰਾਤਾ ਰਾਮ ਦਾ ਰੰਗ ਕਾਲਾ, ਮੂੰਹ ਉੱਤੇ ਦਾਗ, ਨੱਕ ਵੱਡਾ ਸਾਰਾ, ਦੰਦ ਪੀਲੇ, ਅੱਖਾਂ 'ਤੇ ਲੱਗੀ ਹੋਈ ਐਨਕ, ਉਸ ਦੇ ਬੋਲਣ ਦਾ ਅੰਦਾਜ਼ ਅਸੀਂ ਕਈ ਵਾਰੀ ਜਾਂਚਿਆ ਪਰਖਿਆ ਸੀ। ਨਾਮੇ ਨੇ ਆ ਕੇ ਨਰਾਤੇ ਨੂੰ ਪੁੱਛ ਲਿਆ ਕਿ 'ਮੈਂ ਕੂੜੇ ਦੇ ਘਰ ਜਾਣਾ ਜੀ' ਨਰਾਤਾ ਰਾਮ ਨੇ ਸੋਚਿਆ ਕਿ ਇਸ ਨੇ ਕੂੜੇ ਜੱਟ ਦੇ ਘਰ ਜਾਣਾ। ਉਸ ਨੇ ਉਸ ਨੂੰ ਕਿਹਾ ਕਿ ਆਜਾ ਮਾੜੀ ਮਾਹ ਦੋ ਘੜੀ ਸਾਂਸ ਲੈ ਲਾ, ਚਾਹ-ਚੂਹ ਪੀ ਲਾ, ਕੂੜਾ ਤੋ ਮਾਅਰੇ ਘਰ ਕਾ ਬੰਦਾ। ਨਾਮਾ ਉਸ ਨਾਲ ਚਲਿਆ ਗਿਆ। ਗੁੱਗਾ ਮਾੜੀ ਅੰਦਰ ਬਹਿ ਕੇ ਉਹ ਗੱਲਾਂ-ਬਾਤਾਂ ਕਰਦੇ ਹਨ, ਇਤਨੇ ਨੂੰ ਸੇਵਾਦਾਰ ਚਾਹ ਬਣਾ ਲਿਆਇਆ। ਦੋਵੇਂ ਜਣਿਆਂ ਨੇ ਇਕੱਠਿਆਂ ਨੇ ਚਾਹ ਪੀ ਲਈ। ਨਰਾਤਾ ਰਾਮ ਜੱਟ, ਜਾਤ-ਪਾਤ ਦਾ ਪੱਕਾ, ਚੂੜ੍ਹੇ-ਚਮਾਰਾਂ ਨੂੰ ਨਫ਼ਰਤ ਕਰਨ ਵਾਲਾ, ਬੇਸ਼ੱਕ ਉਸ ਦੇ ਮੂੰਹ ਵਿਚੋਂ ਹਵਾੜ ਮਾਰਦੀ ਸੀ ਪਰ ਸੋਹਣੇ ਸੁਨੱਖੇ ਚੂੜ੍ਹੇ-ਚਮਾਰ ਦੇ ਕੋਲ ਵੀ ਖੜ੍ਹਨ ਤੋਂ ਗੁਰੇਜ਼ ਕਰਨ ਵਾਲਾ।

ਨਰਾਤਾ ਰਾਮ ਨੇ ਨਾਮੇ ਦੀ ਸਹਿਮਤੀ ਲੈ ਕੇ ਹੁੱਕੇ ਦਾ ਪਾਣੀ ਬਦਲਕੇ ਚਿਲਮ ਵਿਚ ਤੰਬਾਕੂ ਦਾ ਪੱਤ ਪਾ ਕੇ ਤੇ ਗੋਹੇ ਦੀ ਬਣੀ ਹੋਈ ਅੱਗ ਉਹ ਚਿਲਮ ਵਿਚ ਪਾ ਕੇ ਨਾਮੇ ਕੋਲ ਲੈ ਆਇਆ ਸੀ। ਹੁਣ ਜਾਤ ਪਾਤ 'ਚ ਪੱਕਾ ਨਰਾਤਾ ਰਾਮ ਜੱਟ ਅਤੇ ਨਾਮਾ ਚਮਾਰ ਦੋਵੇਂ ਜਣੇ ਇਕੱਠੇ ਇਕ ਜਗਾ ਬਹਿ ਕੇ ਹੁੱਕਾ ਪੀ ਰਹੇ ਸਨ। ਨਰਾਤਾ ਰਾਮ ਗੱਲਾਂ ਕਰਨੀਆਂ ਚਾਹੁੰਦਾ ਸੀ। ਉਹ ਹਰ ਗੱਲ ਪਿਛੇ ਆਪਣੇ ਨੱਕ ਵਿਚ ਦੀ ਬੋਲ ਕੇ ਕਿਹਾ ਕਰੇ 'ਹੋਣ ਫਿਰ' ਮਤਲਬ ਕਿ ਹੋਰ ਫਿਰ,ਤਾਂ ਨਾਮਾ ਕਹਿ ਦਿਆ ਕਰੇ ਬੱਸ ਜੀ ਬੱਚੇ ਪਾਲ ਰਹੇ ਹਾਂ। ਜਦੋਂ ਨਰਾਤਾ ਰਾਮ ਨੇ ਇਹ ਪੁੱਛਿਆ, 'ਹੋਣ ਫਿਰ ਕੇ ਕੰਮ ਕਾਰ ਕਰੇ ਕਰਾਂ' ਤਾਂ ਨਾਮੇ ਨੇ ਕਿਹਾ ਸੀ 'ਹੋਰ ਕੀ ਕਰਨਾ ਜੀ ਜੁੱਤੀ ਜੋੜਾ ਵੀ ਬਣਾ ਲਈਦਾ' ਜਦੋਂ ਨਾਮੇ ਨੇ ਜੁੱਤੀ ਜੋੜਾ ਬਣਾਉਣ ਦੀ ਗੱਲ ਆਖੀ ਜਿਵੇਂ ਪਟਿਆਲੇ ਸ਼ਹਿਰ ਦੀ ਸਾਰੀ ਗੰਦਗੀ ਨਰਾਤਾ ਰਾਮ ਦੇ ਮੂੰਹ ਵਿਚ ਪੈ ਗਈ ਸੀ ਉਹ ਤੜਫ ਗਿਆ 'ਮਾਂ ਚੋ...ਕੇ, ਤੌਂ ਚਮਾਰ ਹੋਆਂ ਰੈ' ਨਾਮੇ ਨੇ ਕਿਹਾ ਸੀ ਹਾਂ ਜੀ ਅਸੀਂ ਚਮਾਰ ਹੁੰਦੇ ਹਾਂ, ਤਾਂ ਨਰਾਤਾ ਉਸ ਦੇ ਮੁੱਕੇ ਘਸੁੰਨ ਮਾਰਦਾ

ਹੋਇਆ, ਉਸ ਨੂੰ ਗਾਲ੍ਹਾਂ ਕੱਢਦਾ ਹੋਇਆ ਮਾੜੀ ਤੋਂ ਬਾਹਰ ਲੈ ਆਇਆ ਸੀ ਨਾਲੇ ਕਹਿ ਰਿਹਾ ਸੀ, 'ਕੁੜੀ ਚੋ...ਕੇ ਚਮਾਰ ਨੇ ਮੇਰਾ ਧਰਮ ਭ੍ਰਿਸ਼ਟ ਕਰ ਦਿਆ।' ਇਸ ਤੋਂ ਬਾਅਦ ਨਰਾਤਾ ਗੰਗਾ ਨਹਾ ਕੇ ਆਇਆ। ਸਾਨੂੰ ਇਹ ਵੀ ਪਤਾ ਲੱਗਿਆ ਕਿ ਉਸ ਨੇ ਗਊ ਮੂਤਰ ਨਾਲ ਆਪਣੇ-ਆਪ ਨੂੰ ਸ਼ੁੱਧ ਵੀ ਕੀਤਾ।

ਜੈ ਸਿੰਘ ਦੱਸਦੈ ਆਪਣੀਆਂ ਜੜ੍ਹਾਂ ਦੀ ਖੋਜ ਵਿਚ ਉਹ ਹੁਸ਼ਿਆਰਪੁਰ ਗਿਆ, ਜਿਥੇ ਜਥੇਦਾਰ ਪ੍ਰਤਾਪ ਸਿੰਘ ਆਇਆ ਸੀ, ਉਸ ਨੂੰ ਹੈਰਾਨੀ ਹੋਈ ਕਿ ਇਹ ਵੀ ਉਸ ਦਾ ਜੱਦੀ ਪਿੰਡ ਨਹੀਂ ਹੈ। ਕਾਫ਼ੀ ਖੋਜ ਦੇ ਬਾਅਦ ਗੋਂਦਵਾਲ ਗੜ੍ਹਸ਼ੰਕਰ ਦੇ ਨਜ਼ਦੀਕ ਹਿਮਾਚਲ ਵਿਚ ਖੁੱਤਣਾਂ ਦੇ ਜਠੇਰੇ ਸਪਸ਼ਟ ਹੋਏ, ਇਥੇ ਤਿੰਨ ਮੜ੍ਹੀਆਂ ਬਣੀਆਂ ਹੋਈਆਂ ਹਨ। ਸਖੀ ਸੁਲਤਾਨ, ਬਾਪੂ ਗਾਂਧੀ ਤੇ ਸਤੀ ਭੋਲੀ ਦੀ। ਕਹਿੰਦੇ ਹਨ ਕਿ ਸਤੀ ਭੋਲੀ ਬ੍ਰਾਹਮਣਾ ਦੀ ਕੁੜੀ ਸੀ, ਬਾਪੂ ਗਾਂਧੀ ਦਾ ਕਤਲ ਹੋ ਗਿਆ ਅਤੇ ਸਤੀ ਭੋਲੀ ਨੇ ਅਸਮਾਨੀ ਬਿਜਲੀ ਲੈ ਕੇ ਆਤਮਦਾਹ ਬਾਪੂ ਗਾਂਧੀ ਨਾਲ ਕੀਤਾ। ਚਰਚਾ ਸੀ ਕਿ ਬ੍ਰਾਹਮਣਾ ਦੀ ਕੁੜੀ ਖੁੱਤਣ ਚਮਾਰ ਨਾਲ ਰਹੀ ਹੋਈ ਸੀ, ਇਹ ਸਪਸ਼ਟ ਹੁੰਦਾ ਹੈ ਕਿ ਇਹ ਮਾਮਲਾ ਇਸ਼ਕ ਦਾ ਸੀ। ਮੈਨੂੰ ਵਾਰਸ ਸ਼ਾਹ 'ਤੇ ਵੀ ਕਈ ਵਾਰੀ ਗੁੱਸਾ ਆਉਂਦਾ ਹੈ ਕਿ ਉਸ ਨੇ ਸਹੀ ਤੱਥ ਨਹੀਂ ਪੇਸ਼ ਕੀਤੇ, ਰਾਂਝੇ ਦੀ ਜਾਤ 'ਤੇ ਸ਼ੱਕ ਪੈਂਦਾ ਹੈ, ਸ਼ਰਤਾਂ ਨੌਕਰੀਆਂ ਦੀਆਂ ਉਹੀ ਸਨ ਜੋ ਚੌਥੇ ਪੌੜੇ ਦੇ ਸੀਰੀ ਦੀਆਂ ਹੁੰਦੀਆਂ ਹਨ। ਜਦ ਹੀਰ ਦੇ ਬਾਪ ਨੇ ਕਿਹਾ ਕਿ ਤੂੰ ਜੰਞ ਲੈ ਕੇ ਆ ਤੇਰੇ ਨਾਲ ਹੀਰ ਤੋਰਦੇ ਹਾਂ ਤਾਂ ਰਾਂਝੇ ਦੇ ਭਾਈ ਅਤੇ ਸਬੰਧੀ ਮੰਨੇ ਨਹੀਂ। ਸ਼ਾਇਦ ਰਾਂਝਾ ਵੀ ਸੋਹਣਾ ਸੁਨੱਖਾ ਹੋਣ ਕਾਰਨ ਜਾਤ ਦਾ ਝੂਠ ਬੋਲ ਕੇ ਹੀਰ ਨਾਲ ਇਸ਼ਕ ਕਰਦਾ ਰਿਹਾ ਸੀ। ਅੱਜ ਵੀ ਅਜਿਹੇ ਰਾਂਝੇ ਘੱਟ ਨਹੀਂ ਹਨ ਜਿਨ੍ਹਾਂ ਨੂੰ ਆਪਣੀ ਪ੍ਰਤਿਭਾ ਦਿਖਾਉਣ ਲਈ ਜਾਤ ਛੁਪਾਉਣੀ ਪੈਂਦੀ ਹੈ।

ਖਾਨਦਾਨੀ ਜੜ੍ਹਾਂ ਲੱਭਣ ਦੀ ਰਵਾਇਤ ਮੁਢ-ਕਦੀਮ ਤੋਂ ਚਲੀ ਆ ਰਹੀ ਹੈ। ਖਾਸ ਕਰਕੇ ਗੁਲਾਮਾਂ ਵਿਚ ਜਿਥੇ ਪੁਰਾਤਨ ਪ੍ਰਥਾ ਅਨੁਸਾਰ ਗੁਲਾਮ ਖਰੀਦੇ-ਵੇਚੇ ਜਾ ਸਕਦੇ ਹਨ। ਤੋਹਫ਼ੇ ਵਜੋਂ ਵੀ ਦਿੱਤੇ ਜਾ ਸਕਦੇ ਹਨ। ਉਨ੍ਹਾਂ ਨੇ ਆਪਣੀ ਪਿਛੋਕੜ ਦੀ ਸੰਭਾਲ ਲਈ ਜਠੇਰੇ ਕਾਇਮ ਕਰ ਲਏ ਜਦੋਂ ਵੀ ਕੋਈ ਗੁਲਾਮ ਵਿਛੜਦਾ ਤਾਂ ਪਿੰਡ ਦੇ ਟੋਬੇ ਦੇ ਕਿਨਾਰੇ ਉਸ ਗੁਲਾਮ ਦੇ ਨਾਂ 'ਤੇ ਪੱਥਰ ਜਾਂ ਇੱਟਾਂ ਰੱਖ ਦਿੱਤੀਆਂ ਜਾਂਦੀਆਂ ਸਨ, ਕਦੇ ਸਮਾਂ ਮਿਲਣ 'ਤੇ ਉਹ ਆਪਣੇ ਜਠੇਰੇ ਖੋਜਦੇ ਹੋਏ ਆਪਣੇ ਪਰਿਵਾਰ ਨਾਲ ਮਿਲਾਪ ਕਰ ਲੈਂਦੇ ਸਨ। ਪੰਜਾਬ ਵਿਚ ਖਾਸ ਕਰਕੇ ਕਮੀਨ ਵਰਗ ਦੇ ਜਠੇਰੇ ਹੁਸ਼ਿਆਰਪੁਰ ਦੇ ਇਲਾਕੇ ਵਿਚ ਜ਼ਿਆਦਾ ਮਿਲਦੇ ਹਨ ਭਾਵੇਂ ਕਿ ਇਹ ਜਠੇਰੇ ਪੰਜਾਬ ਭਰ ਵਿਚ ਵੀ ਕਈ ਥਾਵਾਂ 'ਤੇ ਮਿਲਦੇ ਹਨ, ਜਿਨ੍ਹਾਂ ਨੂੰ ਬਖੂਏ ਵੀ ਕਹਿੰਦੇ ਹਨ, ਕਈ ਇਲਾਕਿਆਂ 'ਚ ਤਾਂ ਜਠੇਰਿਆਂ ਦੇ ਮੇਲੇ ਲੱਗਦੇ ਹਨ। ਗੋਤਰਾਂ ਨੂੰ ਇਕੱਠੇ ਕਰਨ ਦੀ ਰਵਾਇਤ ਪ੍ਰਚਲਤ ਹੋ ਗਈ ਹੈ।

ਪੰਜਾਬ ਵਿਚ ਹੀ ਨਹੀਂ ਸਗੋਂ ਅਫ਼ਰੀਕਾ ਵਿਚ ਜਿਥੇ ਗੁਲਾਮਾਂ ਦਾ ਵਪਾਰ ਵੱਡੀ ਪੱਧਰ 'ਤੇ ਹੋਇਆ, ਉਥੇ ਵੀ ਇਹ ਰਵਾਇਤ ਚਲਦੀ ਹੈ। ਮੈਨੂੰ ਆਪਣੀ ਖੋਜ ਦੇ ਅਨੁਸਾਰ ਐਲੈਕਸ ਹਿਲੇ ਦੀ ਕਿਤਾਬ 'ਦਾ ਰੂਟਸ' ਪੜ੍ਹਨ ਨੂੰ ਮਿਲੀ ਜਿਸ ਵਿਚ ਹਿਲੇ ਆਪਣੇ ਬਜ਼ੁਰਗਾਂ ਨੂੰ ਲੱਭਦਾ ਹੋਇਆ ਉਸ ਪਿੰਡ ਵਿਚ ਜਾ ਪਹੁੰਚਿਆ ਜਿਥੇ ਕਿ ਉਨ੍ਹਾਂ ਦਾ ਬਜ਼ੁਰਗ ਕੁੰਟਾ ਸੀ। ਉਸ ਨੂੰ ਵੀ ਅੱਠਵੀਂ ਪੀੜ੍ਹੀ ਵਿਚ ਜਾ ਲੱਭਿਆ।

***ਇਕ ਸੱਚ :*** ਖੇਤ ਮਜ਼ਦੂਰ ਨੇ ਸਾਰੀ ਉਮਰ ਤੱਕ ਜ਼ਿੰਮੀਦਾਰ ਦੇ ਖੇਤ ਵਿਚ ਕੰਮ



ਕੀਤਾ। ਪੰਜ-ਸੱਤ ਹਜ਼ਾਰ ਰੁਪਿਆ ਸਾਲ ਦੀ ਲਈ ਹੋਈ ਰਕਮ ਉਸ ਵਲੋਂ 24 ਘੰਟੇ ਜ਼ਿੰਮੀਦਾਰ ਦੇ ਖੇਤ ਵਿਚ ਕੰਮ ਕਰਨ ਤੋਂ ਬਾਵਜੂਦ ਵੀ ਘਟਣ ਦੀ ਬਜਾਏ ਲੱਖਾਂ ਰੁਪਏ ਤੱਕ ਪੁੱਜਦੀ ਹੈ। ਇਹ ਹਿਸਾਬ ਕਿਸ ਤਰ੍ਹਾਂ ਲਗਾਇਆ ਜਾਂਦਾ ਹੈ ਸਰਕਾਰਾਂ, ਆਰਥਿਕ ਵਿਭਾਗ ਸਾਰੇ ਹੀ ਬੇਖ਼ਬਰ ਹਨ। ਬੇਖ਼ਬਰ ਨਹੀਂ ਸਗੋਂ ਉਹ ਚੁੱਪ ਹਨ। ਜੇਕਰ ਖੇਤ ਮਜ਼ਦੂਰ ਇਸ ਪ੍ਰਤੀ ਆਪਣੀ ਆਵਾਜ਼ ਬੁਲੰਦ ਕਰਦਾ ਹੈ ਤਾਂ ਜ਼ਿੰਮੀਦਾਰ ਦੀ ਕਰੂਰਤਾ ਦੇਖਣ ਵਾਲੀ ਹੁੰਦੀ ਹੈ। ਪਰ ਜੇਕਰ ਖੇਤ ਮਜ਼ਦੂਰ ਕਿਸੇ ਦੂਜੇ ਜ਼ਿੰਮੀਦਾਰ ਨਾਲ ਜਾਣਾ ਚਾਹੁੰਦਾ ਹੈ ਤਾਂ ਦੂਜਾ ਜ਼ਿੰਮੀਦਾਰ ਉਸ ਦੇ ਪਹਿਲੇ ਜ਼ਿੰਮੀਦਾਰ ਨੂੰ ਉਸ ਵਲੋਂ ਲਈ ਹੋਈ ਰਕਮ ਮੋੜਦਾ ਹੈ। ਯਾਨੀਕਿ ਉਸ ਦੇ ਪੈਸੇ ਦੇ ਕੇ ਉਹ ਖੇਤ ਮਜ਼ਦੂਰ ਨੂੰ ਮੁੱਲ ਖਰੀਦ ਲੈਂਦਾ ਹੈ, ਉਸ ਉੱਤੇ ਹਰ ਤਰ੍ਹਾਂ ਦੀ ਮਰਜ਼ੀ ਕਰਨ ਲਈ।

ਪਟਿਆਲਾ ਤੋਂ ਚੀਕਾ ਰੋਡ 'ਤੇ ਸਥਿਤ ਹਰਿਆਣਾ ਤੇ ਪੰਜਾਬ ਦੇ ਬਾਰਡਰ ਉੱਤੇ ਪੈਂਦੇ ਪਿੰਡ ਖੰਭਾਹੇੜਾ ਵਿਚ ਵੀ ਸੀਰੀਆਂ ਉੱਤੇ ਜ਼ਿੰਮੀਦਾਰਾਂ ਨੇ ਕਹਿਰ ਕੀਤਾ। ਖੰਭਾ ਹੇੜਾ ਦਾ ਸੀਰੀ ਜੰਗ ਸਿੰਘ ਕਈ ਰਾਤਾਂ ਤੋਂ ਲਗਾਤਾਰ ਜ਼ਿੰਮੀਦਾਰ ਦੀ ਮੋਟਰ ਚਲਾਉਂਦਾ। ਜ਼ਿੰਮੀਦਾਰ ਉਸ ਨੂੰ ਦਿਨ ਵਿਚ ਵੀ ਦੋ ਘੜੀ ਅੱਖ ਨਾ ਲਗਾਉਣ ਦਿੰਦਾ। ਇਕ ਰਾਤ ਉਹ ਸੌਂ ਗਿਆ। ਰਾਤ ਨੂੰ ਇਕ ਵਜੇ ਬਿਜਲੀ ਆਉਣੀ ਸੀ ਉਸ ਨੇ ਸੋਚਿਆ ਕਿ ਥੋੜ੍ਹਾ ਜਿਹਾ ਢੌਂਕਾ ਲਗਾ ਕੇ ਅੱਖਾਂ ਦੀ ਗੈਸ ਜਿਹੀ ਕੱਢ ਲਈਏ, ਪਰ ਉਸ ਦੀ ਅੱਖ 1ਵਜੇ ਨਹੀਂ ਖੁੱਲ੍ਹ ਸਕੀ। ਜ਼ਿੰਮੀਦਾਰ ਨੇ ਦੋ ਕੁ ਵਜੇ ਮੋਟਰ 'ਤੇ ਗੇੜਾ ਮਾਰਿਆ, ਜੰਗ ਸਿੰਘ ਨੂੰ ਸੁੱਤਾ ਵੇਖ ਉਸ ਨੇ ਉਸ ਨੂੰ ਠੋਡਿਆਂ ਨਾਲ ਕੁੱਟ-ਕੁੱਟ ਕੇ ਬੇਹਾਲ ਕੀਤਾ। ਏਨਾ ਕੁੱਟਿਆ ਕਿ ਉਸ ਦੀ ਬਾਂਹ ਤੋੜ ਦਿੱਤੀ। ਆਪਣੀ ਜਾਨੇ ਉਸ ਨੂੰ ਮਾਰ ਕੇ ਸੁੱਟ ਦਿੱਤਾ ਜੇ ਉਸ ਦੇ ਪੱਖ ਵਿਚ ਖੰਭੇ ਹੇੜਾ ਪਿੰਡ ਦਾ ਦੂਜਾ ਸੀਰੀ ਦਾਰਾ ਸਿੰਘ ਬੋਲਿਆ ਤਾਂ ਉਸ ਨਾਲ ਵੀ ਬਦਕਲਾਮੀ ਕੀਤੀ ਭਾਵੇਂ ਕਿ ਜੈ ਸਿੰਘ ਨੇ ਇਨ੍ਹਾਂ ਨੂੰ ਇਨਸਾਫ਼ ਦਿਵਾਉਣ ਲਈ ਅਦਾਲਤ ਵਿਚ ਗੁਹਾਰ ਲਗਾ ਦਿਤੀ ਪਰ ਅੱਜ ਜ਼ਿੰਮੀਦਾਰ ਇਨ੍ਹਾਂ ਨੂੰ ਚੰਗੇ ਨਹੀਂ ਸਮਝਦੇ ਕਿਉਂਕਿ ਆਖਿਰ ਸੀਰੀ (ਨੌਕਰ) ਜ਼ਿੰਮੀਦਾਰਾਂ ਦੇ ਬੰਧੂਆਂ ਮਜ਼ਦੂਰ ਹੁੰਦੇ ਹਨ। ਜਿਸ ਨੂੰ ਕਿ ਪੰਜਾਬ ਸਰਕਾਰ ਮੰਨਣ ਵਿਚ ਅਜੇ ਤੱਕ ਵੀ ਆਨਾਕਾਨੀ ਕਰ ਰਹੀ ਹੈ, ਕਿਉਂਕਿ ਸਰਕਾਰ ਨੂੰ ਚਲਾਉਣ ਵਾਲੇ ਵੀ ਤਾਂ ਜ਼ਿਆਦਾਤਰ ਲੋਕ ਜ਼ਿੰਮੀਦਾਰ ਹੀ ਹਨ।

ਜੈ ਸਿੰਘ ਨੇ ਆਪਣੀ ਕਹਾਣੀ ਨੂੰ ਅੱਗੇ ਤੋਰਿਆ। ਬਚਪਨ ਵਿਚ ਮੈਂ ਆਪਣੀ ਨਾਨੀ ਤੋਂ ਕਹਾਣੀ ਸੁਣਨ ਲਈ ਜ਼ਿੱਦ ਕਰਦਾ। ਨਾਨੀ ਮੈਨੂੰ ਬਾਬੇ ਨਾਨਕ ਦੀ ਰੁਹੇਲ ਖੰਡ ਵਾਲੀ ਕਹਾਣੀ ਸੁਣਾਉਂਦੀ। "ਬਾਬਾ ਨਾਨਕ ਰੁਹੇਲ ਖੰਡ ਗਿਆ, ਨਾਲ ਭਾਈ ਮਰਦਾਨਾ ਵੀ ਸੀ। ਬਾਬੇ ਕਿਹਾ ਮਰਦਾਨਿਆਂ ਤੂੰ ਛਪਨ ਹੋ ਜਾ। ਅੱਜ ਅਸਾਂ ਇਕ ਕੌਤਕ ਕਰਨਾ, ਬਾਬਾ 12 ਸਾਲ ਦੇ ਮੁੰਡੇ ਦਾ ਰੂਪ ਧਾਰ ਕੇ ਰੋੜੀ ਉਪਰ ਜਾ ਬੈਠਾ। ਰੁਹੇਲਾ ਪਠਾਣ ਆਇਆ, ਬਾਬੇ ਦੀਆਂ ਮਸ਼ਕਾਂ ਬੰਨ੍ਹ ਲਈਆਂ ਤੇ ਘਰ ਲੈ ਗਿਆ। ਪਠਾਣ ਦੀ ਪਤਨੀ ਨੇ ਬੜੀਆਂ ਮਿੰਨਤਾਂ ਕੀਤੀਆਂ ਕਿ ਇਸ ਮੁੰਡੇ ਨੂੰ ਨਾ ਵੇਚੀਂ ਪਰ ਪਠਾਣ ਨਾ ਹਟਿਆ। ਬਾਬੇ ਨੂੰ ਜਾ ਮੰਡੀ ਵਿਚ ਵੇਚਿਆ, ਦੋ ਘੜਿਆਂ ਦੇ ਮੁੱਲ 'ਤੇ, ਖਰੀਦਦਾਰ ਨੇ ਬਾਬੇ ਨੂੰ ਕਿਹਾ ਕਿ ਮੁੰਡਿਆਂ ਬੱਕਰੀਆਂ ਚਾਰਿਆ ਕਰ। ਬਾਬਾ ਜਿਸ ਬੱਕਰੀ ਨੂੰ ਛਿੱਟਾ ਲਾਵੇ ਉਹ ਮਰ ਜਾਵੇ। ਮਾਲਕ ਬਹੁਤ ਦੁਖੀ ਹੋਇਆ ਕਿ ਇਸ ਗੁਲਾਮ ਨੂੰ ਵੇਚ ਕੇ ਨਵਾਂ ਗੁਲਾਮ ਲਿਆਉਂਦਾ ਹਾਂ। ਬਾਬੇ ਨੂੰ ਫਿਰ ਮੰਡੀ ਵੇਚਿਆ ਗਿਆ। ਖਰੀਦਣ ਵਾਲਾ ਪਿੰਡ ਦਾ ਪਠਾਣ ਸੀ। ਉਸ

ਬਾਬੇ ਨੂੰ ਕਿਹਾ ਕਿ ਖੂਹ ਤੋਂ ਪਾਣੀ ਭਰਨਾ ਹੈ, ਹੱਥ ਚੱਕੀ ਨਾਲ ਆਟਾ ਪੀਸਣਾ ਹੈ। ਮੇਰੀਆਂ ਲੱਤਾਂ ਪੈਰ ਘੁੱਟਣੇ ਹਨ, ਜਦ ਮੈਂ ਸੌਂ ਜਾਵਾਂ ਤਾਂ ਪੱਖਾ ਝੱਲਿਆ ਕਰ ਤਾਂ ਕਿ ਕੋਈ ਮੱਖੀ ਮੱਛਰ ਮੇਰੀ ਨੀਂਦ ਨਾ ਖਰਾਬ ਕਰੇ। ਬਾਬਾ ਖੂਹ 'ਤੇ ਪਾਣੀ ਭਰਨ ਲਈ ਗਿਆ ਤਾਂ ਖੂਹ ਦਾ ਪਾਣੀ ਮੁੱਕ ਗਿਆ। ਆਸੇ-ਪਾਸੇ ਦੇ ਇਲਾਕੇ ਦੇ ਸਾਰੇ ਖੂਹ ਵੀ ਸੁੱਕ ਗਏ। ਹਾਹਾਕਾਰ ਮੱਚ ਗਿਆ, ਲੋਕ ਰੋਂਣ ਕੁਰਲਾਉਣ ਲੱਗੇ, ਜਦੋਂ ਪਤਾ ਲੱਗਿਆ ਤਾਂ ਲੋਕਾਂ ਆਖਿਆ ਕਿ ਇਹ ਗੁਲਾਮ ਕੋਈ ਕਰਾਮਾਤੀ ਜਾਪਦੈ ਇਸ ਨੂੰ ਪੁੱਛੋ ਤਾਂ ਬਚਪਨ ਰੂਪ ਵਿਚ ਬਾਬੇ ਨਾਨਕ ਨੇ ਆਖਿਆ ਪਾਣੀ ਕਿਧਰੇ ਨਹੀਂ ਗਿਆ ਪਰ ਤੁਸੀਂ ਇਨਸਾਨਾਂ ਦੀ ਖਰੀਦ-ਵੇਚ ਛੱਡੋ ਤਾਂ ਪਾਣੀ ਕਦੇ ਵੀ ਖਤਮ ਨਹੀਂ ਹੋਵੇਗਾ। ਉਸ ਵੇਲੇ ਦੇ ਲੋਕਾਂ ਨੇ ਤਾਂ ਤੌਬਾ ਕਰ ਲਈ ਸੀ। ਮੈਂ ਮੇਰੀ ਨਾਨੀ ਨੂੰ ਪੁੱਛਦਾ ਕਿ ਹੁਣ ਉਹ ਬੱਚਿਆਂ ਨੂੰ ਵੇਚਣ ਵਾਲੀ ਮੰਡੀ ਕਿਥੇ ਲਗਦੀ ਹੈ ਤਾਂ ਨਾਨੀ ਕਹਿੰਦੀ 'ਹੁਣ ਸੌਂ ਜਾ ਦਾਦੇ ਮੰਗੌਣਿਆਂ' ਤੇ ਮੈਨੂੰ ਉਹ ਟਾਲ ਦਿੰਦੀ। ਸਮਾਂ ਪਾ ਕੇ ਇਹੋ ਕਥਾ ਗੁਰਪ੍ਰਤਾਪ ਸੂਰਜ ਜਨਮ ਸਾਖੀ ਭਾਈ ਬਾਲਾ ਜੀ ਅਤੇ ਭਾਈ ਊਧਮ ਸਿੰਘ ਵਲੋਂ ਲਿਖੀ ਗਈ ਪੁਸਤਕ 'ਨਾਨਕ ਨਵੀਨ ਖੋਜ' ਵਿਚ ਵਿਸਥਾਰ ਨਾਲ ਪੜ੍ਹਨ ਨੂੰ ਮਿਲੀ।

***ਆਤਮ ਪ੍ਰਕਾਸ਼ ਕਹਿੰਦੈ :*** ਬੱਚਿਆਂ ਦੀ ਮੰਡੀ, ਮਨੁੱਖਾਂ ਦੀ ਮੰਡੀ, ਔਰਤਾਂ ਦੀ ਮੰਡੀ ਅੱਜ ਵੀ ਲਗਦੀ ਹੈ। ਬਾਬਾ ਰੁਹੇਲਿਆਂ ਨੂੰ ਤਾਂ ਇਸ ਕਰਮ ਤੋਂ ਵਰਜ ਆਇਆ ਸੀ ਪਰ ਉਹ ਧਰਤੀ ਜਿਥੇ ਬਾਬੇ ਅਵਤਾਰ ਧਾਰਿਆ ਅਤੇ ਮੂਲ ਮੰਤਰ ਦੀ ਰਚਨਾ ਕੀਤੀ ਅੱਜ ਰੁਹੇਲੇ ਸੀਰੀਆਂ, ਪਾਲੀਆਂ ਨੂੰ ਵੇਚ ਤੇ ਖਰੀਦ ਰਹੇ ਹਨ। ਬੱਚੇ ਆਪਣੀਆਂ ਮਾਵਾਂ ਦੀਆਂ ਲੋਰੀਆਂ ਸੁਣਨ ਦੀ ਬਜਾਏ ਗਾਲ੍ਹਾਂ ਦੀ ਬੁਛਾੜ ਦਾ ਸੰਤਾਪ ਭੋਗ ਰਹੇ ਹਨ। ਇਨਸਾਨਾਂ ਦਾ ਵਪਾਰ ਇਥੇ ਖੁੱਲ੍ਹ ਕੇ ਹੋ ਰਿਹਾ ਹੈ।

ਜਮਾਨਾਂ ਕਹਿਦੈ ਅਜ ਸਾਡੇ ਬੱਚੇ ਸਾਡੇ ਹੱਥਾਂ ਤੋਂ ਬਾਹਰ ਹੋ ਗਏ ਹਨ। ਕਿਉ ਨਾ ਹੋਣ, ਤੁਸੀਂ ਵੀ ਤਾਂ ਆਪਣੇ ਗੁਰੂਆਂ ਪੀਰਾਂ ਦੀਆਂ ਆਖੀਆਂ ਕਦੇ ਅਮਲ ਵਿਚ ਨਹੀਂ ਲਿਆਦੀਆਂ, ਸਾਇਦ ਤੈਨੂੰ ਉਹਨਾਂ ਗੁਰੂਆਂ ਪੀਰਾਂ ਦੀ ਮਾਰ ਹੈ ਜਮਾਨਿਆਂ, ਯਾਦ ਰੱਖ ਤੂੰ ਗਰੀਬਾਂ 'ਤੇ ਜੁਲਮ ਕਰਦੈਂ, ਪਰ ਕੁਦਰਤ ਦੀ ਇਕ ਮਾਰ ਤੇਰੇ ਸਾਰੇ ਜੁਲਮਾਂ ਦਾ ਬਦਲਾ ਲੈ ਲੈਂਦੀ ਹੈ, ਫੇਰ ਤੂੰ ਰੋ ਵੀ ਨਹੀਂ ਸਕਦਾ, ਜਦੋਂ ਕੁਦਰਤ ਦੀ ਕਰੂਰਤਾ ਵਾਪਰਦੀ ਹੈ।

ਜੈ ਸਿੰਘ ਨੇ ਆਪਣੀ ਕਹਾਣੀ ਨੂੰ ਅੱਗੇ ਤੋਰਿਆ। ਮੈਂ ਰਾਜਨੀਤੀ ਵਿਚ ਵੀ ਹੱਥ ਮਾਰਿਆ। ਐਮਰਜੈਂਸੀ ਦੌਰਾਨ ਬੀ. ਜੇ. ਪੀ. ਤੋਂ ਪ੍ਰਭਾਵਤ ਹੋਇਆ, ਮੂਵਮੈਂਟ ਵਿਚ ਯੋਗਦਾਨ ਪਾਇਆ। ਐਮਰਜੈਂਸੀ ਲਈ ਜਨਤਾ ਪਾਰਟੀ ਹੋਂਦ ਵਿਚ ਆਈ। ਮੈਂ ਨੌਜਵਾਨ ਆਗੂ ਸੀ ਪਰ ਜਦ ਵੀ ਕਦੀ ਮੈਨੂੰ ਅਹੁਦਾ ਦੇਣ ਦੀ ਗੱਲ ਹੁੰਦੀ ਤਾਂ ਮੈਨੂੰ ਕਿਹਾ ਜਾਂਦਾ ਕਿ ਤੁਸੀਂ ਐਸ. ਸੀ. ਸ਼ੈੱਲ ਵਿਚੋਂ ਕੋਈ ਉੱਚਾ ਸਥਾਨ ਲੈ ਲਵੋ। ਪਰ ਮੈਂ ਸ਼ੈੱਲ ਵਿਚ ਕੈਦ ਨਾ ਹੋ ਕੇ ਪਾਰਟੀ ਵਿਚ ਖੁੱਲ੍ਹੀ ਹਵਾ ਵਿਚ ਜਿਉਣਾ ਚਾਹੁੰਦਾ ਸਾਂ। ਮੇਰੇ ਸਬੰਧ ਵਿਚ ਚੰਦਰ ਸ਼ੇਖਰ ਸਾਬਕਾ ਪ੍ਰਧਾਨ ਮੰਤਰੀ, ਮਧੂ ਦੰਡਵਤੇ ਅਤੇ ਸੁਰਿੰਦਰ ਮੋਹਨ ਆਦਿ ਰਹੇ।

ਜੈ ਸਿੰਘ ਨੇ ਅੱਗੇ ਕਿਹਾ ਕਿ ਆਰੀਆ ਸਮਾਜ ਦੇ ਨਾਲ ਵੀ ਮੇਰਾ ਵਾਹ-ਵਾਸਤਾ ਰਿਹਾ। ਉਨ੍ਹਾਂ ਮੈਨੂੰ ਦੱਸਿਆ ਕਿ ਆਰੀਆ ਸਮਾਜ ਦੇ ਦਸ ਦਰਸ਼ਨ ਪ੍ਰਭਾਵਤ ਕਰਨ ਵਾਲੇ ਹਨ। ਖਾਸ ਕਰਕੇ ਛੇਵਾਂ ਦਰਸ਼ਨ, 'ਸਭ ਕੀ ਉਨਤੀ ਮੇਂ ਆਪਣੀ ਉਨਤੀ ਸਮਝਣੀ ਚਾਹੀਏ' ਮੈਨੂੰ ਵੀ ਇਹ ਲੱਗਾ ਕਿ ਸਿੱਖਾਂ ਨੇ ਤਾਂ ਸਾਨੂੰ ਰੋਲ ਕੇ ਹੀ ਰੱਖਿਆ ਹੋਇਆ ਹੈ। 14



ਮਿਸਲਾਂ ਵਿਚ ਇਕ ਵੀ ਨੌਕਰੀ ਸ਼ੂਦਰ ਨੂੰ ਨਹੀਂ ਦਿੱਤੀ। ਮਹਾਰਾਜਾ ਰਣਜੀਤ ਸਿੰਘ ਨੇ ਡੋਗਰੇ, ਮੁਸਲਮਾਨ ਅਤੇ ਫਰਾਂਸੀਸੀ ਤਾਂ ਝੱਲ ਲਏ ਪਰ ਸ਼ੂਦਰ ਇਕ ਵੀ ਕਿਸੇ ਥਾਂ ਨਹੀਂ ਲਗਾਇਆ ਅਤੇ ਨਾ ਹੀ ਉਨ੍ਹਾਂ ਨੂੰ ਕੋਈ ਜਗੀਰ ਦਿੱਤੀ। ਜੈ ਸਿੰਘ ਨੇ ਕਿਹਾ ਕਿ ਮੇਰਾ ਆਰੀਆ ਸਮਾਜੀਆਂ ਨਾਲ ਵੀ ਵਾਹ-ਵਾਸਤਾ ਪਿਆ। ਮੈਨੂੰ ਉਹ ਹਮੇਸ਼ਾਂ ਕਹਿੰਦੇ ਕਿ ਤੂੰ ਸਾਡੇ ਸਮਾਜ ਵਿਚ ਸ਼ਾਮਲ ਹੋ ਜਾ। ਅਸੀਂ ਤੇਰਾ ਜਾਤ-ਪਾਤ ਦਾ ਕੋਹੜ ਵੱਢ ਦਿਆਂਗੇ। ਮੈਂ ਕਿਹਾ ਜਾਤ-ਪਾਤ ਕਿਸ ਨੇ ਪੈਦਾ ਕੀਤੀ। ਉਨ੍ਹਾਂ ਦਾ ਉੱਤਰ ਸੀ 'ਮਨੂੰ ਭਗਵਾਨ ਨੇ'। ਉਨ੍ਹਾਂ ਮੈਨੂੰ ਫਿਰ ਕਿਹਾ ਅਸੀਂ ਤੈਨੂੰ ਆਪਣੇ ਸਮਾਜ ਵਿਚ ਸ਼ਾਮਲ ਕਰਨਾ ਚਾਹੁੰਦੇ ਹਾਂ ਕਿਉਂਕਿ ਤੂੰ ਚਮਾਰਾ ਦਾ ਮੁੰਡਾ ਨਹੀਂ ਲੱਗਦਾ। ਤੂੰ ਗੋਰਾ ਚਿੱਟਾ ਹੈਂ, ਤੇਰੀ ਸਿਹਤ ਵੀ ਚੰਗੀ ਹੈ, ਤੂੰ ਗੱਲ ਵੀ ਚੰਗੀ ਕਰ ਲੈਂਦਾ ਹੈ। ਇਸ ਕਰਕੇ ਆਰੀਆ ਸਮਾਜ ਤੈਨੂੰ ਆਪਣੇ ਵਿਚ ਸ਼ਾਮਲ ਕਰਨ ਲਈ ਤਿਆਰ ਹੈ, ਪਰ ਸ਼ਾਮਲ ਕਰਨ ਤੋਂ ਪਹਿਲਾਂ ਤੈਨੂੰ ਸ਼ੁੱਧ ਕਰਨਾ ਪਵੇਗਾ, ਹਵਨ ਤੇ ਹੋਰ ਕਾਰਜ ਸੰਪਨ ਕਰਨੇ ਪੈਣਗੇ, ਤਾਂ ਮੈਂ ਕਿਹਾ, ਜਾਤ-ਪਾਤ ਮਨੂੰ ਭਗਵਾਨ ਨੇ ਪੈਦਾ ਕੀਤੀ ਹੈ। ਜਾਤ-ਪਾਤ ਦੀ ਉਪਜ ਕਰਨ ਵਾਲਾ ਮਨੂੰ ਭਗਵਾਨ ਸਾਡੇ ਲਈ ਸ਼ੈਤਾਨ ਹੋ ਨਿਬੜਿਆ ਹੈ। ਜਾਤ-ਪਾਤ ਦਾ ਖਾਨਾ ਤੁਹਾਡੇ ਦਿਮਾਗ ਵਿਚ ਹੈ। ਤੁਹਾਨੂੰ ਲੋੜ ਹੈ ਸ਼ੁੱਧੀਕਰਨ ਕਰਵਾਉਣ ਦੀ ਨਾ ਕਿ ਮੈਨੂੰ। ਉਸ ਤੋਂ ਬਾਅਦ ਉਨ੍ਹਾਂ ਨੇ ਮੈਨੂੰ ਪੁੱਠੀ ਖੋਪੜੀ ਵਾਲਾ ਕਹਿ ਦਿੱਤਾ।

ਭਾਰਤ ਸਰਕਾਰ ਨੇ ਭੱਠਾ ਮਜ਼ਦੂਰਾਂ ਦੀ ਹੋ ਰਹੀ ਵਿਕਰੀ ਅਤੇ ਬੇਇਨਸਾਫੀ ਦੂਰ ਕਰਨ ਲਈ 'ਨੈਸ਼ਨਲ ਟ੍ਰੈਪਾਟਾਈਟ ਕਮੇਟੀ ਆਨ ਬ੍ਰਿਕ ਕਿਲਨ' ਨਾਂ ਦੀ ਰਾਸ਼ਟਰੀ ਕਮੇਟੀ ਬਣਾਈ। ਮੈਨੂੰ ਵੀ ਉਸ ਦਾ ਸੱਦਾ ਪੱਤਰ ਆਇਆ। 1984 ਵਿਚ ਬਣਾਈ ਗਈ ਇਹ ਕਮੇਟੀ ਦੀ ਰਿਪੋਰਟ 2005 ਵਿਚ ਦੇਖਣ ਨੂੰ ਮਿਲੀ। 21 ਸਾਲ ਬਾਅਦ ਵੀ ਇਸ ਕਮੇਟੀ ਦੀਆਂ ਸ਼ਿਫਾਰਸ਼ਾਂ 'ਤੇ ਸ਼ਾਇਦ ਅਮਲ ਅਜੇ ਵੀ ਨਹੀਂ ਹੋਇਆ। ਇਨ੍ਹਾਂ ਕਮੇਟੀਆਂ ਵਿਚ ਦਲਿਤ ਨੁਮਾਇਦੇ ਹੁੰਦੇ ਵੀ ਨਹੀਂ ਵਰਗੇ ਹੁੰਦੇ ਹਨ ਤਾਂ ਉਹ ਗੁੰਗੇ ਬੋਲ਼ੇ ਜਾਂ ਫਿਰ ਉਨ੍ਹਾਂ ਨੂੰ ਸੱਦਾ ਪੱਤਰ ਨਹੀਂ ਦਿੱਤਾ ਜਾਂਦਾ।

ਮੈਨੂੰ ਸਮਾਜਿਕ ਕੰਮਾਂ ਲਈ ਵਿਦੇਸ਼ੀ ਦੌਰੇ ਕਰਨ ਦਾ ਅਵਸਰ ਪ੍ਰਾਪਤ ਹੋਇਆ। 1991 ਵਿਚ ਮੈਨੂੰ ਐਡਵਕੇਸੀ ਇੰਸਟੀਚਿਊਟ ਵਾਸ਼ਿੰਗਟਨ ਡੀ. ਸੀ. ਨੇ ਡਿਸਟਿੰਗਸਨ ਸਾਲ ਫੈਲੋਸ਼ਿਪ ਪ੍ਰਦਾਨ ਕੀਤੀ। 1995 ਅਤੇ 2003 ਵਿਚ 'ਕੰਟੈਮਪਰੇਰੀ ਕਮੇਟੀ ਆਨ ਸਲੇਵਰੀ' ਵਿਚ ਭਾਗ ਲੈਣ ਦਾ ਮੌਕਾ ਮਿਲਿਆ। ਇਹ ਕਮੇਟੀ ਯੂ. ਐਨ. ਓ. ਦਾ ਹਿੱਸਾ ਹੈ ਅਤੇ ਜਨੇਵਾ ਵਿਖੇ ਇਸ ਦੀ ਮੀਟਿੰਗ ਯੂ. ਐਨ. ਓ. ਆਫਿਸ ਵਿਚ ਹੁੰਦੀ ਹੈ। ਮੈਂ ਭਾਰਤ ਵਿਚ ਗੁਲਾਮੀ ਦੀ ਹੋਂਦ ਦੀ ਸ਼ਿਕਾਇਤ ਕੀਤੀ ਪਰ ਭਾਰਤ ਦੇ ਕਿਰਤ ਸਕੱਤਰ ਨੇ ਇਸ ਦੀ ਵਿਰੋਧਤਾ ਕੀਤੀ। ਕਿਰਤ ਸਕੱਤਰ ਨੇ ਭਾਰਤ ਵਿਚ ਬੰਧੂਆ ਮਜ਼ਦੂਰੀ ਪ੍ਰਥਾ ਤੋਂ ਇਨਕਾਰ ਕੀਤਾ ਪਰ 2004 ਦੀ ਪੰਜਾਬ ਹਿਊਮਨ ਡਿਵੈਲਪਮੈਂਟ ਰਿਪੋਰਟ ਵਿਚ ਸਰਕਾਰ ਨੇ ਬੰਧੂਆ ਮਜ਼ਦੂਰੀ ਦੀ ਹੋਂਦ ਪੰਜਾਬ ਵਿਚ ਮੰਨ ਲਈ।

ਬਾਲ ਮਜ਼ਦੂਰੀ ਦੇ ਖਿਲਾਫ਼ ਮੁੱਢ ਤੋਂ ਹੀ ਲੜਦਾ ਰਿਹਾ। 1998 ਵਿਚ 'ਗੋਲਬਲ ਮਾਰਚ ਅਗੇਂਨਸਟ ਚਾਈਡ ਲੇਬਰ' ਵਿਚ ਹਿੱਸਾ ਲਿਆ ਮਾਰਚ ਤਿੰਨ ਹਿੱਸਿਆਂ ਵਿਚ ਸੀ। ਇਕ ਮਾਰਚ ਮਨੀਲਾ (ਫਿਲਪਾਈਨਜ਼) ਕੇਪ ਟਾਊਨ (ਅਫਰੀਕਾ) ਸਾਉਪਾਲੋ (ਸਾਊਥ ਅਮਰੀਕਾ) ਤੋਂ ਸ਼ੁਰੂ ਕੀਤੇ ਗਏ ਮੈਂ ਮਨੀਲਾ ਵਾਲੇ ਮਾਰਚ ਦਾ ਮੈਨੇਜਰ ਸੀ। ਕਈ ਦੇਸ਼ਾਂ

ਵਿਚ ਇਸ ਮਾਰਚ ਦੀ ਅਗਵਾਈ ਕੀਤੀ। ਅੰਤ ਵਿਚ ਜਨੇਵਾ ਵਿਚ ਪਹੁੰਚ ਕੇ ਇਸ ਦਾ ਅੰਤ ਹੋਇਆ। ਹੁਣ 10 ਅਕਤੂਬਰ 2006 ਵਿਚ ਭਾਰਤ ਦੇ ਵਿਚ ਬਾਲ ਮਜ਼ਦੂਰੀ ਤੇ ਪੂਰਾ ਪ੍ਰਤੀਬੰਧ ਸਰਕਾਰ ਵਲੋਂ ਲਗਾ ਦਿੱਤਾ ਗਿਆ। ਭਾਵੇਂ ਕਿ ਅੱਜ ਵੀ ਖੇਤਾਂ ਵਿਚ ਬਾਲ ਮਜ਼ਦੂਰ ਕੰਮ ਕਰਦੇ ਆਮ ਵੇਖੇ ਜਾ ਸਕਦੇ ਹਨ।

ਜੈ ਸਿੰਘ ਕਹਿੰਦੈ ਕਿ ਬੇਜ਼ਮੀਨਾ ਹੋਣਾ ਵੀ ਇਕ ਸੰਤਾਪ ਹੈ। 107-151 ਦੇ ਮਾਮੂਲੀ ਜੁਰਮ ਲਈ ਵੀ ਜੱਜ ਜ਼ਮੀਨ ਦੀ ਫਰਦ ਜ਼ਮਾਨਤ ਲਈ ਮੰਗਦਾ ਹੈ। ਦਲਿਤ ਨੇ ਉਚੀ ਆਵਾਜ਼ ਕੱਢੀ ਨਹੀਂ ਕਿ ਜ਼ਮਾਨਤ ਦੀ ਘਾਟ ਖੁਣੋਂ ਜੇਲ੍ਹਾਂ ਵਿਚ ਸੜਨ ਦੀ ਨੌਬਤ ਆ ਜਾਂਦੀ ਹੈ। ਜਦ ਕਿ ਜਿਮੀਂਦਾਰ ਪਹਿਲਾਂ ਹੀ ਫਰਦ ਲੈ ਕੇ ਵਾਰਦਾਤ ਕਰਨ ਦੀ ਘਾੜਤ ਘੜੀ ਰੱਖਦੈ। ਕਾਰੋਬਾਰ ਤੋਰਨ ਲਈ ਬੇਸ਼ੱਕ ਸਰਕਾਰ ਦੀ ਸਵੈ-ਰੁਜ਼ਗਾਰ ਸਕੀਮ ਲਈ ਸ਼ਰਤਾਂ ਪੂਰੀਆਂ ਕਰਦਾ ਸੀ ਪਰ ਕਰਜ਼ੇ ਲਈ ਜ਼ਮੀਨ ਦੀ ਮਾਲਕੀ ਦਾ ਨਾ ਹੋਣਾ ਹਮੇਸ਼ਾ ਅੜਿਕਾ ਰਿਹਾ। ਮੇਰਾ ਬਾਪੂ ਮਾਨਸਾ ਵਿਖੇ ਵੀ ਰਿਹਾ, ਕਦੇ-ਕਦੇ ਮੈਨੂੰ ਲੱਗਦਾ ਕਿ ਮੇਰਾ ਨਾਂ ਰਾਣਾ ਜਾਂ ਜੈ ਸਿੰਘ ਨਹੀਂ ਬਲਕਿ ਕਿਰਾਏਦਾਰਾਂ ਦਾ ਮੁੰਡਾ ਹੈ। ਮਾਲਕ ਮਕਾਨਾਂ ਦੇ ਖਾੜਕੂ ਜਿਹੇ ਮੁੰਡੇ ਮੈਨੂੰ ਕਿਰਾਏਦਾਰ ਕਹਿ ਕੇ ਦਬਕਾਉਣਾ ਚਾਹੁੰਦੇ। ਬੇਸ਼ੱਕ ਪੰਜਾਬ ਵਿਚ ਜੱਟ, ਧਰਮ ਵਪਾਰ ਜ਼ਮੀਨ ਅਤੇ ਰਾਜਨੀਤੀ ਵਿਚ ਮੁਕੰਮਲ ਤੌਰ ’ਤੇ ਹਾਵੀ ਹਨ ਪਰ ਸਹੂਲਤਾਂ ਲੈਣ ਲਈ ਸਰਕਾਰੀ ਰਿਕਾਰਡ ਵਿਚ ਉਹ ਸਭ ਤੋਂ ਗਰੀਬ ਹਨ। ਸਬਸਿਡੀ ਤੋਂ ਲੈਕੇ ਕਰਜ਼ਾ ਮੁਆਫ਼ੀ ਤਕ ਸਭ ਉਨ੍ਹਾਂ ਲਈ ਹੀ ਹਨ।

***ਹੈਰਾਨੀ ਯੋਗ*** ਕੈਪ: ਅਮਰਿੰਦਰ ਸਿੰਘ ਦੀ ਕਾਂਗਰਸ ਸਰਕਾਰ ਨੇ ਵੋਟਾਂ ਦੀ ਰਾਜਨੀਤੀ ਕਰਦਿਆਂ ਜਿਮੀਂਦਾਰਾਂ ਦਾ 24000 ਕਰੋੜ ਦਾ ਕਰਜਾ ਮਾਫ ਕਰਨ ਲਈ ਕੇਸ ਜੋਰ ਲਗਾ ਕੇ ਰਖਿਆ, ਪਰ ਖੇਤ ਮਜਦੂਰ ਦਾ ਕਿਤੇ ਨਾਂ ਨਿਸਾਨ ਵੀ ਨਹੀ ਜਦ ਕਿ ਜੋ ਕਰਜਾ ਜਿਮੀਂਦਾਰਾਂ ਦੇ ਸਿਰ ਚੜਿਆ ਹੈ ਉਸ ਵਿਚ ਜਿਮੀਂਦਾਰਾਂ ਦੇ ਛਲਾਵੇ ਤਾਂ ਜਿਮੇਂਵਾਰ ਹਨ ਹੀ, ਨਾਲੋ-ਨਾਲ ਇਸ ਕਰਜੇ ਵਿਚੋਂ ਹੀ ਖੇਤ ਮਜਦੂਰ ਨੂੰ ਵੀ ਤਾਂ ਕਰਜਾ ਜਿਮੀਂਦਾਰਾਂ ਵਲੋਂ ਹੀ ਦਿਤਾ ਹੋਇਆ ਹੈ ਸਰਕਾਰ ਨੇ ਖੇਤ ਮਜਦੂਰ ਦਾ ਕਰਜਾ ਮਾਫ ਕਰਨ ਦੀ ਗੱਲ ਇਕ ਵਾਰੀ ਵੀ ਨਹੀ ਕੀਤੀ, ਕਿਉਂਕਿ ਇਹ ਕਰਜ ਖੇਤ ਮਜਦੂਰਾਂ ਦਾ ਜਿਮੀਂਦਾਰਾਂ ਦੇ ਕਰਜੇ ਵਿਚੋਂ ਕਟਿਆ ਜਾਣਾ ਹੈ।

ਇਕ ਦਿਨ ਮੈਂ ਆਪਣੀ ਉਮਰ ਤੋਂ ਵਡੇਰੇ ਡਾਕਟਰ ਪਾਲ ਦੇ ਪਿੰਡ ਗਿਆ। ਸਰਦੀਆਂ ਦੇ ਦਿਨ ਸਨ। ਅਸੀਂ ਡਾ. ਪਾਲ ਦੇ ਘਰ ਵਿਚ ਕੁਰਸੀਆਂ ਡਾਹ ਕੇ ਚਾਹ ਪੀ ਰਹੇ ਹਾਂ। ਕੁਝ ਨੌਜਵਾਨ ਸਾਡੇ ਕੋਲੋਂ ਪਰਚੀਆਂ ਚੁੱਕੀ ਲੰਘੇ। ਮੈਂ ਮਜ਼ਾਕ ਨਾਲ ਡਾ. ਪਾਲ ਨੂੰ ਕਿਹਾ ਕਿ ਤੁਹਾਨੂੰ ਸਭ ਕੰਜੂਸ ਸਮਝਦੇ ਹਨ? ਡਾਕਟਰ ਨੇ ਕਿਹਾ, ਹੁਣੇ ਪੁੱਛ ਲੈਂਦੇ ਹਾਂ। ਡਾਕਟਰ ਨੇ ਆਵਾਜ਼ ਮਾਰੀ। ‘ਓ ਵਾਈ ਕਾਕਿਓ ਆਵਾਜ਼ ਸੁਣੋ!’ ਮੁੰਡੇ ਮੁੜ ਪਏ ‘ਵਈ ਕੀ ਕਰਦੇ ਓ।’ ‘ਜੀ ਟੂਰਨਾਮੈਂਟ ਕਰਾਉਣ ਲਈ ਪੈਸੇ ਇਕੱਠੇ ਕਰਦੇ ਹਾਂ।’ ਮੈਂ ਕਿਹਾ ‘ਤੁਸੀਂ ਸਾਡੇ ਕੋਲੋਂ ਲੰਘ ਗਏ ਤੁਸੀਂ ਡਾਕਟਰ ਨੂੰ ਚੰਦੇ ਲਈ ਨਹੀਂ ਪੁੱਛਿਆ।’ ਇਕ ਨੇ ਮੂੰਹ ਸੁਆਰ ਕੇ ਕਿਹਾ ਕਿ ‘ਅਸੀਂ ਫੈਸਲਾ ਕੀਤਾ ਹੈ ਗਰੀਬਾਂ ਕੋਲੋਂ ਪੈਸਾ ਨਹੀਂ ਲੈਣਾ।’ ਮੈਂ ਕਿਹਾ ‘ਤੁਸੀਂ ਕੌਣ ਹੁੰਦੇ ਓ’, ‘ਜੀ ਜੱਟ ਆਂ’, ‘ਕੋਈ ਤੁਹਾਡੇ ਪਰਿਵਾਰ ’ਚੋਂ ਨੌਕਰੀ ਪੇਸ਼ਾ ਜਾਂ ਵਪਾਰ ਕਰਦਾ ਹੈ?’ ‘ਜੀ ਨਹੀਂ’ ਮੈਂ ਕਿਹਾ, ‘ਤਾਂ ਡਾਕਟਰ ਹੀ ਤੁਹਾਡੇ ਸਭ ਤੋਂ ਅਮੀਰ ਬੰਦਾ ਹੈ ਕਿਉਂਕਿ ਸਰਕਾਰ ਨੂੰ ਇਸ ਦੀ ਤਨਖਾਹ ’ਚੋਂ ਟੈਕਸ ਜਾਂਦਾ ਹੈ। ਤੁਸੀਂ ਤਾਂ ਲੱਖਾਂ ਰੁਪਏ



ਜ਼ਮੀਨ ’ਚੋਂ ਕਮਾ ਕੇ ਭਿਖਾਰੀਆਂ ਵਾਂਗ ਸਰਕਾਰ ਤੋਂ ਸਬਸਿਡੀਆਂ ਮੰਗਦੇ ਹੋ ਅਤੇ ਇਨਕਮ ਟੈਕਸ ਵੀ ਨਹੀਂ ਭਰਦੇ। ਇਸ ਲਈ ਸਰਕਾਰ ਦੇ ਅਨੁਸਾਰ ਤੁਹਾਡਾ ਬਾਪ ਡਾਕਟਰ ਤੋਂ ਗਰੀਬ ਬੰਦਾ ਹੋਇਆ ਨਾ। ਉਨ੍ਹਾਂ ਥੋੜ੍ਹਾ ਤਲਖੀ ਵਿਚ ਆਉਂਦਿਆਂ ਕਿਹਾ ਕਿ ‘ਦਰਅਸਲ ਜੀ ਅਸੀਂ ਫੈਸਲਾ ਕੀਤਾ ਹੈ ਕਿ ਅਸੀਂ ਚਮਾਰਾਂ ਤੋਂ ਪੈਸੇ ਨਹੀਂ ਲੈਣੇ।’

***ਆਤਮ ਪ੍ਰਕਾਸ਼ ਕਹਿੰਦੈ :*** ਬਿੱਲੀ ਥੈਲੇ ’ਚੋਂ ਬਾਹਰ ਆ ਗਈ। ਜਿਥੇ ਅਛੂਤਾਂ ਨੂੰ ਪੈਸੇ ਦੇਣ ਦੀ ਖੁੱਲ੍ਹ ਨਹੀਂ, ਉਨ੍ਹਾਂ ਪਿੰਡਾਂ ਦੇ ਟੂਰਨਾਮੈਂਟ ਵਿਚ ਅਛੂਤ ਕਿਵੇਂ ਭਾਗ ਲੈ ਸਕਣਗੇ। ਅਜੇ ਵੀ ਦਰੋਣ ਅਤੇ ਏਕਲਭ ਅਲੱਗ ਅਲੱਗ ਖੜ੍ਹੇ ਨਜ਼ਰ ਆਏ। ਡਾਕਟਰ ਨੂੰ ਪੁਛਿਆ, ਕੀ ਮਹਾਂਭਾਰਤ ਵਿਚ ‘ਕਰਣ’ ਦਾ ਫੈਸਲਾ ਠੀਕ ਸੀ। ਸ਼ੂਦਰ ਹੋਣ ਦੇ ਨਾਤੇ ਉਸ ਨੂੰ ਅਰਜੁਨ ਨਾਲ ਤੀਰ ਅੰਦਾਜ਼ੀ ਦੇ ਮੁਕਾਬਲੇ ਤੋਂ ਬਾਹਰ ਰੱਖ ਕੇ ਉਸ ਨੂੰ ਅਪਮਾਨਿਤ ਕੀਤਾ ਤਾਂ ਉਹ ਉਨ੍ਹਾਂ ਦੇ ਖਿਲਾਫ਼ ਅੱਗ ਨੂੰ ਠੰਡੀ ਕਰਨ ਲਈ ਜੰਗ ਦੇ ਮੈਦਾਨ ਵਿਚ ਨਿਤਰਿਆ। ਕਰਨ ਅਤੇ ਏਕਲਭ ਛਲਕਪਟ ਕਾਰਨ ਬੇਸ਼ੱਕ ਹਾਰ ਵੀ ਗਏ ਪਰ ਆਪਣਾ ਨਾਂ ਇਤਿਹਾਸ ਵਿਚ ਅਮਰ ਕਰ ਗਏ, ਕਦੋਂ ਤੱਕ ਜਾਤ ਦੇ ਸੰਤਾਪ ਕਰਕੇ ਏਕਲਭ ਅਤੇ ਕਰਣ ਆਪਣੀ ਪ੍ਰਤਿਭਾ ਦਿਖਾਉਣ ਤੋਂ ਵਾਂਝੇ ਰਹਿਣਗੇ? ਕਦੋਂ ਤਕ ਇਨਸਾਨ ਨੂੰ ਖ੍ਰੀਦ ਕੇ ਸਮਾਂ ਜੁਲਮ ਕਰਦਾ ਰਹੇਗਾ?

***ਡਾ. ਭੀਮ ਰਾਓ ਅੰਬੇਦਕਰ ਨੇ ਕੁਝ ਇਸ ਤਰ੍ਹਾਂ ਵੀ ਕਿਹਾ*** ਕਿ ਸੰਵਿਧਾਨ ਜਿੱਨਾਂ ਮਰਜੀ ਦਲਿਤਾਂ ਦੇ ਪੱਖ ਵਿਚ ਹੋਵੇ ਪਰ ਜੇਕਰ ਸੰਵਿਧਾਨ ਲਾਗੂ ਕਰਨ ਵਾਲਿਆਂ ਦੇ ਮਨ ਵਿਚ ਖੋਟ ਹੋਵੇਗਾ, ਉਸ ਨੂੰ ਸਹੀ ਢੰਗ ਨਾਲ ਲਾਗੂ ਨਹੀ ਕੀਤਾ ਜਾਵੇਗਾ ਤਾਂ ਸੰਵਿਧਾਨ ਦੀ ਸਾਰਥਿਕਤਾ ਬੇਮਾਇਨੀ ਹੋ ਕੇ ਰਹਿ ਜਾਵੇਗੀ।

***ਸੋਚੋ :*** ਹੁਣ ਬਾਹਰੀ ਰੱਬ ਨੂੰ ਮੰਨਣਾ ਛੱਡ ਕੇ ਨਿੱਜ ਨਾਲ ਜੁੜਨਾ ਜਰੂਰੀ ਹੋ ਗਿਆ ਹੈ ਨਹੀ ਤਾਂ ਰੱਬ-ਰੱਬ ਕਰਕੇ ਸਿਆਸੀ ਤੇ ਧਾਰਮਿਕ ਲੋਕ ਗਰੀਬਾਂ ਨੂੰ ਗਰੀਬੀ ਵਿਚੋਂ ਨਿਕਲਨ ਦਾ ਤਰੀਕਾ ਸੋਚਣ ਤਕ ਨਹੀਂ ਦੇਣਗੇ, ਧਾਰਮਿਕ ਸਥਾਨਾਂ ’ਤੇ ਕਰੋੜਾਂ ਰੁਪਏ ਖਰਚੇ ਜਾ ਰਹੇ ਹਨ ਜਦ ਕਿ ਗਰੀਬ ਦੀ ਦਿਹਾੜੀ 2 ਰੁਪਏ ਵਧਾਉਣ ਲਈ ਵੀ ਇਨਾਂ ਲੋਕਾਂ ਨੂੰ ਮੌਤ ਪੈਂਦੀ ਹੈ। ਨਰਕ, ਸਵਰਗ, ਕਿਸਮਤਵਾਦ ਇਹ ਸਭ ਗਰੀਬਾਂ ਦੀ ਮਾਨਸਿਕਤਾ ਨੂੰ ਗਰੀਬੀ ਵਿਚ ਹੀ ਖੜੇ ਰਹਿਣ ਲਈ ਮਜਬੂਰ ਕਰਦਾ ਹੈ, ਜਰਾ ਸੋਚੋ! ਸੋਚਣਾ ਪਵੇਗਾ!! ਨਹੀਂ ਤਾਂ ਮਰਦੇ ਰਹੋ ਗਰੀਬੀ ਵਿਚ!!! ਕਰਦੇ ਰਹੋ ਧਰਮ ਗੁਰੂਆਂ ਦੀ ਸੇਵਾ!!!! ਸਾਇਦ ਅਗੇ ਸਵਰਗ ਮਿਲ ਹੀ ਜਾਵੇ!!!!! ਤੁਹਾਡੀ ਮਿਹਨਤ ਭਰੀ ਸੇਵਾ ਨੇ ਬਹੁਤ ਸਾਰੇ ਬਾਬਿਆਂ ਲਈ ਮਹਿਲ ਉਸਾਰੇ ਹਨ, ਉਨ੍ਹਾਂ ਲਈ ਸਵਰਗ ਪ੍ਰਦਾਨ ਕੀਤਾ ਹੈ ਤੁਸੀਂ ਸਵਰਗ ਦਾ ਲਾਲਚ ਤਿਆਗ ਦੇਵੋ... ਸੋਚੋ! ਇਸ ਕਿਤਾਬ ਬਾਰੇ ਤੇ ਕਾਗਜ ਪੈੱਨ ਚੁਕੋ, ਲਿਖੋ, ਇਸ ਕਿਤਾਬ ਦੇ ਲੇਖਕ ਨੂੰ, ਕੋਈ ਰਾਏ ਸਲਾਹ ਭੇਜੋ, ਆਓ ਕੋਈ ਸੁਰੂਆਤ ਕਰੀਏ........ ਕਿਸੇ ਨੂੰ ਤਾਂ ਕਰਨੀ ਹੀ ਪੈਣੀ ਹੈ, ਪਹਿਲ ਤੁਹਾਡੇ ਤੋਂ ਵੀ ਹੋ ਸਕਦੀ ਹੈ, ਅਸੀਂ ਕੱਖ ਨਹੀਂ ਰਹਿਣਾ ਹੁਣ ਕੰਡੇ ਬਣ ਜਾਣਾ ਹੈ, ਨਹੀ ਤਾਂ ਉਲਝਿਆ ਰਹੇਗਾ ਸਾਰਾ ਸੰਸਾਰ, ਕਿਉਂਕਿ ਸਰਮਾਏਦਾਰੀ ਗੁਲਾਮ ਬਣਾ ਰਹੀ ਹੈ ਹਰ ਧਰਮ, ਹਰ ਮਜਹਬ, ਹਰ ਜਾਤ ਦੇ ਗਰੀਬਾਂ ਨੂੰ। ਹਰ ਜਾਤ ਦੇ, ਹਰ ਮਜਹਬ ਦੇ ਦਲਿਤੋ ਇਕ ਹੋ ਜਾਓ... ਤੁਹਾਡੇ ਕੋਲ ਗੁਲਾਮੀ ਤੋਂ ਬਿਨਾ ਗਵਾਉਣ ਲਈ ਹੋਰ ਕੁਝ ਵੀ ਨਹੀ, ਪਾਉਣ ਲਈ ਸਾਰਾ ਸੰਸਾਰ ਹੈ.........ਖਾਲੀ ਥਾਂ ਤੁਹਾਨੂੰ ਹੀ ਭਰਨੀ ਪਵੇਗੀ............

• • •

## ਕੋਈ ਵੀ ਲਿਆ ਸਕਦੈ ਇਨਕਲਾਬ....ਤੂੰ ਵੀ

***ਬਾਪੂ ਕਹਿੰਦੈ :*** ਦੁਨੀਆਂ ਵਿਚ ਕੋਈ ਵੀ ਇਨਸਾਨ ਕਮਜ਼ੋਰ ਨਹੀਂ। ਅਸਲ ਵਿਚ ਇਨਸਾਨ ਦੀਆਂ ਭਾਵਨਾਵਾਂ ਉਸ ਨੂੰ ਕਮਜ਼ੋਰ ਕਰਦੀਆਂ ਹਨ। ਗਰੀਬ ਇਸ ਕਰਕੇ ਕਮਜ਼ੋਰ ਹੁੰਦਾ ਹੈ ਕਿਉਂਕਿ ਜਨਮ ਤੋਂ ਲੈ ਕੇ ਮਰਨ ਤੱਕ ਉਹ ਹੀਣ ਭਾਵਨਾ ਵਿਚ ਜਿਉਂਦਾ ਹੈ, ਨਹੀਂ ਤਾਂ ਇਥੇ ਕੁਦਰਤ ਵਲੋਂ ਅਪਾਹਜ ਕੀਤੇ ਗਏ ਵਿਅਕਤੀ ਵੀ ਇਨਕਲਾਬ ਲਿਆਉਂਦੇ ਵੇਖੇ ਗਏ ਹਨ।

***ਮਾਨਸਾ ਜ਼ਿਲ੍ਹੇ ਦੇ ਪਿੰਡ ਬੁਰਜ ਝੱਬਰਾਂ*** ਦਾ ਵਸਨੀਕ ਸਮਾਜ ਵਲੋਂ ਨੀਚ ਕਰਾਰ ਦਿੱਤੀ ਹੋਈ ਜਾਤੀ ਮਜ਼ਬੀਆਂ ਦਾ ਬੰਤ ਸਿੰਘ ਬੇਸ਼ੱਕ ਸਮਾਜ ਦੇ ਸਖ਼ਤ ਅਤੇ ਕਰੂਰ ਚਪੇੜਿਆਂ ਨੇ ਅਪਾਹਜ ਬਣਾ ਦਿੱਤਾ ਹੈ ਧੜਕਸ਼ਾਹ ਸਰਮਾਏਦਾਰਾਂ ਨੇ ਉਸ ਨੂੰ ਅਜਿਹਾ ਮਾਰਿਆ ਕਿ ਅੱਜ ਉਸ ਦੀਆਂ ਨਾ ਹੀ ਦੋ ਬਾਹਵਾਂ ਉਸ ਨਾਲ ਹਨ ਅਤੇ ਨਾ ਹੀ ਦੋਵੇਂ ਪੈਰ-ਲੱਤਾਂ ਹੀ ਉਸ ਦੇ ਨਾਲ ਹਨ, ਪਰ ਉਹ ਅਪਾਹਜ ਨਹੀਂ ਕਿਉਂਕਿ ਉਸ ਕੋਲ ਉਹ ਤਾਕਤ ਹੈ ਜਿਸ ਨਾਲ ਵੱਡੇ-ਵੱਡੇ ਸੰਤ ਮਹਾਤਮਾ ਧਾਰਮਿਕ ਵਚਨਾ ਨਾਲ ਲੱਖਾਂ ਕਰੋੜਾਂ ਦੀ ਸੰਗਤ ਨੂੰ ਸਮੋਹਿਨ ਕਰਕੇ ਰੱਬ ਦੀ ਹੋਂਦ ਦਾ ਪ੍ਰਗਟਾਵਾ ਕਰਦੇ ਹਨ। ਇਸੇ ਤਰ੍ਹਾਂ ਸਿਆਸੀ ਲੀਡਰ ਉਸੇ ਤਾਕਤ ਨੂੰ ਵਰਤਕੇ ਲੋਕਾਂ ਅੱਗੇ ਝੂਠ ਸੱਚ ਬੋਲਣ ਤੋਂ ਬਾਅਦ ਜਨਤਾ ਨੂੰ ਆਪਣੇ ਪੱਖ ਵਿਚ ਕਰਕੇ ਵੋਟਾਂ ਲੈ ਕੇ ਜਨਤਾ ਉਤੇ ਰਾਜ ਕਰਦੇ ਹਨ। ਇਹ ਬੋਲਣ ਦੀ ਤਾਕਤ ਬੰਤ ਸਿੰਘ ਕੋਲ ਠਾਠਾਂ ਮਾਰਦੀ ਹੈ।



***ਪਟਿਆਲੇ ਦਾ ਇਕ ਭੁਪੇਸ਼ ਚੱਠਾ*** ਦੈਨਿਕ ਜਾਗਰਣ ਦਾ ਪੱਤਰਕਾਰ ਜਿਸ ਦੀਆਂ ਕਿ ਇਕ ਦੁਰਘਟਨਾ ਦੌਰਾਨ ਦੋਵੇਂ ਬਾਹਾਂ ਕੱਟੀਆਂ ਗਈਆਂ, ਇਸ ਤੋਂ ਤਾਂ ਉਹ ਮਰ ਜਾਂਦਾ ਤਾਂ ਚੰਗਾ ਸੀ ਉਸ ਲਈ ਇਹ ਆਮ ਲੋਕਾਂ ਦੀ ਉਸ ਵੇਲੇ ਭਾਖਿਆ ਸੀ। ਪਰ ਕੀ ਪਤਾ ਸੀ ਕਿ ਭੁਪੇਸ਼ ਚੱਠਾ ਰਾਸ਼ਟਰਪਤੀ ਐਵਾਰਡ ਨਾਲ ਸਨਮਾਨਿਤ ਹੋਵੇਗਾ। ਉਸ





ਨੇ ਆਪਣੀਆਂ ਬਾਹਵਾਂ ਸਮੇਤ ਹੱਥ ਨਾ ਹੁੰਦੇ ਹੋਏ ਕਲਮ ਚਲਾਈ, ਉਸ ਕਲਮ ਨੇ ਸਮਾਜ ਵਿਚ ਫੈਲ ਰਹੇ ਹਨ੍ਹੇਰੇ ਨੂੰ ਚਾਨਣੇ ਵਿਚ ਬਦਲਣ ਦਾ ਅਜਿਹਾ ਜ਼ੇਰਾ ਕੀਤਾ ਕਿ ਉਹ ਅੱਜ ਹੱਥ-ਬਾਹਾਂ ਨਾ ਹੁੰਦੇ ਹੋਏ ਕਾਰ ਵੀ ਚਲਾ ਲੈਂਦਾ ਹੈ, ਸਕੂਟਰ ਤਾਂ ਉਹ ਰੋਜ਼ਾਨਾ ਹੀ ਦੈਨਿਕ ਜਾਗਰਣ ਦੀ ਡਿਊਟੀ ਕਰਨ ਲਈ ਚਲਾਉਂਦਾ ਹੈ। ਉਸ ਨੂੰ ਕੋਈ ਦੁੱਖ ਨਹੀਂ ਕਿ ਉਸ ਦੀਆਂ ਬਾਹਾਂ ਨਹੀਂ ਹਨ। ਉਹ ਸਮਾਜ ਵਿਚ ਇਨਕਲਾਬ ਲਿਆਉਣਾ ਚਾਹੁੰਦਾ ਹੈ। ਇਨਕਲਾਬ ਲਿਆ ਵੀ ਰਿਹਾ ਹੈ, ਆਪਣੀ ਕਲਮ ਦੇ ਰਾਹੀਂ।

ਪਿੰਡ ਬੁਰਜ ਝੱਬਰਾਂ ਦਾ ਕਾਮਰੇਡ ਬੰਤ ਸਿੰਘ ਸਮਾਜ ਨੂੰ ਜਗਾਉਣਾ ਚਾਹੁੰਦਾ ਸੀ। ਉਹ ਸਮਾਜ ਵਿਚ ਨਵੀਆਂ ਪ੍ਰਿਤਾਂ ਪਾਉਣੀਆਂ ਚਾਹੁੰਦਾ ਸੀ। ਕਦੇ ਬੇਜ਼ਮੀਨੇ ਮਜ਼ਦੂਰਾਂ ਲਈ, ਕਦੇ ਨਕਸਲਵਾੜੀ ਲਹਿਰ ਲਈ, ਕਦੇ ਸੀ. ਪੀ. ਆਈ. (ਐਮ. ਐਲ.) ਲਈ, ਕਦੇ ਬਹੁਜਨ ਸਮਾਜ ਪਾਰਟੀ ਲਈ ਉਹ ਪਿੰਡ ਪੱਧਰ 'ਤੇ ਵਿਹੜਿਆਂ ਵਿਚ ਜਾ ਕੇ ਲੋਕਾਂ ਨੂੰ ਜਾਗਰੂਕ ਵੀ ਕਰਦਾ। ਆਪਣੀ ਅਤੇ ਆਪਣੇ ਪਰਿਵਾਰ ਦੀ ਜ਼ਿੰਦਗੀ ਨੂੰ ਜਿਉਂਦਿਆਂ ਰੱਖਣ ਲਈ ਮੇਲਿਆਂ ਵਿਚ ਖਿਡਾਉਣੇ ਵੀ ਵੇਚਦਾ, ਮੁਰਗੇ, ਸੂਰ ਵੀ ਪਾਲਦਾ ਕਿਉਂਕਿ ਉਸ ਦੇ ਵੱਡੇ ਪਰਿਵਾਰ ਵਿਚ ਚਾਰ ਕੁੜੀਆਂ ਅਤੇ ਚਾਰ ਮੁੰਡੇ ਉਸ ਦੀਆਂ ਅੱਖਾਂ ਦੇ ਤਾਰੇ ਸਨ।

***ਬਾਪੂ ਕਹਿੰਦੈ :*** ਬੜਾ ਹੀ ਮਜ਼ਬੂਤ ਹੁੰਦਾ ਹੈ ਗਰੀਬ, ਕਿਉਂਕਿ ਉਸ ਨੂੰ ਸੈਰ ਕਰਨ ਦੀ ਲੋੜ ਨਹੀਂ ਉਹ ਦਿਨ ਰਾਤ ਕੰਮ ਕਰਦੈ। ਅਮੀਰਾਂ ਦਾ ਪੇਟ ਪਾਲਦੈ, ਅਮੀਰਾਂ ਨੂੰ ਕਮਾ ਕੇ ਦਿੰਦਾ, ਅਮੀਰਾਂ ਨੂੰ ਵੋਟਾਂ ਵੀ ਦਿੰਦਾ। ਫਿਰ ਅਮੀਰ ਉਸ ਉਤੇ ਰਾਜ ਕਰਕੇ ਉਸ ਦੇ ਵਿਰੁੱਧ ਫੈਸਲੇ ਵੀ ਕਰਦੇ ਹਨ। ਕਦੋਂ ਜਾਗੇਗਾ ਗਰੀਬ? ਜਦੋਂ ਉਹ ਅਮੀਰ ਦੀ ਗਰੀਬ ਮਾਨਸਿਕਤਾ ਵਿਰੁੱਧ ਡਟਕੇ ਖਲੋ ਜਾਵੇਗਾ।

ਬੰਤ ਸਿੰਘ ਝੱਬਰ ਉਤੇ ਮਾੜਾ ਸਮਾਂ ਆਇਆ। ਭਿਆਨਕ ਸਮਾਂ ਕਿ ਕੁਝ ਰਜਵਾੜਿਆਂ ਅਤੇ ਸਮਾਜ ਦੇ ਵਿਗੜੇ ਹੋਏ ਮੁੰਡਿਆਂ ਨੇ ਉਸ ਦੀ ਵੱਡੀ ਕੁੜੀ ਨਾਲ ਬਲਾਤਕਾਰ ਕਰ ਦਿੱਤਾ।

***ਆਤਮ ਪ੍ਰਕਾਸ਼ ਕਹਿੰਦੈ :*** ਬਲਾਤਕਾਰ ਬੜੀ ਭਿਆਨਕ ਦਰਿੰਦਗੀ ਹੈ ਜਿਸ ਦੀ ਧੀ, ਭੈਣ, ਮਾਂ ਜਾਂ ਬਹੂ ਨਾਲ ਇਹ ਘਟਨਾ ਵਾਪਰਦੀ ਹੈ, ਇਹ ਸਮਾਜ ਲਈ ਤਾਂ ਚਾਰ ਦਿਨਾਂ ਦੀ ਗੱਲ ਹੁੰਦੀ ਹੋਵੇਗੀ ਪਰ ਪੀੜਤ ਪਰਿਵਾਰ ਅਤੇ ਪੀੜਤ ਔਰਤ ਲਈ ਉਹ ਸਾਰੀ ਉਮਰ ਦਾ ਸੰਤਾਪ ਬਣ ਜਾਂਦੈ। ਸਰਮਾਏਦਾਰਾਂ ਦੇ ਵਿਗੜੇ ਹੋਏ ਕਬੀਜ਼ ਅਜਿਹੀ ਘਟਨਾ ਨੂੰ ਜਨਮ ਦਿੰਦੇ ਹਨ ਤੇ ਉਹ ਸਰਮਾਏਦਾਰ ਆਪਣੇ ਕਬੀਜ਼ਾਂ ਨੂੰ ਬਚਾਉਣ ਲਈ ਫਿਰ ਅੱਡੀ ਚੋਟੀ ਦਾ ਜ਼ੋਰ ਲਗਾ ਦਿੰਦੇ ਹਨ, ਸਮਾਂ ਮਿਲਣ 'ਤੇ ਇਹ ਤਾਂ ਆਪਣੇ ਮਾਮੇ, ਮਾਸੀਆਂ ਦੀਆਂ ਕੁੜੀਆਂ ਨੂੰ ਵੀ ਨਹੀਂ ਬਖਸ਼ਦੇ।

ਬੰਤ ਸਿੰਘ ਝੱਬਰ ਨੇ ਇਨ੍ਹਾਂ ਵਿਗੜੇ ਹੋਏ ਮੁੰਡਿਆਂ ਵਿਰੁੱਧ ਅਦਾਲਤੀ ਲੜਾਈ ਲੜੀ। ਉਨ੍ਹਾਂ ਨੂੰ ਜੇਲ੍ਹ ਤੱਕ ਪਹੁੰਚਾਇਆ ਪਰ ਅੰਦਰਖਾਤੇ ਕੁਝ ਸਰਮਾਏਦਾਰ ਬੰਤ ਸਿੰਘ ਝੱਬਰ ਨੂੰ ਖਤਮ ਕਰਨ ਦੀ ਜੁਗਤ ਵੀ ਬਣਾਈ ਬੈਠੇ ਸਨ।

***ਮੰਡੀ ਅਰਨੀਵਾਲਾ ਜ਼ਿਲ੍ਹਾ ਫਿਰੋਜ਼ਪੁਰ ਦੇ ਪਿੰਡ ਉੜਾਂਗ*** ਦੇ 11 ਸਾਲਾ ਲੜਕੇ ਸੁਖਬੀਰ ਸਿੰਘ ਦੇ ਦੋਵੇਂ ਹੱਥ ਬਿਜਲੀ ਦੀਆਂ 11 ਹਜ਼ਾਰ ਵੋਲਟੇਜ਼ ਦੀਆਂ ਟੁੱਟੀਆਂ ਪਈਆਂ ਤਾਰਾਂ ਵਿਚ ਆਉਣ ਕਰਕੇ ਕੱਟੇ ਗਏ। ਪੰਜਵੀਂ 'ਚ ਪੜ੍ਹਦਾ ਹੋਇਆ ਸੁਖਬੀਰ ਸਿੰਘ ਭੱਠੇ ਉਤੇ ਇੱਟਾਂ ਪੱਥਦੇ ਹੋਏ ਆਪਣੇ ਪਿਤਾ ਬਲਕਾਰ ਸਿੰਘ ਨੂੰ ਰੋਟੀ ਦੇਣ ਜਾ ਰਿਹਾ ਸੀ ਜਿਸ ਸਮੇਂ ਇਸ ਨਾਲ ਇਹ ਹਾਦਸਾ ਵਾਪਰਿਆ। ਮਾਂ ਵੀਰਪਾਲ ਕੌਰ ਦੀਆਂ ਅੱਖੀਆਂ ਦਾ ਤਾਰਾ ਪੜ੍ਹਨ ਲਈ ਹਮੇਸ਼ਾ ਤਤਪਰ ਪੰਜਵੀਂ ਦੇ ਪੇਪਰ ਦੇਣ ਲਈ ਪੈਰ ਦੀਆਂ ਉਂਗਲੀਆਂ ਵਿਚ ਕਲਮ ਫਸਾ ਕੇ ਅਭਿਆਸ ਕਰਨ ਲੱਗ ਪਿਆ। ਬਿਜਲੀ ਬੋਰਡ ਨੂੰ ਆਪਣੀ ਗਲਤੀ ਸੁਧਾਰਨੀ ਚਾਹੀਦੀ ਸੀ ਪਰ ਉਸ ਨੂੰ ਬਿਜਲੀ ਬੋਰਡ ਨੇ ਕੋਈ ਮੁਆਵਜ਼ਾ ਨਹੀਂ ਦਿੱਤਾ ਜਦਕਿ ਉਹ ਬੱਚਾ ਹੁੰਦੇ ਹੋਏ ਵੀ ਇਹ ਸੋਚ ਰਿਹਾ ਹੈ ਕਿ ਮੈਂ ਆਪਣੇ ਬਾਪ ਦੀ ਗਰੀਬੀ ਚੁੱਕਾਂਗਾ। ਗਰੀਬੀ ਚੁੱਕਣ ਦਾ ਕਾਰਨ ਸਿਰਫ਼ ਪੜ੍ਹਾਈ ਹੈ ਤਾਂ ਉਹ ਆਪਣੀਆਂ ਦੋਵੇਂ ਬਾਹਵਾਂ ਕੱਟੇ ਹੋਣ ਦੇ ਬਾਵਜੂਦ ਪੰਜਵੀਂ ਦੇ ਪੇਪਰ ਦੇਣ ਲਈ ਤਿਆਰ ਹੋਇਆ, ਉਸ ਨੇ ਬੜੀ ਹੀ ਸਖਤ ਮਿਹਨਤ ਕਰਨ ਤੋਂ ਬਾਅਦ ਆਪਣੇ ਪੈਰਾਂ ਵਿਚ ਕਲਮ ਫੜ ਕੇ ਪੇਪਰ ਦਿੱਤੇ, ਫਿਰ ਤੁਸੀਂ ਕਿਉਂ ਨਹੀਂ ਲਿਆ ਸਕਦੇ ਇਨਕਲਾਬ?



ਬੰਤ ਸਿੰਘ ਝੱਬਰ ਨੂੰ ਪਿੰਡ ਦੇ ਖਾਂਦੇ ਪੀਂਦੇ ਅਤੇ ਰਾਜਸੀ ਰਸੂਖ ਰੱਖਣ ਵਾਲੇ ਪਰਿਵਾਰਾਂ ਦੇ ਮੁੰਡਿਆਂ ਨੇ 5 ਜਨਵਰੀ 2006 ਦੀ ਸ਼ਾਮ ਨੂੰ ਨੇੜਲੇ ਪਿੰਡੋਂ ਸਾਈਕਲ 'ਤੇ ਆਪਣੇ ਘਰ ਆਉਂਦੇ ਨੂੰ ਘੇਰ ਲਿਆ। ਅੱਠ ਹਮਲਾਵਰਾਂ ਵਿਰੁੱਧ ਬੰਤ ਸਿੰਘ ਦੀ ਕੋਈ ਨਾ ਚੱਲੀ। ਕਿਹਾ ਜਾਂਦਾ ਹੈ ਕਿ ਇਨ੍ਹਾਂ ਹਮਲਾਵਰਾਂ ਦੇ ਵਡੇਰਿਆਂ ਦੀ ਹੱਲਾਸ਼ੇਰੀ ਸੀ ਕਿ ਬੰਤ ਸਿੰਘ ਨੂੰ ਮਾਰਿਓ ਨਾ ਉਸ ਦੀਆਂ ਟੰਗਾਂ ਬਾਹਵਾਂ ਵੱਢ ਦਿਓ।

***ਚੰਡੀਗੜ੍ਹ ਦੀ ਨਗਰ ਕਾਰਪੋਰੇਸ਼ਨ ਵਿਚ ਸਵੀਪਰ ਦੀ ਨੌਕਰੀ ਮਹਿੰਦਰ ਸਿੰਘ*** ਵੀ ਕਰਦਾ ਹੈ। ਤੁਸੀਂ ਉਸ ਨੂੰ ਸੈਕਟਰ-9 ਵਿਚ ਆਮ ਵੇਖ ਸਕਦੇ ਹੋ। ਲੰਬਾ, ਸਰੀਰਕ ਪੱਖੋਂ ਮਜਬੂਤ ਮਹਿੰਦਰ ਸਿੰਘ ਸੜਕਾਂ ਦੀ ਸਫ਼ਾਈ ਕਰਦਾ





ਹੈ। ਲਗਦਾ ਹੈ ਕਿ ਉਹ ਸੜਕਾਂ ਦੀ ਨਹੀਂ ਸਗੋਂ ਸਮਾਜ ਵਿਚ ਫੈਲ ਰਹੀ ਗੰਦਗੀ ਦੀ ਸਫ਼ਾਈ ਕਰ ਰਿਹਾ ਹੈ। ਤੁਸੀਂ ਹੈਰਾਨ ਹੋਵੋਗੇ ਕਿ ਮਹਿੰਦਰ ਸਿੰਘ ਦੀਆਂ ਦੋਵੇਂ ਬਾਹਵਾਂ ਕੱਟੀਆਂ ਹੋਈਆਂ ਹਨ। ਉਹ ਦੋਵੇਂ ਹੱਥ ਕੱਟੇ ਹੋਣ ਦੇ ਬਾਵਜੂਦ ਵੀ ਝਾੜੂ ਨਾਲ ਸੜਕਾਂ ਸਾਫ਼ ਕਰ ਰਿਹਾ ਹੈ।

***ਆਤਮ ਪ੍ਰਕਾਸ਼ ਕਹਿੰਦੈ :*** ਐ ਜ਼ਮਾਨੇ ਤੇਰੇ ਤਾਂ ਹੱਥ ਪੈਰ ਮਜ਼ਬੂਤ ਹਨ। ਤੇਰਾ ਦਿਮਾਗ ਵੀ ਮਜ਼ਬੂਤ ਹੈ। ਅੱਖ, ਨੱਕ, ਕੰਨ, ਮੂੰਹ ਸਾਰੇ ਸਰੀਰ ਦੇ ਅੰਗ ਤੇਰੇ ਮਜਬੂਤ ਹਨ। ਤੇਰਾ ਸਾਰਾ ਸਰੀਰ ਹੀ ਮਜ਼ਬੂਤ ਹੈ। ਜਦੋਂ ਇਸ ਕਿਤਾਬ ਵਿਚ ਦਿਖਾਏ ਹੋਏ ਇਹ ਕੁਦਰਤ ਵਲੋਂ ਅਪਾਹਜ ਕੀਤੇ ਹੋਏ ਵਿਅਕਤੀ ਤਰੱਕੀਆਂ ਦੀਆਂ ਬੁਲੰਦੀਆਂ ਛੂਹ ਕੇ ਇਨਕਲਾਬ ਲਿਆਉਣਾ ਚਾਹੁੰਦੇ ਹਨ ਤਾਂ ਤੂੰ ਕਿਉਂ ਨਹੀਂ ਲਿਆ ਸਕਦਾ ਇਨਕਲਾਬ?

ਬੰਤ ਸਿੰਘ ਝੱਬਰ ਨੂੰ ਅੱਠ ਹਮਲਾਵਰਾਂ ਨੇ ਬੁਰੀ ਤਰ੍ਹਾਂ ਘੇਰ ਲਿਆ ਸੀ। ਉਸ ਦੀਆਂ ਲੱਤਾਂ ਅਤੇ ਬਾਹਵਾਂ ਦੀਆਂ ਹੱਡੀਆਂ ਬੁਰੀ ਤਰ੍ਹਾਂ ਭੰਨ ਦਿੱਤੀਆਂ। ਕਿੱਚਰ ਕਿੱਚਰ ਹੋਈਆਂ ਹੱਡੀਆਂ ਨੂੰ ਡਾਕਟਰ ਜੋੜ ਨਹੀਂ ਸਕੇ। ਆਖਿਰ ਡਾਕਟਰਾਂ ਨੇ ਬੰਤ ਸਿੰਘ ਦੀਆਂ ਲੱਤਾਂ ਅਤੇ ਬਾਹਵਾਂ ਕੱਟ ਦਿੱਤੀਆਂ।

***ਮਾਨਸਾ ਦਾ ਸੁਖਦਰਸ਼ਨ ਸਿੰਘ ਨੱਤ*** ਕਹਿੰਦਾ ਹੈ ਕਿ ਬੰਤ ਸਿੰਘ ਝੱਬਰ ਉਤੇ ਹੋਏ ਹਮਲੇ ਕਾਰਨ ਇਕੱਠੀਆਂ ਹੋਈਆਂ 14 ਖੱਬੇ ਪੱਖੀ ਅਤੇ ਮਜ਼ਦੂਰ ਜਥੇਬੰਦੀਆਂ ਵਲੋਂ ਲੜੇ ਜ਼ਬਰਦਸਤ ਜਨਤਕ ਸੰਘਰਸ਼ ਵੀ ਅਜੇ ਤੱਕ ਬੰਤ ਸਿੰਘ ਦੇ ਹਮਲਾਵਰਾਂ ਨੂੰ ਸਜ਼ਾ ਨਹੀਂ ਦਿਵਾ ਸਕਿਆ। ਪਰ ਬੰਤ ਸਿੰਘ ਸੰਤ ਰਾਮ ਉਦਾਸੀ ਦੇ ਮਜ਼ਦੂਰ ਪੱਖੀ ਅਤੇ ਸਰਮਾਏਦਾਰ ਖਿਲਾਫ਼ ਲਿਖੇ ਹੋਏ ਗੀਤ ਜਦੋਂ ਗਾਉਂਦੈ ਤਾਂ ਦੁਨੀਆਂ ਰੋਹ ਵਿਚ ਆ ਜਾਂਦੀ ਹੈ ਤੇ ਸਰਮਾਏਦਾਰ ਸਮਾਜ ਦੀਆਂ ਧੱਜੀਆਂ ਉਡਾਉਣ ਲਈ ਤਤਪਰ ਹੋ ਜਾਂਦੀ ਹੈ।

***ਆਤਮ ਪ੍ਰਕਾਸ਼ ਕਹਿੰਦੈ :*** ਹੇ! ਆਪਣੀ ਮਾਨਸਿਕਤਾ ਤੋਂ ਅਪਾਹਜ ਇਨਸਾਨ ਤੇਰੀ ਮਾਨਸਿਕਤਾ ਅਪਾਹਜ ਨਹੀਂ ਹੈ ਨਾ ਹੀ ਤੂੰ ਅਪਾਹਜ ਐ। ਥੋੜ੍ਹਾ ਜਿਹਾ ਉਠ ਖਲੋਣ ਦੀ ਲੋੜ ਹੈ ਤੂੰ ਇਕੱਲਾ ਨਹੀਂ ਸਗੋਂ ਤੇਰੇ ਪਿਛੇ ਬਹੁਤ ਸਾਰੇ ਹੋਰ ਵੀ ਹਨ ਜੋ ਇਨਕਲਾਬ ਲਿਆਉਣਾ ਚਾਹੁੰਦੇ ਹਨ। ਕੀ ਤੂੰ ਅਗਵਾਈ ਨਹੀਂ ਕਰ ਸਕਦਾ....?

(ਸਮਾਪਤ)

**ਫੋਟੋਆਂ :**

**1. ਸੈਮੀ ਮਾਨਸਾ**

**2. ਪਵਨ ਪਟਿਆਲਵੀਂ**

**3. ਨਿਸ਼ਾਨ ਸੰਧੂ ਮੰਡੀ ਅਰਨੀਵਾਲਾ**

**4. ਅਜੇ ਜਲੰਧਰੀ (ਚੰਡੀਗੜ੍ਹ)**

**5. ਮਿਹਰਬਾਨ ਸਿੰਘ ਜੋਸ਼ਨ (ਪਟਿਆਲਾ)**